# ਜੱਸ-ਜੀਵਨ

## ੪

ਤਰਨ ਸਿੰਘ 'ਵਹਿਮੀ'

ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

## ਵਡ ਪਰਤਾਪੀ

## ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ

# ਜੱਸ-ਜੀਵਨ

## (ਭਾਗ ੪)




ਲੇਖਕ

ਤਰਨ ਸਿੰਘ 'ਵਹਿਮੀ'


ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ

੧੨, ਪੰਡਤ ਪੰਤ ਮਾਰਗ, ਨਵੀਂ ਦਿੱਲੀ—੧੧੦੦੦੧

**JAS-JIWAN**
by
Sant Taran Singh 'Vahmi'



ਭਾਦਰੋਂ ੨੦੪੮ ਬਿ./ਅਗਸਤ ੧੯੯੧ ਈ.

ਕੀਮਤ : ੨੦੦.੦੦ ਰੁਪਏ

ਪ੍ਰਕਾਸ਼ਕ :
ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ
੧੨, ਪੰਡਤ ਪੰਤ ਮਾਰਗ, ਨਵੀਂ ਦਿੱਲੀ-੧੧੦੦੦੧

ਛਾਪਕ :
ਜਨਤਕ ਪ੍ਰੈਸ,
੧੫੯, ਲਾਜਪਤ ਰਾਇ ਮਾਰਕੀਟ,
ਚਾਂਦਨੀ ਚੌਕ, ਦਿੱਲੀ-੧੧੦੦੦੬.

ਅਟਲ ਪ੍ਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ
ਦੀ ਯਾਦ ਵਿਚ
ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ
ਸਮਰਪਤ

'ਵਹਿਮੀ' ਜੀ ਦੀ ਕਲਮ ਤੋਂ :

੧. ਨਦੇੜੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ
੨. ਨਦੇੜੋਂ ਬਾਅਦ ਦਸਮ ਗੁਰ ਦਰਸ਼ਨ
੩. ਇਤਿਹਾਸਕ ਕਾਵਿ-ਸੰਗ੍ਰਹਿ
੪. ਸਚਹੁ ਓਰੈ ਸਭੁ ਕੋ
੫. ਪੰਜ ਨਿਰਨੈ
੬. ਗੁਰ ਪ੍ਰਕਾਸ਼
੭. ਇੱਛਾ ਪੂਰਕ
੮. ਸੋਰਠ ਬੀਜਾ
੯. ਸਾਫ ਪਾਣੀ
੧੦. ਸੁਹੇਵਾ ਸਾਹਿਬ
੧੧. ਪ੍ਰੇਮ ਅੱਖਰ
੧੨. ਜੱਸ-ਜੀਵਨ ਹਿੱਸਾ ੧, ੨, ੩
੧੩. ਅੱਖੀਆਂ

## ਦੋ ਸ਼ਬਦ

ਸਰਵਗੁਣ ਸੰਪੰਨ, ਸਤਿਗੁਰੂ ਪਰਤਾਪ ਸਿੰਘ ਜੀ ਨੇ ਅਪਾਰ ਕਿਰਪਾ ਕੀਤੀ ਅਤੇ ਮਨੁੱਖ ਮਾਤਰ ਦਾ ਲੋਕ ਪਰਲੋਕ ਸਵਾਰਨ ਲਈ ਸੁੱਚ-ਸੋਧ, ਨਾਮ-ਬਾਣੀ ਦਾ ਪ੍ਰਵਾਹ ਚਲਾ ਦਿੱਤਾ। ਆਪ ਨੇ ਦੇਸ਼ ਵਾਸੀਆਂ ਨੂੰ ਸੁਤੰਤਰਤਾ ਸੰਗਰਾਮ ਵਿਚ ਹਿੱਸਾ ਲੈਣ ਲਈ ਉਤਸ਼ਾਹਤ ਕੀਤਾ, ਧਰਮ, ਜਾਤ ਅਤੇ ਫਿਰਕੇਦਾਰੀ ਤੋਂ ਉਪਰ ਉੱਠ ਕੇ "ਮਿਲਬੇ ਕੀ ਸੋਭਾ" ਦੀ ਮਹਾਨਤਾ ਦੱਸੀ। ਆਪ ਨੇ ਸ਼ਰਨ ਆਏ ਸਿੱਖਾਂ ਨੂੰ "ਨਦਰੀ ਨਦਰ ਨਿਹਾਲ" ਕੀਤਾ। ਤਾਰੇ ਤਾਂ ਸ਼ਾਇਦ ਵਿਗਿਆਨਕ ਵਿਧੀਆਂ ਰਾਹੀਂ ਗਿਣੇ ਜਾ ਸਕਦੇ ਹਨ, ਪਰ ਆਪ ਦੇ ਤਾਰੇ ਮਨੁੱਖ ਨਹੀਂ ਗਿਣੇ ਜਾ ਸਕਦੇ। ਸਤਿਗੁਰੂ ਜੀ ਦੇ ਵਰੋਸਾਏ ਜਿਸ ਸਿੱਖ ਨਾਲ ਬਚਨ ਕੀਤਾ ਜਾਏ ਉਹ ਆਪਣੇ ਜੀਵਨ ਦੀਆਂ ਕੁਝ ਅਲੌਕਿਕ ਘਟਨਾਵਾਂ ਸੁਣਾ ਕੇ ਸਤਿਗੁਰੂ ਜੀ ਦੀ ਉਸ ਉਤੇ ਹੋਈ ਕਿਰਪਾ ਦੀ ਪੁਸ਼ਟੀ ਕਰਦਾ ਹੈ।

ਸਤਿਗੁਰੂ ਜੀ ਦੇ ਅਲੌਕਿਕ ਚਮਤਕਾਰਾਂ, ਇਤਿਹਾਸਕ ਘਟਨਾਵਾਂ, ਸਮਾਜ-ਸੁਧਾਰ ਅਤੇ ਰੂਹਾਨੀ ਅਮਲ ਨਾਲ ਸੰਬੰਧਤ ਸਮਗਰੀ ਨੂੰ ਸੰਤ ਤਰਨ ਸਿੰਘ ਜੀ 'ਵਹਿਮੀ' ਨੇ ਅਣਥੱਕ ਮਿਹਨਤ ਨਾਲ ਇਕੱਤਰ ਕੀਤਾ ਹੈ। ਉਸ ਸਮਗਰੀ ਵਿਚੋਂ ਉਹਨਾਂ ਅਤੇ ਉਹਨਾਂ ਦੇ ਪਰਵਾਰ ਨੇ "ਜੱਸ-ਜੀਵਨ" ਦੇ ਤਿੰਨ ਹਿੱਸੇ ਪ੍ਰਕਾਸ਼ਤ ਕੀਤੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ, "ਜੱਸ-ਜੀਵਨ" (ਭਾਗ ਚੌਥਾ) ਪ੍ਰਕਾਸ਼ਤ ਕਰਨ ਦਾ ਸੁਭਾਗ, ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ ਨੂੰ ਪ੍ਰਾਪਤ ਹੋਇਆ ਹੈ।

ਇਸ ਭਾਗ ਵਿਚ ਭਾਰਤ ਦੀ ਵੰਡ ਤੋਂ ਕੁਝ ਪਹਿਲਾਂ ਦੀਆਂ ਘਟਨਾਵਾਂ, ਵੰਡ ਸਮੇਂ ਉੱਜੜ ਕੇ ਆਏ ਭਾਰਤੀਆਂ ਦੇ ਮੁੜ ਵਸੇਬੇ ਅਤੇ ਸ੍ਰੀ ਜੀਵਨ ਨਗਰ ਦੇ ਇਲਾਕੇ ਨੂੰ ਵਸਾਉਣ ਲਈ ਸਤਿਗੁਰੂ ਪਰਤਾਪ ਸਿੰਘ ਜੀ ਦੀ ਰਹਿਨੁਮਾਈ ਹੇਠ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਰਾਜ ਬੀਰ ਸਿੰਘ ਜੀ ਦੀ ਦੇਖ ਰੇਖ ਹੇਠ ਨਾਮਧਾਰੀ ਸਿੱਖਾਂ ਲਈ ਕੀਤੇ ਗਏ ਪ੍ਰਬੰਧਾਂ ਨੂੰ ਉਚੇਚੇ ਵਿਸਥਾਰ ਨਾਲ ਕਲਮਬਦ ਕੀਤਾ ਗਿਆ ਹੈ।

ਵਹਿਮੀ ਜੀ ਦੀ ਸਮੁੱਚੀ ਰਚਨਾ, 'ਜੱਸ-ਜੀਵਨ', ਸਤਿਗੁਰੂ ਜੀ ਦੇ ਜੀਵਨ ਸੰਬੰਧੀ ਇਕੱਤਰ ਲੋੜੀਂਦੀ ਸਮਗਰੀ ਦਾ ਵਧੀਆ ਭੰਡਾਰ ਹੈ। ਇਸ ਭੰਡਾਰ ਵਿਚੋਂ ਸ਼ਰਧਾਵਾਨ ਪਾਠਕ ਸੱਚੇ ਪਾਤਸ਼ਾਹ ਜੀ ਦੇ ਕੌਤਕ ਪੜ੍ਹ ਕੇ ਅਨੰਦਤ ਹੋ ਜਾਣਗੇ। ਸੂਝਵਾਨ, ਖੋਜੀ, ਕਲਮ ਦੇ ਧਨੀ

ਵੀ ਆਪਣੀ ਲੋੜ ਅਨੁਸਾਰ, ਇਸ ਵਿਚੋਂ ਸਮਗਰੀ ਲੈ ਕੇ, ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਨੂੰ ਹੋਰ ਉਜਾਗਰ ਕਰ ਸਕਦੇ ਹਨ।

ਸਾਨੂੰ ਭਰੋਸਾ ਹੈ ਆਪ ਇਸ ਮਹੱਤਵਪੂਰਨ ਸਮਗਰੀ ਵਾਲੇ ਗ੍ਰੰਥ ਦਾ ਵੀ ਭਰਪੂਰ ਸੁਆਗਤ ਕਰੋਗੇ। ਵਹਿਮੀ ਜੀ ਦੇ ਗ੍ਰੰਥ ਦਾ ਪੰਜਵਾਂ ਭਾਗ ਵੀ ਪਾਠਕਾਂ ਤਕ ਛੇਤੀ ਪਹੁੰਚਾਣ ਦੇ ਯਤਨ, ਸਤਿਗੁਰੂ ਜੀ ਦੀ ਬਖ਼ਸ਼ਸ਼ ਦਵਾਰਾ, ਕੀਤੇ ਜਾ ਰਹੇ ਹਨ।

—ਹਰਵਿੰਦਰ ਸਿੰਘ ਹੰਸਪਾਲ ਐਮ. ਪੀ.

੨੬ ਜੂਨ ੧੯੯੧ ਈ:

ਪ੍ਰਧਾਨ,
ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ
ਨਵੀਂ ਦਿੱਲੀ

# ਤਤਕਰਾ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਵਡ ਪਰਤਾਪੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

ਦਾ

# ਜੱਸ-ਜੀਵਨ

**ਅੱਸੂ ਦਾ ਮੇਲਾ : ਸੰਮਤ ੨੦੦੨ ਬਿਕਰਮੀ** - 57 = 1945

ਤੀਹ ਅੱਸੂ ਪੰਜ ਅਨੰਦ ਹੋਏ ਅਤੇ ਸਤਿਗੁਰੂ ਜੀ ਬਚਨ ਕੀਤਾ ਜਿਨ੍ਹਾਂ ਤੁਕਾਂ/ਸ਼ਬਦ ਨਹੀਂ ਲਏ ਉਨ੍ਹਾਂ ਦਾ ਭੀ ਭਲਾ ਮੰਗੋ। ਇਕੱਤੀ ਅੱਸੂ ੪੯੦੦ ਭੋਗ ਪਏ ਅਤੇ ਪਹਿਲਾਂ ਪੰਜ ਜੋੜਿਆਂ ਦੇ ਅਨੰਦ ਹਵਨ ਦੁਆਲੇ ਹੋਏ ਤੇ ਬਾਅਦ ਛੇਵਾਂ ਅਨੰਦ ਮ੍ਰਜਬੀ ਜੋੜੇ ਦਾ ਹਵਨ ਦੁਆਲੇ ਹੋਇਆ।

## ਗੁਰਮੁਖੀ ਅੱਖਰ ਪੜ੍ਹੋ

ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਨੇ ਅਨੰਦਾਂ ਬਾਅਦ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਜੀ ਮੇਰੀ ਆਤਮਾ ਆਖਦੀ ਹੈ ਜੋੜੇ ਪੜ੍ਹੇ ਹੋਏ ਹੋਣੇ ਚਾਹੀਦੇ ਹਨ। ਸਤਿਗੁਰੂ ਜੀ ਬਚਨ ਕੀਤਾ ਮੇਰੇ ਵੱਲੋਂ ਸਾਧ ਸੰਗਤ ਨੂੰ ਸੁਣਾ ਦੇਵੋਂ ਕਿ ਹੋਲੇ ਤੱਕ ਮੁਆਫੀ ਹੈ। ਬਾਅਦ ਗੁਰਮੁਖੀ ਅੱਖਰ ਪੜ੍ਹੇ ਹੋਏ ਜੋੜੇ ਦਾ ਹੀ ਅਨੰਦ ਕੀਤਾ ਜਾਵੇਗਾ। ਸੰਤ ਜੀ ਨੇ ਬੜੇ ਰੰਗ ਵਿਚ ਹੋ ਕੇ ਕਿਹਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਨੰਦ ਮਰਿਆਦਾ ਜਿਵੇਂ ਇਨ੍ਹਾਂ ਸਤਿਗੁਰਾਂ ਪੁਨਰ ਪ੍ਰਸਿੱਧ ਤੇ ਪ੍ਰਗਟ ਕੀਤੀ ਹੈ, ਤਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ "ਗੁਰਮੁਖੀ ਅੱਖਰ ਸਭ ਲੜਕੇ ਲੜਕੀਆਂ ਨੂੰ ਪੜ੍ਹਾ ਦਿਓ ਅਤੇ ਸਭ ਬੁਢਾ ਬਾਲਾ ਪੜ੍ਹੇ ਗੁਰਮੁਖੀ ਅੱਖਰ, ਦਾ ਅਰੰਭ ਵੀ ਕਰਨ ਲੱਗੇ ਹਨ। ਸਭ ਸਾਧ ਸੰਗਤ ਖੁਸ਼ੀ ਪ੍ਰਗਟ ਕਰੇ ਕਹਿ ਸੰਤ ਜੀ 'ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਬੋਲ ਉੱਚਾ ਜੈਕਾਰਾ ਗਜਾਇਆ ਅਤੇ ਸਭ ਸੰਗਤ ਨੇ ਸਾਥ ਬੋਲ ਪਰਵਾਨ ਚੜ੍ਹਾਇਆ। ਸੰਤ ਜੀ ਦੱਸਿਆ ਕਿ ਸਤਿਗੁਰੂ ਜੀ ਸਾਨੂੰ ਮੁਢਲੀਆਂ ਨੀਹਾਂ ਨਾਮਧਾਰੀ ਪੰਥ ਦੀਆਂ ਫਿਰ ਉਜਾਗਰ ਕਰ ਦਿਖਾ ਰਹੇ ਹਨ। ਇਹ ਜੋ ਘੰਟਾ ਨਾਮ ਸਿਮਰਨ ਸ਼ਾਂਤ ਮਗਨ ਹੋ ਲੱਖਾਂ ਦੀ ਗਿਣਤੀ ਵਿਚ ਸੰਗਤ ਕਰਦੀ ਹੈ, ਮੇਲਿਆਂ ਤੇ, ਇਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖ ਬਾਹਰ ਜਾ ਬੈਠ ਜ਼ਰੂਰ ਕਰਦੇ ਸੀ ਪਰ ਹੁਣ ਅਸੀਂ ਭੁੱਲ ਗਏ ਹਾਂ। ਤਾਂ ਹੀ ਸਤਿਗੁਰੂ ਜੀ ਸੰਗਤ ਜੋਗ ਹੁਕਮ ਦਿੱਤਾ ਹੈ। ਸਤਿਗੁਰੂ ਜੀ ਸਦਾ ਸੰਗਤ ਨੂੰ, ਜੋ ਵਸਤ ਵਧੀਆ ਸਭ ਤੋਂ ਜਾਣਦੇ ਹਨ, ਦਿੰਦੇ ਹਨ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਕਿਹਾ ਕਰਦੇ ਸੀ, 'ਸਤਿਗੁਰੂ ਰਾਮ ਸਿੰਘ ਜੀ ਕਹਿੰਦੇ ਸੀ ਮੈਂ ਦਰਗਾਹੋਂ ਨਾਮ ਤੇ ਸੇਵਾ ਲੈ ਕੇ ਆਇਆ ਹਾਂ। ਸੋ ਹੀ ਤੁਹਾਨੂੰ ਦਿੱਤੀਆਂ ਹਨ ਤੇ ਹੋਰ ਜੋ ਵਸਤ ਵਧੀਆ ਜਾਣੀ, ਨਾਮਧਾਰੀਓ ਤੁਹਾਨੂੰ ਹੀ ਪਹਿਲਾਂ ਦਿਆਂਗਾ।' ਸੋ ਨਾਮਧਾਰੀਓ ਕੰਨਾਂ ਤੋਂ ਪੱਗ ਚੁੱਕ ਕੇ ਮੇਰੀਆਂ ਗੱਲਾਂ ਸੁਣੋ। "ਸਤਿਗੁਰੁ ਸਭਨਾ ਦਾ ਭਲਾ ਮਨਾਇਦਾ" ਜੋ ਲਿਖਿਆ ਹੈ, ਸੋ ਐਸ ਸਮੇਂ ਸਾਖਿਆਤ ਵਰਤ ਰਿਹਾ ਹੈ। ਮਤ ਭੁੱਲੇ ਰਹੋ।

ਸਾਧ ਸੰਗਤ ਜੀਓ, ਜੋ ਗੁਰਵਾਕ ਲਿਖੇ ਹਨ, ਵਾਰ ਮਾਝ ਕੀ ਮਹਲਾ ਚੌਥਾ "ਜਿਸ ਦੈ ਅੰਦਰਿ ਸੱਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ। ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ। ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ। ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ। ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ। ਜਨ ਨਾਨਕ ਤਿਸੁ ਬਲਿਹਾਰਣੈ, ਜੋ ਆਪਿ ਜਪੈ ਅਵਰਾ ਨਾਮੁ ਜਪਾਏ।" ਗਉੜੀ ਮਹਲਾ ਪੰਜਵਾਂ: "ਸੰਤ ਸੰਗਿ ਤਹ ਗੋਸਟ ਹੋਇ। ਕੋਟਿ ਜਨਮ ਕੇ ਕਿਲਵਿਖ ਖੋਇ।" ਟੋਡੀ ਮਹਲਾ ਪੰਜਵਾਂ: "ਕੋਟਿ ਜਨਮ ਕੇ ਕਿਲਬਿਖ

ਨਾਸਹਿ। ਸਿਮਰਤ ਪਾਵਨ ਤਨ ਮਨ ਸੁਖ। ਦੇਖਿ ਸਰੂਪੁ ਪੂਰਨ ਭਾਈ ਆਸਾ ਦਰਸਨੁ ਭੇਟਤ ਉਤਰੀ ਭੁਖ।''

ਗਉੜੀ ਗੁਆਰੇਰੀ ਮਹਲਾ ਪੰਜਵਾਂ : 'ਪ੍ਰਭ ਕਿਰਪਾ ਤੇ ਸਾਧ ਸੰਗਿ ਮੇਲਾ', ਤੇ ਭਾਈ ਗੁਰਦਾਸ ਜੀ ਜੋ ਲਿਖਿਆ ਹੈ, ਜੈਸੇ ਹੀਰਾ ਹਾਥ ਮੈਂ ਸੋ ਤਨਕ ਹੀ ਦਿਖਾਈ ਦੇਤ। ਮੋਲ ਕੀਏ ਦਾਮਨ ਤੇ ਭਰਤ ਭੰਡਾਰ ਜੀ। ਜੈਸੇ ਬਰ ਬਾਧੇ ਹੁੰਡੀ ਲਾਗਤ ਨਾ ਭਾਰ ਕਛਹੁ। ਆਗੇ ਜਾਇ ਪਾਈਅਤ ਲਛਮੀ ਅਪਾਰ ਜੀ। ਜੈਸੇ ਬਟ ਬੀਜ ਅਤਿ ਸੂਖਮ ਸਰੂਪ ਹੋਤ। ਬੋਇ ਸੈਂ ਬਿਬਧ ਕਰੈ ਬਿਰਖ ਵਿਥਾਰ ਜੀ। ਤੈਸੇ ਗੁਰ ਬਚਨ ਸਚਨ ਗੁਰ ਸਿਖਨ ਮੈਂ ਜਾਨੀਏ ਮਹਾਤਮ ਗਏ ਹੀ ਹਰਿਦ੍ਵਾਰ ਜੀ। ਜੈਸੇ ਮਧ ਪੀਅਤ ਨਾ ਜਾਨੀਏ ਮਰਮ ਤਾਕੋ। ਪਾਛੇ ਮਤਿਵਾਰੋ ਹੋਇ ਛਕੇ ਛਕ ਜਾਤ ਹੈ। ਜੈਸੇ ਨਾਰਿ ਭੇਟਤ ਭਤਾਰ ਕੋ ਨਾ ਜਾਨੇ ਭੇਦ। ਊਦਤ ਅਧਾਨ ਆਨ ਚਿਹਨ ਦਿਖਾਤ ਹੈ। ਕਰ ਪਰ ਮਾਨੁਕ ਨਾ ਲਾਗਤ ਹੈ ਭਾਰੀ ਤੋਲ। ਮੋਲ ਸੰਖਿਯਾ ਦਾਮਨ ਕੋ ਹੇਰਤ ਹਿਰਾਤ ਹੈ। ਤੈਸੇ ਗੁਰ ਅੰਮ੍ਰਿਤ ਬਚਨ ਸੁਨ ਮਾਨੇ ਸਿਖ। ਮਹਿਮਾ ਜੋ ਜਾਨੇ ਸੁਖ ਸਾਗਰ ਸਮਾਤ ਹੈ।

(੩੭੩-੭੪)

ਮੈਂ ਆਪਣੇ ਪਿਆਰੇ ਸਤਿਗੁਰੂ ਜੀ ਤੇ ਸੁਆਦ ਮਿਲਾਪ ਤੇ ਮਹਾਨ ਵਾਕਾਂ ਦੇ ਆਸਰੇ ਲਿਖਦਾ ਹਾਂ; ਅਤੇ ਆਪਣਾ ਵਕਤ ਭੀ ਇਸ ਪਾਸੇ ਲਗਾਉਂਦਾ ਹਾਂ ਕਿ ਇਹ ਅਮੋਲਕ ਬਚਨ ਅਤੇ ਅਮੋਲਕ ਵੇਲਾ ਸਮਾਂ ਦੁਰਲਭ ਗੁਰੂ ਜੀ ਤੇ ਸੰਗਤ ਦੀ ਗੋਸਟ ਵਾਲਾ ਬੇਅੰਤ ਕੀਮਤੀ ਜਾਨ ਮਨੋ ਨਿਰਮਾਣ ਹੋ ਗੁਰ ਫਰਮਾਨ ਤੇ ਸਾਧਾਂ ਦੇ ਮਹਾਨ ਗਿਆਨ ਦਾ ਪਰਚਾ ਲਿਖਦਾ ਹਾਂ ਤੇ ਜਾਣਦਾ ਹਾਂ ਜੋ ਇਹ ਬਚਨ ਮੰਨੇਗਾ ਉਸ ਦਾ ਭੀ ਸਮਾਂ ਸੌਰੇਗਾ।

ਸਤਿਗੁਰੂ ਜੀ ਗੁਰਸਿਖਾਂ ਦੇ ਆਪੋ ਵਿਚ ਦੇ ਝੇੜੇ ਭੀ ਨਿਬੇੜੇ ਅਤੇ ਜੋ ਸ਼ਬਦੀ ਰੁਪਏ ਮਿਲੇ ਹੋਕਦੇ ਸੀ, ਉਨ੍ਹਾਂ ਨੂੰ ਕਿਹਾ ਰਾਗੀਆਂ ਤੇ ਭਰਾਈਆਂ ਤੇ ਮਰਾਸੀਆਂ ਨੂੰ ਮਾਇਆ ਦੀਵਾਨ ਮੈਦਾਨਾਂ ਵਿਚ ਜੋ ਮਿਲਦੀ ਹੈ, ਸ਼ਬਦ ਦੀ ਭੇਟਾ ਤਾਂ ਗੁਰ ਅਰਥ ਹੁੰਦੀ ਹੈ। ਬਾਕੀ ਦਿਖਾਵਾ ਹੁੰਦੀ ਹੈ। ਸ਼ਬਦੀਂ ਨੂੰ ਮੱਥਾ ਜੋ ਟਿਕੇ ਸੋ ਹੋਕੇ ਨਾ। ਤਾਂ ਤੇ ਸੌ ਭੀ ਗੁਰ ਭੇਟਾ ਭੀ ਹੁੰਦੀ ਹੈ। ਨਹੀਂ ਤਾਂ ਮਾਂਗਤਾਂ ਮਾਫਕ, ਵਡਿਆ, ਮੰਗਣਾ ਹੀ ਹੁੰਦਾ ਹੈ। ਜੋ ਗੁਰਮੁਖਾਂ ਨੂੰ ਸੋਭਦਾ ਨਹੀਂ। ਗੁਰੂ ਦੀ ਸੇਵਾ ਜਾਣ ਸ਼ਬਦ ਪੜ੍ਹਿਆਂ ਪਾਲਣਾ ਸੁੱਤੇ ਹੀ ਪਈ ਹੁੰਦੀ ਹੈ। ਹੁਕਮਨਾਮਿਆਂ ਦੇ ਪਾਠ ਦਾ ਭੋਗ ਪਾਇਆ ਤੇ ਕੜਾਹ ਪ੍ਰਸ਼ਾਦਿ ਦਾ ਕਿਣਕਾ ਆਪ ਹੱਥ ਕਰ ਲੈ ਮੁਖ ਪਾਇਆ।

## ਨਕਲੀ ਹੁਕਮਨਾਮੇ

ਬਚਨ ਕੀਤੇ ਨੇ ਅੰਗਰੇਜ਼ ਕਈ ਹੁਕਮਨਾਮੇ ਝੂਠੇ ਰਲੇ ਵਿਚ ਪੁਆ ਵੰਡੇ ਸੀ ਤਾਂਕਿ ਕੂਕੇ ਸਤਿਗੁਰੂ ਰਾਮ ਸਿੰਘ ਜੀ ਦੀ ਉਡੀਕ ਤੇ ਹੁਕਮਾਂ ਵੱਲੋਂ ਅਵੇਸਲੇ ਹੋ ਜਾਣ। ਇਕ ਹੁਕਮਨਾਮੇ ਵਿਚ ਦਲੀਪ ਸਿੰਘ ਦਾ ਦੇਸ਼ ਆਉਣਾ ਵੀ ਲਿਖ ਵੰਡਿਓ ਨੇ। ਉਹ ਅਦਨ ਤੋਂ ਵਾਪਸ ਮੁੜ

ਗਿਆ ਸੀ। ਸੋ ਭੀ ਝੂਠਾ ਸਾਬਤ ਹੋਇਆ। ਦੂਜਾ, ਏਕ ਸਮੇਂ ਅੰਮ੍ਰਿਤਸਰ ਲਾਲ ਪਗੜੀ ਵਾਲਾ ਮੁੰਡਾ ਗੁਰੂ ਹਰੀ ਸਿੰਘ ਜੀ ਦੇ ਰੂਬਰੂ ਹੁਕਮਨਾਮਾ ਧਰ ਗਿਆ ਸੀ, ਅਗੰਮ ਸਿੰਘ ਵਾਲਾ ਕਰਕੇ। ਜਿਸ ਵਿਚ ਲਿਖਿਆ ਸੀ, "ਮੇਰੇ ਮਰੇ ਤੇ ਨਾਨੂੰ ਸਿੰਘ ਆਊਗਾ। ਚਾਮ ਕੀ ਗੁਥਲੀ, ਚਾਮ ਕਾ ਸੂਆ ਤੇ ਤੁਸਾ ਹਿੰਦੂਆਂ ਵਾਲੀਆਂ ਸਭ ਰੀਤਾਂ ਕਰਨੀਆਂ" ਆਦਿ। ਸੋ ਸਾਰਾ ਟਹਿਲ ਸਿੰਘ ਦੇ ਛਪਾਏ ਹੁਕਮਨਾਮਿਆਂ ਵਾਂਗੂੰ ਨਕਲੀ ਹੀ ਸੀ। ਸਾਨੂੰ ਸਤਿਗੁਰਾਂ ਦੇ ਲਿਖੇ ਹੁਕਮਨਾਮੇ ਦਾ ਭੀ ਉਤਾਰਾ ਅਸਲੀ ਮਿਲ ਗਿਆ ਹੈ। ਉਸ ਵਿਚ 'ਗ੍ਰੰਥ ਸਾਹਿਬ' ਹੈ ਨਾਲ 'ਗੁਰੂ' ਨਹੀਂ, ਤੇ ਟਹਿਲ ਸਿੰਘ ਤੋਂ ਭੀ ਸੱਚੀ ਗੱਲ ਇਕ ਲਿਖੀ ਹੀ ਗਈ ਹੈ ਕਿ "ਗੁਰੂ ਬਾਲਕ ਸਿੰਘ ਜੀ ਤੋਂ ਜਦ ਦੀ ਨਾਮ ਦੀ ਦਾਤ ਮਿਲੀ ਹੈ", ਤੇ ਪੁਜਾਰੀਆਂ ਵਾਲਾ ਹੁਕਮਨਾਮਾ ਜੋ ਸਿੰਘ ਸਭੀਆਂ ਵਲੋਂ ਗੋਰਿਆਂ ਤੇ ਪੁਜਾਰੀਆਂ ਵਲ ਹੈ ਸਤਿਗੁਰੂ ਜੀ ਨੇ ਸਭ ਨਾਮਧਾਰੀ ਪੰਥ ਵਲੋਂ ਲਿਖਿਆ ਹੈ। ਸੋ ਭੀ ਨਹੀਂ ਉਸ ਲਿਖਿਆ ਜੋ ਉਨ੍ਹਾਂ ਦੀਆਂ ਬੇਈਮਾਨੀਆਂ ਜ਼ਾਹਰ ਕਰਦੇ।

ਸੂਬਾ ਗੁਰਬਖਸ਼ ਸਿੰਘ ਜੀ ਜ਼ਿਲਾ ਅੰਬਾਲਾ, ਡੇਹਰ ਮੁੰਡੀਆਂ, ਨੇ ਬਚਨ ਸੁਣਾਇਆ ਕਿ ਗੁਰੂ ਹਰੀ ਸਿੰਘ ਜੀ ਸਾਹਵੇਂ ਮਜਬੀ, ਸਾਹਿਬ ਸਿੰਘ ਤੇ ਸੋਭੀ ਪੜ੍ਹਿਆ ਕਰਦੇ ਸੀ "ਮੈਂ ਵਾਰੇ ਵਾਰੇ ਜਾਵਾਂ ਗੁਰੂ ਰਾਮ ਸਿੰਘ ਤੋਂ ਸਖੀ, ਜਿਸ ਭਵਜਲ ਵਿਚੋਂ ਕੱਢ ਕੇ ਰੁੜਦੀ ਜਾਂਦੀ ਰਖੀ।" ਇਸ ਜੋੜੀ ਦਾ ਆਮ ਬੋਲਾ ਸੀ 'ਸਤਿਨਾਮ ਦਾ ਆਸਰਾ ਹੁਕਮ ਪ੍ਰਮੇਸਰ ਦਾ।' ਇਹ ਸੁਣ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਕਿਹਾ ਵਾਹ ਸੂਬਾ ਜੀ ਤੁਸਾਂ ਨੇ ਅੱਜ ਭੀ ਗੁਰਸਿਖਾਂ ਦੀ ਸਾਖੀ ਸੁਣਾ ਸੁਰਤ ਦਾ ਸੁਆਦ ਵਧਾ ਦਿਤਾ ਹੈ। ੨੧ ਭੋਗ, ੩੧ ਅਸੂ ਗ੍ਰੰਥ ਸਾਹਿਬ ਦੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਏ। ਜੋ ਸਦਾ ਦੇ ਬਣੇ ਸੂਬਾ ਅਨੁਸਾਰ ਭੇਣੀ ਸਾਹਿਬ ਹੁੰਦੇ ਹਨ।

ਸਤਿਗੁਰੂ ਜੀ ਦੇ ਹਜ਼ੂਰ ਕੁਝ ਦਿਨਾਂ ਦੇ ਆਏ ਨਿਹੰਗ ਤੇਜਾ ਸਿੰਘ, ਦੁਬਲੀ ਜ਼ਿਲਾ ਲਾਹੌਰ ਨੇ ਇਕ ਗ੍ਰੰਥ ਸਾਹਿਬ ਦੀ ਬੀੜ ਪੋਥੀ ਤੋਂ ਭੀ ਛੋਟੇ ਅਕਾਰ ਦੀ ਤੇ ਇਕ ਸ਼ੀਸ਼ਾ ਭੀ, ਜਿਸ ਨਾਲ ਉਸ ਦੇ ਅੱਖਰ ਪੜ੍ਹੇ ਜਾ ਸਕਦੇ ਸੀ, ਭੇਟਾ ਕੀਤੇ ਤੇ ਦਸਿਆ ਕਿ ਮੇਰੀ ਹਫੀਮ ਏਥੇ ਆ ਕੇ ਪਰਚੇ ਵਿਚ ਪਿਆਂ ਛੁਟ ਗਈ ਹੈ। ਗਲੋਂ ਲੱਥੀ ਬਲਾ। ਇਹ ਬੀੜ ਮੈਂ ਭੀ ਵੇਖੀ ਸੀ।

## ਆਦਿ ਜੁਗਾਦੀ ਗੁਰੂ

ਸੰਤ ਇੰਦਰ ਸਿੰਘ ਜੀ ਨੇ ਸੰਗਤ ਵਿਚ ਸੁਣਾਇਆ ਕਿ ਮਹਾਤਮਾ ਗਾਂਧੀ ਦਾ ਸ਼ਰਧਾਲੂ ਪੰਡਤ ਸੁੰਦਰ ਲਾਲ ਜਿਸ 'ਭਾਰਤ ਵਿਚ ਅੰਗਰੇਜ਼ੀ ਰਾਜ' ਪੁਸਤਕ ਲਿਖੀ ਹੈ, ਲਿਖਿਆ ਹੈ ਕਿ ਜੋ ਵੇਦਾਂ ਦਾ ਉਚਾਰ ਤੇ ਵਿਚਾਰ, ਸਾਲ ਬ੍ਯਾਦ ਰਿਖੀ ਮੁਨੀ ਸਤਿਲੁਜ ਦੇ ਕਿਨਾਰੇ ਕਰਦੇ ਸਨ, ਸ਼ਾਸਤਰਾਂ ਵਿਚ ਆਉਂਦਾ ਹੈ ਕਿ ਜਿਵੇਂ ਰਜਨੀ ਦੇ ਸਤਿਪਾਰੋਂ ਲਊ ਕੁਸ਼ ਦੇ ਜੁਧ ਤੇ ਅੰਮ੍ਰਿਤ ਕੁੰਡ ਵਾਲਾ ਥਾਂ ਲਭ ਪਿਆ ਸੀ। ਤਿਵੇਂ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ

ਆਮ ਤ੍ਰੇਤੇ ਤੇ ਰਾਮ ਜੀ ਦਾ ਹਵਨ ਕੁੰਡ ਰਾਮਸਰੋਵਰ ਤੋਂ ਸ੍ਰੀ ਭੈਣੀ ਸਾਹਬ

ਦੇ ਹਵਨ ਕੁੰਡ ਕੋਲੋਂ ਥਿੰਦੇ ਕੌਲੇ ਨਿਕਲੇ ਸੁਣ ਕਿ ਸਤਿਲੁਜ ਕਦੇ ਏਥੇ ਵਗਦਾ ਸੀ। ਜਿਸ ਕਰਕੇ ਅਜੇ ਭੀ ਰਾਈਆਂ ਦਾ ਮਾਮਲਾ ਢਾਹੇ ਦੀ ਧਰਤੀ ਹੋਣ ਕਰਕੇ ਘਟ ਏ। ਪ੍ਰਤੀਤ ਹੁੰਦੈ ਇਹੋ ਥਾਂ ਰਾਮਸਰ ਵਾਲੀ ਹੈ ਜਿਥੇ ਰਿਖੀ ਜੁੜ ਕੇ ਵੇਦ ਪਾਠ ਤੇ ਰਿਚਾਂ ਦਾ ਉਚਾਰ ਤੇ ਵੇਦ ਵਿਚਾਰ ਕੀਤਾ ਕਰਦੇ ਸਨ। ਏਥੇ ਹੁਣ ਭੀ ਹਵਨ ਤੇ ਵੇਦਾਂ ਦਾ ਸਾਰ ਗੁਰਬਾਣੀ ਦਾ ਉਚਾਰ ਹੁੰਦਾ ਹੈ ਤੇ, ਚਕਰਵਰਤੀ ਜੀ ਨੇ ਕਿਹਾ ਕਿ ਸੰਗਤ ਭੁੱਲੀ ਨਾ ਰਹੇ ਆਦਿ ਜੁਗਾਦੀ ਇਹੋ ਗੁਰੂ ਜੀ ਹਨ। ਸਤਿਗੁਰੂ ਜੀ ਨੇ ਸੰਤ ਜੀ ਨੂੰ ਨੇੜੇ ਸਦ ਕੇ ਕਿਹਾ ਮੂੰਹੋਂ ਨਹੀਂ ਕਹੀਦਾ। ਜੀਓਂ ਜਾਣੀਏਂ ਭੀ, ਮਨ ਦਾ ਕੀ ਇਤਬਾਰ ਏ ਕਲ ਨੂੰ ਕਿਹਾ ਹੋ, ਕੀ ਆਖੇ। ਪਰ ਮੈਂ ਤੇ ਕੁਝ ਹੈ ਵੀ ਨਹੀਂ ਸਿਰਫ ਗੁਰੂ ਰਾਮ ਸਿੰਘ ਜੀ ਦੀ ਲੋਹ ਦਾ ਸੇਵਕ ਹਾਂ।

ਸਤਿਗੁਰੂ ਜੀ ਨੇ ਸੰਗਤ ਨੂੰ ਦਸਿਆ ਅੱਜ ਉਹ ਦੁਸਹਿਰਾ ਦਿਨ ਹੈ ਜਿਸ ਦਿਨ ਰਾਮ ਜੀ ਨੇ ਰਾਵਣ ਤੇ ਫਤਿਹ ਪਾਈ ਸੀ ਤੇ ਕਿਹਾ ਤੁਸੀਂ ਉਸੇ ਰਾਮ ਸਿੰਘ ਰੂਪ ਰਾਮ ਅੱਗੇ ਅਰਜ ਕਰੋ ਕਿ ਹੁਣ ਇਸ ਗੋਰੇ ਰਾਜ ਦਾ ਖਾਤਮਾ ਹੋਵੇ ਤੇ ਰਾਮ ਦੇ ਸੁਦੇਸ਼ੀ ਰਾਜ ਦੀ ਸਥਾਪਨਾ ਹੋਵੇ।

## ਸਿੱਖਾਂ ਨੂੰ ਉਪਦੇਸ਼

੧ ਕੱਤਕ ੫੩੦੦ ਪਾਠਾਂ ਦੇ ਭੋਗ ਪਏ। ਇਕ ਸਿੱਖ ਪੁੱਛਿਆ—'ਲੋਕ ਸੁਖੀਏ ਪਰਲੋਕ ਸੁਹੇਲੇ' ਦਾ ਅਰਥ ਕੀ ਹੈ? ਸ੍ਰੀ ਸਤਿਗੁਰੂ ਜੀ ਉੱਤਰ ਦਿੱਤਾ ਜੋ ਸੰਗਤ ਤੇ ਸੰਸਾਰ ਵਿਚ ਸੁਰਖਰੂ ਹੋਵੇ ਸੋ ਲੋਕ ਸੁਖੀਏ ਤੇ ਪਰਲੋਕ ਸੁਹੇਲਾ ਹੈ। ਇਕ ਸਿੱਖ ਨੂੰ ਤਾੜਨਾ ਕੀਤੀ ਜਿਸ ਨੇ ਇਕ ਸਿੱਖ ਨੂੰ ਸਾਧ ਸੰਗਤ ਦੇ ਸਮਾਗਮ ਵਿਚ ਆਉਣੋਂ ਰੋਕਿਆ ਸੀ। ਇਕ ਸਿੱਖ ਪੁਛਿਆ, 'ਨਿਰਤੀ ਕਣਕ' ਕਿਸ ਨੂੰ ਆਖਦੇ ਹਨ? ਉੱਤਰ ਦਿਤੋ ਨੇ ਜਿਸ ਵਿਚ ਹੋਰ ਰਲਾ ਉਕਾ ਨਾ ਹੋਵੇ। ਜਿਵੇਂ ਹੁਣ ਮੈਂ ਛਾਲ ਮਾਰ ਆਖ ਸਕਦਾ ਹਾਂ ਕਿ ਮੇਲਾ ਨਿਰਵਿਘਨ ਨਿਭ ਗਿਆ ਹੈ। ਸੂਬਾ ਅਰੂੜ ਸਿੰਘ ਬੌਰੇ ਪਿਆਰੇ ਜ਼ਿਲਾ ਗੁਜਰਾਂਵਾਲੀਆਂ ਅਰਜ਼ ਕੀਤੀ ਜਿਵੇਂ ਅੱਗੇ ਸ਼ਾਂਤ ਰਸ ਅੰਦਰ ਤੇ ਸੁਖ ਦਾ ਬਣਿਆ ਰਹਿੰਦਾ ਸੀ, ਘਟ ਗਿਆ ਹੈ। ਮੇਹਰ ਕਰੋ ਬਣਿਆ ਰਹੇ। ਤਾਂ ਬਚਨ ਕੀਤੋ ਨੇ ਤੁਹਾਡੇ ਜਿਹੇ ਸਾਫ ਦਿਲਾਂ ਦਾ ਰਸ ਕਿਉਂ ਘਟੇ, ਗੁਰੂ ਮੇਹਰ ਕਰੇ।

ਹਰੀ ਸਿੰਘ ਕੰਬੋ ਜੋ ਦੀਵਾਨ ਵਾਲੇ ਮਾਨਾਂਵਾਲੇ ਦੇ ਨੇੜੇ ਦਾ ਏ, ਨੇ ਵਾਰਤਾ ਸੁਣਾਈ ਕਿ ਮੇਰੇ ਪਿਤਾ ਨੂੰ ਗੁਰੂਸਰ ਲਲੀਂ ਆ ਰਹਿਣ ਸਮੇਂ ਹਲਕ ਕੁੱਦ ਗਿਆ। ਮੈਂ ਅਰਜ਼ ਕੀਤੀ ਤਾਂ ਸਤਿਗੁਰੂ ਜੀ ਬਚਨ ਕੀਤਾ, ਮੇਲਾ ਅੱਜੋ ਕਰਾ, ਹਲਕ ਹਟ ਜਾਏਗਾ। ਮੇਲੇ ਉੱਤੇ ਆ ਦਰਸ਼ਨ ਦੇ ਦਵਾਈ ਛਕਾ ਰਾਜ਼ੀ ਕੀਤਾ ਸਤਿਗੁਰੂ ਜੀ। ਚੋਖੇ ਚਿਰ ਬਾਅਦ ਭਜਨ ਕਰਦਾ ਸੁਖਾਲੀ ਸੁਆਸੀਂ ਚੜ੍ਹਾਈ ਕਰ ਗਿਆ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਕਥਾ ਵਿਚ ਬਚਨ ਆਇਆ "ਜੇ ਕੋਈ ਕਹਵੇ

ਮੈਂ ਇਥੇ ਫੇਰ ਫਿਰ ਵਾਪਸ ਦੇਸ ਆ ਜਾਂਗਾ-ਫੇਰ ਸਬਰ ਹੀ ਹੈ।
ਮੈਂ ਹਥੀਂ ਫੂਕ ਆਇਆ ਹਾਂ, ਤੁਸੀਂ ਨਹੀਂ ਮੰਨਣਾ।" ਇਹ ਸੁਣ ਸੰਤ ਮਤਾਬ ਸਿੰਘ ਜੀ ਕਿਹਾ 'ਇਹ ਬਚਨ ਅਜੇ ਤਕ ਨਹੀਂ ਸੁਣਿਆ ਸੀ' ਤਾਂ ਕਿਹੋ ਨੇ ਪੁਰਾਣੇ ਸਾਧ ਦਸਦੇ ਸੀ, ਗੁਰਦਿਤ ਸਿੰਘ ਜੀ ਮੋਰੋਂ, ਲਾਲ ਸਿੰਘ ਜੀ ਲਤਾਲੀਏ ਤੇ ਦਾਨ ਸਿੰਘ ਜੀ ਰੋਡਿਆਂ ਦੇ ਆਦਿ ਕਿ ਗਡੇ ਤੇ ਜਾਂਦਿਆਂ ਲਾਟੋ ਨੂੰ ਸਤਿਗੁਰਾਂ ਬਚਨ ਕੀਤੇ ਸੀ 'ਮੈਂ ਫੇਰ ਆ ਕੇ ਅਜੇ ਬੜੇ ਕੰਮ ਕਰਨੇ ਹਨ। ਤੁਸਾਂ ਡੇਰ ਹੋਈ ਤੋਂ ਕੋਈ ਫਿਕਰ ਨਾ ਕਰਨਾ। ਮੈਂ ਅੱਗ ਵਿਚ ਸੜਦਾ ਨਹੀਂ, ਪਾਣੀ ਵਿਚ ਡੁਬਦਾ ਨਹੀਂ।'

੧ ਕੱਤਕ ਸਿਵਲ ਸਪਲਾਈ ਦਾ ਅਫਸਰ ਗੰਧਰਵ ਸਿੰਘ ਤੇ ਜ਼ਿਲੇ ਦਾ ਕਪਤਾਨ ਆਏ ਚਰਨੀ ਲਗੇ। ਸਤਿਗੁਰੂ ਜੀ ਆਦਰ ਦੇ ਜਲ-ਦੁੱਧ ਛਕਾਇਆ ਅਤੇ ਘੋੜੇ ਤੇ ਗਊਆਂ ਵਖਾਈਆਂ। ਇਤਿਹਾਸਕ ਅਸਥਾਨ ਨਾਲ ਹੋ ਦਿਖਾਏ ਤੇ ਉਹ ਚਲੇ ਗਏ।

## ਸੱਟ

ਬਾਬਾ ਜਗਜੀਤ ਸਿੰਘ ਜੀ ਦੀ ਲੱਤ ਤੇ ਸੱਟ ਵੱਜੀ ਕਰ ਪਟੀ ਬੱਝੀ ਦੇਖ ਉਨ੍ਹਾਂ ਦੀ ਸੱਸ ਜਗਤ ਕੌਰ ਕਿਹਾ, 'ਪੀੜ ਹੁੰਦੀ ਹੋਵੇਗੀ'। ਬਾਬਾ ਜੀ ਉੱਤਰ ਦਿੱਤਾ ਮੈਨੂੰ ਜੋ ਅਗੇ ਸੱਟ ਵਜੀ ਹੈ ਉਸ ਤੋਂ ਇਹ ਵੱਡੀ ਨਹੀਂ। ਸੋ ਭੀ ਤਾਂ ਜਰ ਹੀ ਲਈ ਏ। ਸਭ ਕੁਝ ਕਰਤੇ ਦਾ ਦਿੱਤਾ ਸਹਿਣਾ ਹੀ ਪੈਂਦਾ ਹੈ। ਜਗਤ ਕੌਰ ਜੀ ਸੁਣ ਸਮਝ ਗਏ ਕਿ ਇਨ੍ਹਾਂ ਰਾਜਿੰਦਰ ਕੌਰ ਦੇ ਚੜ੍ਹਨ ਦੀ ਸੱਟ ਕਹੀ ਹੈ। ਮਾਵਾਂ ਦੇ ਮਨ ਬੜੇ ਨਰਮ ਹੁੰਦੇ ਹਨ, ਹੰਝੂ ਭਰ ਚੁਪ ਹੀ ਹੋ ਗਏ 'ਹੇ ਰਾਮ' ਕਹਿ ਕੇ।

ਸਤਿਗੁਰੂ ਜੀ ਸੰਗਤ ਨੂੰ ੨ ਕੱਤਕ, ਨਾਲ ਰਲ ਕੀਰਤਨ ਕਰ ਮਸਤੀ ਵੰਡੀ। ਬੜਾ ਵਾਰਾ ਲਗਾ। ਬਾਅਦ ਬੋਹੜ ਤਲੇ ਬਹਾ ਹਰ ਪਾਠੀ ਨੂੰ ਸੰਘਣੀ ਬਦਾਮਾਂ ਦੀ ਸ਼ਰਦਾਈ ਛਕਾਈ। ਪਰਸਾਦਿ ਛੱਕਣ ਤੋਂ ਬਾਅਦ ਹਰ ਨੇਮ ਵਿਚ ਲਗੇ ਨੂੰ ਇਕ ਇਕ ਕੇਲਾ ਵਰਤਾਇਆ। ਹਵਨ ਹੁੰਦੇ ਸਮੇਂ ਅਜ ਸਵੇਰ ਦੇ ਦੀਵਾਨ ਵਿਚ ਬਹੁਤ ਸਿੱਖ ਸਾਧ ਮਸਤਾਨੇ ਹੋਏ। ਪਤਾ ਨਾ ਲਗਾ ਕਿਸ ਮਸਤਾਨੇ ਹਵਨ ਬੁਝਾ ਦਿਤਾ। ਸਤਿਗੁਰੂ ਜੀ ਦੀਵਾਨ ਬਾਅਦ ਸੁਣਾਇਆ, ਸੁਣੋ ਹਵਨ ਕਰਨਾ ਦੇਵਤਿਆਂ ਦਾ ਕੰਮ ਹੈ ਤੇ ਬੁਝਾਉਣਾ ਜਾਂ ਵਿਘਣ ਪਾਉਣਾ ਦੈਂਤਾਂ ਦਾ ਕੰਮ ਹੈ। ਜੋ ਸਿੱਖ ਹਵਨ ਨੂੰ ਵਿਚ ਪੈਰ ਧਰ ਆ ਬੁਝਾਉਂਦੇ ਹਨ, ਉਹ ਉਕਾ ਧੋਖਾ ਖਾਂਦੇ ਹਨ। ਉਨ੍ਹਾਂ ਨੂੰ ਮਨ ਦਾਅ ਲਾਉਂਦਾ ਹੈ। ਸੂਖਮ ਮਨ ਆਪਣੀ ਜਨਾਉਤ ਕਰਾਂਦਾ ਏ ਕਿ ਵੇਖ ਲਓ ਮੇਰੇ ਪੈਰਾਂ ਨੂੰ ਸੇਕ ਨਹੀਂ ਲਗਾ। ਮੇਰੇ ਵਿਚ ਇਹ ਤਾਕਤ ਆ ਵਸੀ ਹੈ। ਇਹ ਕੰਮ ਕੂਕੇ ਨੂੰ ਕਦੇ ਭੀ ਨਹੀਂ ਕਰਨਾ ਚਾਹੀਦਾ ਹੈ।

## ਸੰਤ ਰਲਾ ਸਿੰਘ ਜੀ

ਦੋ ਕੱਤਕ ਸੰਤ ਰਲਾ ਸਿੰਘ ਜੀ ਬੜੇ ਮਸਤ ਹੋਏ, ਬੋੜ੍ਹੋਂ ਹਰਿਮੰਦਰ ਤਕ ਦੌੜਦੇ ਉੱਚੇ ਨੀਵੇਂ ਥਾਂ ਦੀ ਪਰਵਾਹ ਰਤਾ ਨਾ ਕਰਦੇ। ਲੰਬੇ ਕੇਸ ਬਿਰਧ ਸਰੀਰ ਮਾੜਾ ਜਿਹਾ ਜਵਾਨਾਂ ਤੋਂ ਵੱਧ ਬਲੀ ਜਾਪਦਾ ਸੀ। ਸਤਿਗੁਰੂ ਜੀ ਇਨ੍ਹਾਂ ਸੰਤਾਂ ਤੇ ਬੜੀ ਸ਼ਰਧਾ ਰਖਦੇ ਸੀ ਤੇ ਕਿਹੋ ਨੇ ਸਾਨੂੰ ਅੱਜ ਸੰਤ ਰਲਾ ਸਿੰਘ ਜੀ ਵਲੇ ਵੇਖ ਪਰਤੀਤ ਹੋਈ ਹੈ ਕਿ ਜੋ ਸਤਿਗੁਰੂ ਰਾਮ ਸਿੰਘ ਜੀ ਲਿਖਿਆ ਹੈ 'ਅਸੀਂ ਜਦ ਆਵਾਂਗੇ ਘਿਓ ਰਖਿਆ ਹੈ, ਬਿਰਧਾਂ ਨੂੰ ਛਕਾ ਜਵਾਨ ਕਰ ਲਵਾਂਗੇ।' ਠੀਕ ਇਸੇ ਤਰ੍ਹਾਂ ਬੁੱਢਿਆਂ ਨੂੰ ਜਵਾਨ ਕਰ ਲੈਣਗੇ ਜਿਵੇਂ ਸੰਤ ਰਲਾ ਸਿੰਘ ਜੀ ਵਿਚ ਵਸ ਨਸ ਨਸ ਕੁਦ ਕੁਦ ਜਵਾਨ ਬਣਿਆ ਵਖਾ ਦਿੱਤਾ ਏ। ਅਜ ਦੋ ਕੱਤਕ ੨੫੫੪ ਭੋਗ ਪਏ ਗ੍ਰੰਥ ਸਾਹਿਬ ਦੇ।

ਸੰਤ ਰਲਾ ਸਿੰਘ ਜੀ ਜ਼ਿਮੀਂਦਾਰਾਂ ਦੇ ਘਰ ਜਨਮੇ ਜ਼ਿਲੇ ਹੁਸ਼ਿਆਰ ਪੁਰ ਦੇ ਤਾਜੇ ਵਾਲ ਪਿੰਡ ਤੇ ਸੰਤ ਨੱਥਾ ਸਿੰਘ ਜੀ ਪਤੰਗ ਪਿੰਡ ਬੁਜਿਆਂ ਵਾਲੀ ਜ਼ਿਲਾ ਲਾਇਲਪੁਰ ਤੋਂ ਸਿੱਝੇ। ਭਜਨ ਪੁਛ ਕੁਝ ਚਿਰ ਉਨ੍ਹਾਂ ਨਾਲ ਰਹੇ, ਸੇਵਾ ਕੀਤੀ ਫੇਰ ਕਈ ਥਾਈਂ ਬੈਠ ਬੰਦਗੀ ਕਰ ਸਹਿਜ ਸੁਖ ਪਦ ਪਰਾਪਤ ਕੀਤਾ। ਇਹ ਸੰਤ ਜੀ ਐਸੇ ਦਰਦ-ਦਿਲ ਵਾਲੇ ਹਨ ਰਾਹੇ ਜਾਂਦੇ ਦੁਖੀ ਦਾ ਬੁਚਕਾ ਵੀ ਚੁਕ ਲੈਂਦੇ। ਇਨ੍ਹਾਂ ਦੇ ਸੇਵਕ ਸੁਖਦੇਵ ਸਿੰਘ ਜੀ ਦਸਦੇ ਹਨ, ਏਕ ਸਮੇਂ ਇਕ ਬੁਢੜੇ ਦਾ ਸੰਤ ਜੀ ਨੇ ਹੁੱਕਾ ਭੀ ਚੁੱਕ ਲਿਆ ਸੀ ਉਸ ਨੂੰ ਔਖਿਆਂ ਹੁੰਦਿਆਂ ਦੇਖ। ਜੇ ਮੈਂ ਤੇ ਦੂਜੇ ਸੇਵਕ ਕਰਤਾਰ ਸਿੰਘ ਸੁਖਮਨੀ ਨੇ ਪੁਛਿਆ, 'ਤੁਸਾਂ ਇਹ ਕੀ ਕੀਤਾ'? ਤਾਂ ਸੰਤਾਂ ਕਿਹਾ ਕਿ ਮੈਂ ਆਪਣਾ ਅਉਖ ਹਟਾਇਆ ਹੈ ਜੋ ਉਸ ਨੂੰ ਵੇਖ ਮੈਨੂੰ ਹੋਇਆ ਸੀ ਤੇ ਨਾਲੇ ਸੰਤਾਂ ਤੁਕਾਂ ਪੜ੍ਹ ਸੁਣਾਈਆਂ 'ਨਿੰਦਉ ਨਾਹੀ ਕਾਹੂ ਬਾਤੈ, ਏਹੁ ਖਸਮ ਕਾ ਕੀਆ' 'ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ' ਗੁਰੂ ਜੀ ਇਸੇ ਵਾਸਤੇ ਲਿਖੀਆਂ ਹਨ ਕਿ ਸਿੱਖ ਗਿਲਾਨਤਾ ਕਿਸੇ ਹੀ ਵਸਤ ਗਲ ਤੇ ਨਾ ਕਰੇ ਤੇ ਸੰਤ ਸੁਖਦੇਵ ਸਿੰਘ ਜੀ ਦੱਸਿਆ ਅਸਾਂ ਕਿਹਾ ਐਸੀਆਂ ਵਸਤਾਂ ਜੋ ਸਿੱਖ ਨੂੰ ਗੁਰੂ ਜੀ ਵਲੋਂ ਮਨ੍ਹੇ ਹਨ ਕਿਵੇਂ ਬਚਿਆ ਜਾਵੇ? ਤਾਂ ਸੰਤਾਂ ਕਿਹਾ, ਸਿੱਖ ਸਦਾ ਇਹ ਸੋਚ ਰਖੇ ਕਿ ਮੈਨੂੰ ਇਹ ਚੀਜ਼ ਵਰਤਣ ਦਾ ਆਪਣੇ ਸਤਿਗੁਰੂ ਦਾ ਹੁਕਮ ਨਹੀਂ। ਮੰਦਾ ਤੇ ਉਸ ਕੁਝ ਕੀਤਾ ਹੀ ਨਹੀਂ ਪੈਦਾ। ਗੁਰੂ ਸਾਹਿਬ ਲਿਖਿਆ ਹੈ 'ਆਪਿ ਸਤਿ ਕੀਆ ਸਭੁ ਸਤਿ'। ਇਹ ਸੁਣ ਮੈਨੂੰ ਇਕਬਾਲ ਦਾ ਸੁਖਨ ਚੇਤੇ ਆਇਆ:

ਨਿਕੰਮੀ ਕੋਈ ਚੀਜ਼ ਨਹੀਂ ਜ਼ਮਾਨੇ ਮੇ।
ਕੁਛ ਬੁਰਾ ਨਹੀਂ ਕੁਦਰਤ ਕੇ ਕਾਰਖਾਨੇ ਮੇ।

ਸੰਤ ਜੀ ਦੇ ਸੇਵਕ ਦਸਦੇ ਹਨ ਏਕ ਸਮੇਂ ਸੰਤ ਜੀ ਸੋਧ ਦਾ ਇਸ਼ਨਾਨ ਕਰ ਕੇ ਬੈਠੇ ਸੀ। ਇਕ

ਬੱਚੇ ਖੇਡਦੇ ਆਏ ਨੇ ਸੰਤ ਜੀ ਨੂੰ ਪਿਛੋਂ ਜੱਫੀ ਪਾਈ। ਸੰਤ ਜੀ ਨੇ ਮੂੰਹ ਪਰਤਾ ਬਾਹਾਂ ਪਸਾਰ ਅਗੋਂ ਉਸ ਨੂੰ ਜੱਫੀ ਪਾ ਲਈ ਤੇ ਝੱਟ ਭਰ ਖੇਡਦੇ ਰਹੇ। ਬਾਅਦ ਓਵੇਂ ਹੀ ਪ੍ਰਸ਼ਾਦਿ ਛੱਕ ਲਿਆ। ਅਸਾਂ ਕਿਹਾ, ਤੁਸੀਂ ਖੁਲ੍ਹੇ ਹੋ ਗਏ ਹੋ। ਤਾਂ ਸੰਤਾਂ ਕਿਹਾ, ਭੋਲਿਓ ਅੱਜ ਹੀ ਤੇ ਮੈਂ ਸਹੀ ਸੋਧ ਦਾ ਹੋ ਪ੍ਰਸ਼ਾਦਿ ਛਕਿਆ ਹੈ। ਆਏ ਪਿਆਰ ਨੂੰ ਪਿਆਰ ਤੇ ਖੇਡਦੇ ਨਾਲ ਖੇਡ ਕੇ।

ਸੰਤ ਮੋਹਨ ਸਿੰਘ ਜੀ ਮਸਤ ਹੋ ਗਧੇ ਤੇ ਚੜ੍ਹ ਭੈਣੀ ਸਾਹਿਬ ਤੇ ਰਾਈਆਂ ਤੋਂ ਹੋ ਫਿਰ ਆਏ। ਮਗਰ ਮੁੰਡੇ ਲਗੇ ਹੋਏ 'ਜੋ ਬੋਲੇ ਸੋ ਨਿਹਾਲ' ਬੋਲਦੇ। ਆਇਆਂ ਨੂੰ ਦੇਖ ਕਿਹੋ ਨੇ, ਦੋ ਸਾਲ ਤੇ ਲੰਘਾ ਦਿੱਤੇ ਸਾ ਨੇ, ਅੱਛਾ ਰਜ਼ਾ ਦੇ ਮਾਲਕ ਹਨ ਜੋ ਕਰਦੇ ਹਨ ਠੀਕ ਹੀ ਹੈ।

ਨੌਂ ਜੋੜਿਆਂ ਨੂੰ ਅਨੰਦ ਹੋਣ ਲਈ ਅੰਮ੍ਰਿਤ ਛਕਾਇਆ ਗਿਆ ਸੀ ਪਰ ਇਕ ਨੂੰ ਵਿਚੋਂ ਛੋਟੀ ਉਮਰ ਹੋਣ ਕਰ ਕਿਹੋ ਨੇ ਸਤਿਗੁਰਾਂ ਦਾ ਹੁਕਮ ਨਹੀਂ ਛੋਟੇ ਬੱਚੇ ਵਿਆਹੁਣ ਦਾ। ਹੁਣ ਤੇ ਸਰਕਾਰ ਨੇ ਭੀ ਓਹੋ ਹੁਕਮ ਕਰ ਦਿੱਤਾ ਏ। ਉਸ ਜੋੜੇ ਦਾ ਅਨੰਦ ਨਾ ਕੀਤਾ। ਦੋ ਕੱਤਕ ਹੀ ਹਰਿਮੰਦਰ ਵਿਚ ਇਕੱਤ੍ਰਤਾ ਹੋਈ। ਆਲਮ ਜੀ ਦੀ ਤੇ ਚੱਕਰਵਰਤੀ ਜੀ ਦੀ ਕਿਸੇ ਗਲੋਂ ਅਜੋੜ ਸੀ। ਆਲਮ ਜੀ ਨਾਮਧਾਰੀ ਦਰਬਾਰ ਦੀ ਪ੍ਰਧਾਨਗੀ ਤੋਂ ਅਸਤੀਫਾ ਲਿਖ ਦਿਤਾ। ਸਤਿਗੁਰੂ ਜੀ ਸਮਝਾ ਸੁਲਾਹ ਕਰਾਈ। ੩ ਕੱਤਕ ਕੁਝ ਭੋਗ ਵੀ ਪਏ ਤੇ ਕਵੀ ਦਰਬਾਰ ਵੀ ਹੋਇਆ। ਸਮੱਸਿਆ ਸੀ "ਆ ਰਿਹਾ" ਤੇ 'ਸਤਿਜੁਗ ਮੁੜ ਆ ਕੇ ਲਾ ਦਿੱਤਾ'। ਕਈ ਕਵੀ ਬੋਲੇ, ਆਤਮਾ ਸਿੰਘ ਸਣਖਤਰਾ, ਬਿਸ਼ਨ ਸਿੰਘ ਨੰਗਲ, ਕਰਤਾਰ ਸਿੰਘ ਠੱਟਾ ਚੋਟ, ਤਰਨ ਸਿੰਘ ਹਿੰਦੂ ਚੱਕ, ਸੁੱਚਾ ਸਿੰਘ ਸੋਚੋ ਕੇ। ਇਕ ਕਵੀ ਖੁਲ੍ਹੀ ਕਵਿਤਾ ਵੀ ਬੋਲਿਆ।

## ਵੈਰਾਗ

ਸਭ ਸਿੱਖ ਸਾਧ ਛੁੱਟੀਆਂ ਲੈ ਵਿਦਿਆ ਹੋਏ ਪਰ ਵਰਖਾ ਆਮ ਹੋਈ ਕਰ ਕੋਠੇ ਬਹੁਤ ਢੱਠੇ। ਕਈ ਤੇ ਨਾਲੋ ਨਾਲ ਹੀ ਬਣਾਂਦੇ ਰਹੇ। ਸਤਿਗੁਰੂ ਜੀ ਕਾਰੀਗਰ ਕੁਝ ਰਖ ਲਏ। ਚੱਕਰਵਰਤੀ ਜੀ ਦੂਜੀ ਵਾਰ ਸਵਾ ਲੱਖ ਪਾਠ ਹੋਣ ਦੀ ਵਧਾਈ ਦਿਤੀ ਤਾਂ ਸਤਿਗੁਰੂ ਜੀ ਉੱਤਰ ਦਿਤੋ ਨੇ, ਜਿਸ ਨਮਿਤ ਅਸੀਂ ਪਾਠ ਕਰ ਰਹੇ ਹਾਂ ਜਦ ਉਹ ਪੂਰਾ ਹੋਵੇਗਾ ਤਦ ਵਧਾਈ ਲਵਾਂਗੇ। ਇਕ ਦਿਨ ਇਸ ਨੇਮ ਵਿਚ ਟਿਕ ਵਰਨੀ ਦੇ ਕੜਾਹ ਪ੍ਰਸ਼ਾਦਿ ਵਰਤਣੋਂ ਪਹਿਲਾਂ ਸਿੱਖਾਂ ਸ਼ਬਦ 'ਪੂਰੀ ਆਸਾ ਜੀ ਮੇਰੀ ਮਨਸਾ' ਲਿਆ ਤਾਂ ਸਤਿਗੁਰੂ ਜੀ ਕਿਹਾ, ਪੜ੍ਹਦੇ ਭਾਵੇਂ ਕਈ ਵਾਰੀ ਸਿੱਖ ਹਨ, ਪਰ ਸਾਨੂੰ ਕੂਕਿਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਆਇਆਂ ਹੀ ਇਹ ਸ਼ਬਦ ਪੜ੍ਹਨਾ ਸੋਭਦਾ ਹੈ, ਕਹਿੰਦਿਆਂ ਦੇ ਨੇਤਰ ਛਮ ਛਮ ਬਰਸਣ ਲਗ ਪਏ ਤੇ ਸਿੱਖ ਭੀ ਸਤਿਗੁਰੂ ਜੀ ਦਾ ਬੈਰਾਗ ਦੇਖ ਵੈਰਾਗੀ ਹੋ ਚੁੱਪ ਹੋ ਗਏ ਤੇ ਸ਼ਬਦ ਵਿਚੇ ਹੀ ਛਡਿਆ।

ਏਕ ਸਮੇਂ ਸਤਿਗੁਰੂ ਜੀ, ਪੱਦੀ, ਸੰਤ ਪ੍ਰੀਤਮ ਸਿੰਘ ਜੀ ਵਲੋਂ ਕਰਵਾਏ ਮੇਲੇ ਤੇ ਦਰਸ਼ਨ ਦੇ ਰਹੇ ਸੀ। ਰਾਤ ਸਮੇਂ ਕਿਹੋ ਨੇ, ਬਰਾਜਣਾ ਹੈ, ਸਭ ਜਾਓ। ਅਜਾਇਬ ਸਿੰਘ ਡਾਕਟਰ ਦਰਾਣੇ ਦੇ ਕਿਹਾ, ਆਪ ਜੀ ਨੇ ਮੈਨੂੰ ਸਿੰਞਾਣਿਆ ਹੈ ? ਕਿਹੋ ਨੇ, ਤੂੰ ਓਹੀ ਹੈਂ ਜਿਸ ਬੂਥ ਗੜ੍ਹ ਸਸਰਾਲੀ, ਰਾਗ ਵਿਚ ਸ਼ਬਦ ਸੁਣਾਇਆ ਸੀ। ਅਜਾਇਬ ਸਿੰਘ ਕਿਹਾ ਮੰਨਿਆ ਹੈ, ਆਪ ਸਮਰੱਥ ਹੋ, ਭੁਲਦੇ ਨਹੀਂ। ਏਤਨੀ ਯਾਦ, ਬੰਦੇ ਦੀ ਨਹੀਂ ਹੋ ਸਕਦੀ।

ਏਕ ਸਮੇਂ ਨੇੜੇ ਦੇ ਨਗਰੋਂ ਸਤਿਗੁਰੂ ਜੀ ਨਹਿਰ ਦੇ ਕੰਢੇ ਜਾ ਰਹੇ ਸੀ। ਧੂਰੀ ਦਾ ਸਿੱਖ ਮਿਲਿਆ ਤਾਂ ਉਸ ਨੂੰ ਕਿਹੋ ਨੇ, ਸੁਣਾ ਭਾਈ ਤੂੰ ਓਸ ਕੀਤੇ ਬਚਨ ਤੇ ਕਾਇਮ ਹੈਂ ? ਉਸ ਉੱਤਰ ਦਿੱਤਾ, 'ਮੇਰੀ ਮਨਸਾ ਪੂਰੀ ਨਾ ਹੋਈ, ਤੇ ਮੈਂ ਕਾਇਮ ਨਾ ਰਿਹਾ।' ਸਤਿਗੁਰੂ ਜੀ ਕਿਹਾ, 'ਤੂੰ ਕੁਝ ਚਿਰ ਦੇਖਣਾ ਤੇ ਸੀ।' ਉਸ ਕਿਹਾ, 'ਮੈਂ ਹੁਣ ਫੇਰ ਤਿਆਰ ਹਾਂ'। ਤਾਂ ਕਿਹੋ ਨੇ, ਜੇ ਸਾਲ ਦੇ ਅੰਦਰ ਪੁੱਤਰ ਨਾ ਹੋਇਆ ਤਾਂ ਕਹੀਂ ਪਰ ਸ਼ਰਾਬ ਨਾ ਪੀਵੀਂ। ਉਸ ਸਤਿਬਚਨ ਕੀਤਾ। ਸਾਲ ਦੇ ਅੰਦਰ ਪੁੱਤਰ ਹੋਇਆ। ਖੁਲਾ ਸਿੱਖ ਸੀ। ਏਹ ਦੋਇ ਬਚਨ ਮੈਨੂੰ ਸੰਤ ਪ੍ਰੀਤਮ ਸਿੰਘ ਜੀ ਦੱਸੇ ਹਨ।

## ਗੁਜਰਾਂਵਾਲੇ

ਸਤਿਗੁਰੂ ਜੀ ੯ ਕੱਤਕ ਗੁਜਰਾਂਵਾਲੇ ਦਰਸ਼ਨ ਦਿੱਤੇ। ਮੈਂ ਭੀ ਆਪਣੇ ਬੱਚੇ ਸਾਧੂ ਸਿੰਘ ਸਣੇ ਜਾ ਚਰਨੀਂ ਲਗਾ ਸੇਠਾਂ ਦੇ ਖੂਹ ਤੇ। ਮੈਨੂੰ ਪੁੱਛਿਓ ਨੇ, ਕਾਕਾ ਸਾਧੂ ਸਿੰਘ ਕਿਤੇ ਪੜ੍ਹਦਾ ਏ ? ਮੈਂ ਅਰਜ਼ ਕੀਤੀ, ਗੁਰਮੁਖੀ ਤੇ ਮੇਰੇ ਪਾਸੋਂ ਹੀ ਚੰਗੀ ਪੜ੍ਹ ਲਈ ਸੂ ਤੇ ਉਰਦੂ ਫਾਰਸੀ ਪਿੰਡ ਦੇ ਮੌਲਵੀ ਤੋਂ ਪੜ੍ਹਾਈ ਹੈ ਤੇ ਹਿੰਦੀ ਬ੍ਰਾਹਮਣ ਤੋਂ। ਬ੍ਰਿਜ ਭਾਸ਼ਾ ਏਥੋਂ ਰਾਏ ਮੂਲ ਸਿੰਘ ਦੀ ਧਰਮਸਾਲਾ ਆ ਮਹੰਤ ਹਰਨਾਮ ਦਾਸ ਜੀ ਤੋਂ ਪੜ੍ਹਦਾ ਏ ਤੇ ਖਾਲਸਾ ਕਾਲਜ ਪੁਜ, ਕਦੇ, ਆਪਣੀ ਭੂਆ ਦੇ ਪੁੱਤਰ ਅਮਰੀਕ ਸਿੰਘ ਤੋਂ ਅੰਗ੍ਰੇਜ਼ੀ ਦੇ ਅੱਖਰ ਭੀ ਪੁਛਦਾ ਏ। ਬੁਧੀ ਤੇ ਚੰਗੀ ਹੈ ਇਸ ਦੀ ਪਰ ਹੁਣ ਖੇਡਣ ਵੱਲ ਖਿਆਲ ਬਹੁਤਾ ਰੱਖਦਾ ਏ। ਆਜ਼ਾਦ ਹੋਣਾ ਚਾਹੁੰਦੈ ਚਿਤੋਂ। ਸਤਿਗੁਰੂ ਜੀ ਬਚਨ ਕੀਤਾ, ਕੌਮ, ਉਮਰ, ਧਰਤੀ ਤੇ ਸਮੇਂ ਦਾ ਸੁਭਾ ਕਦੀ ਕਦੀ ਸਭ ਤੇ ਅਵੱਸ਼ ਵਰਤਦਾ ਏ। ਪਰ ਜੇ ਸੰਗਤ ਚੰਗੀ ਮਿਲ ਜਾਏ ਤਾਂ ਸੰਭਲ ਲਈਦਾ ਏ। ਤੇ ਕਿਹੋ ਨੇ, ਤੂੰ ਇਸ ਨੂੰ ਰੋਜ਼ ਗੁਰਬਾਣੀ ਪੜ੍ਹਨ ਜ਼ਰੂਰ ਲਾਇਆ ਕਰ। ਰਾਤ ਸਾਰੇ ਜੀਅ ਬਹਿ ਕੇ ਸ਼ਬਦ ਪੜ੍ਹਿਆ ਕਰੋ। ਗੁਰੂ ਕੀਆਂ ਸਾਖੀਆਂ ਸਾਰਿਆਂ ਜੀਆਂ ਨੂੰ ਤੂੰ ਸੁਣਾਇਆ ਕਰ। ਏਸ ਉਮਰ ਦੀਆਂ ਸੁਣੀਆਂ ਸਾਰੀ ਉਮਰ ਚੇਤੇ ਰਹਿੰਦੀਆਂ ਹਨ। ਤੇ ਬਚਨ ਕੀਤੋ ਨੇ, ਮਾਤਾ ਜੀਊਣ ਕੌਰ ਜੀ ਸਾਨੂੰ ਤਿੰਨਾਂ ਭਰਾਵਾਂ ਨੂੰ ਰਾਤ ਸਤਿਗੁਰੂ ਜੀ ਤੇ ਸਿੱਖਾਂ ਦੇ ਜੀਵਨ ਦੀਆਂ ਕਥਾਵਾਂ ਤੇ ਸੂਰਮਿਆਂ ਦੇ ਬਚਨ ਸੁਣਾਉਂਦੇ ਸੀ ਤੇ ਕਦੇ ਕਦੇ ਸਾਥੋਂ ਸੁਣਦੇ ਭੀ ਸੀ। ਜੋ ਭੁਲ ਜਾਂਦੀ ਸਾਖੀ, ਸੁਹਣੀ ਤਰ੍ਹਾਂ ਦੁਹਰਾਉਂਦੇ ਸੀ। ਸੱਚੇ ਪਾਤਸ਼ਾਹ ਜੀ ਬਚਨ ਕੀਤਾ, ਹੁਣ ਤੇ ਲੋਕ ਕੁਝ ਨਹੀਂ

ਸੋਚਦੇ, ਅਗੇ ਲੋਕ ਚੰਗੀ ਦਾਈ ਤੇ ਬੱਚੇ ਦੇ ਜਨਮ ਸਮੇਂ ਉੱਤਮ ਤੀਵੀਆਂ ਹੀ ਕੋਲ ਰੱਖਦੇ ਸੀ ਤੇ ਖਿਡਾਵੇ ਦਾ ਖਿਆਲ ਰੱਖਦੇ ਸੀ। ਮੇਰਾ ਖਿਡਾਵਾ ਵਜ਼ੀਰ ਸਿੰਘ ਬੜਾ ਜਤੀ ਪੁਰਸ਼ ਤੇ ਉੱਚਾ ਸਾਧੂ ਸੀ। ਉਹ ਤੇ ਸੰਤ ਦਾਨ ਸਿੰਘ ਜੀ ਤੇ ਰਾਗਾ ਸਿੰਘ ਜੀ ਰਲ ਬੜੀ ਉੱਚੀ ਤੇ ਰਸੀਲੀ ਸੁਰ ਵਿਚ ਸ਼ਬਦ ਪੜ੍ਹਦੇ ਸੀ। ਗੁਰੂ ਹਰੀ ਸਿੰਘ ਜੀ ਕਹਿੰਦੇ, ਇਹ ਫਰਿਸ਼ਤੇ ਹਨ। ਵਜੀਰ ਸਿੰਘ ਜੀ ਦਾ ਨਾਲਾ ਧੋ ਛਕਾਉਣ ਤੇ ਜਿਸ ਬੀਬੀ ਦਾ ਬੱਚਾ ਹੋਣੋਂ ਅਟਕ ਜਾਵੇ, ਹੋ ਪੈਦਾ ਹੁੰਦਾ ਸੀ। ਪਰ ਉਹ ਮਾਤਾ ਜੀ ਕਹੇ ਹੀ ਲਗਦੇ ਸੀ ਨਹੀਂ ਤੇ ਕੋਰਾ ਵਰਤਾ ਹੀ ਰੱਖਦੇ ਸੀ।

## ਰਸ, ਰਾਮ ਦੇ ਵੱਸ

੧੦ ਕੱਤਕ ਆਸਾ ਦੀ ਵਾਰ ਸਾਧਾਂ ਲਾਈ ਪਰ ਰਸ ਨਾ ਬਣਿਆ। ਸਤਿਗੁਰੂ ਜੀ ਬਚਨ ਕੀਤਾ, ਰਸ ਰਾਮ ਦੇ ਵੱਸ ਹੈ। ਏਕ ਸਮੇਂ ਭੈਣੀ ਸਾਹਿਬ ਕਿਸੇ ਤਰ੍ਹਾਂ ਦੀਵਾਨ ਵਿਚ ਰਸ ਨਾ ਪਿਆ। ਮੈਂ ਸੋਚਾਂ, ਕੀ ਵਜ੍ਹਾ ਹੋਈ ਹੈ? ਤਾਂ ਸੰਤ ਅਤਰ ਸਿੰਘ ਜੀ ਮਸਤ ਹੋ ਮੈਨੂੰ ਆ ਵਜੇ, ਤੇ ਇੰਜ ਹੋਇਆ ਜਿਵੇਂ ਬਿਜਲੀ ਦਾ ਕਰੰਟ ਲਗ ਜਾਂਦਾ ਏ। ਮੈਂ ਭੀ ਮਸਤ ਹੋ ਗਿਆ ਤੇ ਹੋਰ ਭੀ ਕਈ ਸਿੱਖ ਮਸਤ ਹੋਏ ਤੇ ਸ਼ਬਦ ਵਿਚ ਰਸ ਪੈ ਕਰ ਦੀਵਾਨ ਬਸ ਕਰਨ ਤੇ ਚਿੱਤ ਹੀ ਨਾ ਕਰੇ।

ਏਕ ਸਮੇਂ ਸਤਿਗੁਰਾਂ ਦੇ ਦਰਸ਼ਨ ਨਮਿਤ ਗੁਰੂ ਹਰੀ ਸਿੰਘ ਜੀ ਸਮੇਂ ਕਿਸ਼ਨ ਸਿੰਘ ਛੂਤੀਏ ਪਾਠ ਰੱਖੇ ਵਿਚ ਹਉਕਾ ਲੈ 'ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ' ਕਹਿਣ ਤੇ ਗੁਰੂ ਹਰੀ ਸਿੰਘ ਜੀ ਪਾਸ ਕਿਸੇ ਸਿੱਖ ਅਰਜ ਕੀਤੀ, ਕਿਸ਼ਨ ਸਿੰਘ ਅਖੰਡ ਪਾਠ ਵਿਚ 'ਧਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ' ਬੋਲਦੇ ਹਨ ਤਾਂ ਗੁਰੂ ਜੀ ਬਚਨ ਕੀਤਾ, ਅਸੀਂ ਤੇ ਚਾਹੁੰਦੇ ਹਾਂ ਕਿਸ਼ਨ ਸਿੰਘ ਹੋਰੀਂ ਤੁਕ ਤੁਕ ਤੇ ਕਹਿਣ-ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ। ਇਹ ਬਚਨ ਸੁਣਾ ਸਤਿਗੁਰੂ ਜੀ ਕਿਹਾ, ਇਹ ਸਭ ਗੱਲਾਂ ਰਸ ਪਏ ਦੀਆਂ ਹਨ। ਰਸ ਉਸ ਦੇ ਆਪਣੇ ਹੱਥ ਹੈ।

## ਮਾਫ ਕਰਨਾ ਚੰਗਾ

ਗੁਜਰਾਂਵਾਲੇ ਮੌਂਦਲਾਂ ਵਾਲੇ ਦੀ ਸੜਕ ਵਾਲੇ ਗੁਰਦੁਆਰੇ ਦੀ ਕੰਧ ਨਾਲ ਹੱਟੀਆਂ ਪਾਉਣ ਦੀ ਸਲਾਹ ਦਿੱਤੀਓ ਨੇ ਕਿ ਆਮਦਨ ਲੰਗਰ ਦੀ ਮਦਦ ਬਣੇਗੀ। ਇਕ ਸਿੱਖ ਦੁੱਖੀ ਹੋ ਰੋਇਆ ਕਿ ਮੈਨੂੰ ਬੇਕਸੂਰਾ ਦੂਜੇ ਝਿੜਕਿਆ ਹੈ। ਸਤਿਗੁਰੂ ਜੀ ਬਚਨ ਕੀਤਾ, ਗੋਰਾ ਤੇ ਮੀਣਾ ਚੰਗੇ ਬਲਦ ਸੀ ਭੈਣੀ ਸਾਹਿਬ। ਏਕ ਸਮੇਂ ਲਾਟੋ ਵਲੋਂ ਗੱਡਾ ਲਿਆਉਂਦਿਆਂ ਦਾਨ ਸਿੰਘ ਜੀ ਗੋਰੇ ਬੇਕਸੂਰੇ ਨੂੰ ਸੋਟੀ ਮਾਰੀ। ਗੋਰੇ ਹਉਕਾ ਭਰ ਅਥਰੂ ਕੇਰੇ ਤੇ ਪੱਠੇ ਖਾਣੇ ਛੱਡ

ਦਿੱਤੇ। ਦਾਨ ਸਿੰਘ ਜੀ ਪਿਆਰ ਕਰ ਪੈਰੀਂ ਹੱਥ ਲਾ ਸੇਵਾ ਕੀਤੀ ਤਾਂ ਉਸ ਪੱਠੇ ਖਾਧੇ ਸੀ। ਤਾਂ ਤੇ ਮਨੁੱਖ ਕੀ ਪਸ਼ੂ ਨੂੰ ਭੀ ਬਿਨਾ ਕਸੂਰੋਂ ਨਹੀਂ ਝਿੜਕਣਾ ਮਾਰਨਾ ਚਾਹੀਦਾ। ਹੋ ਸਕੇ ਤਾਂ ਕਸੂਰ ਭੀ ਮਾਫ ਹੀ ਕਰਨਾ ਚੰਗਾ ਹੈ। ਕਿਹੋ ਨੇ ਏਕ ਸਮੇਂ ਓਹੋ ਗੋਰਾ ਰਾਤ ਖੁਲ੍ਹ ਕਣਕ ਦੀ ਬੋਰੀ ਖਾ ਗਿਆ ਸੀ ਤੇ ਔਖਾ ਭੀ ਨਹੀਂ ਹੋਇਆ ਸੀ। ਬਹੁਤ ਬਲੀ ਸੀ।

## ਦੀਪਮਾਲਾ ਅੰਮ੍ਰਿਤਸਰ

੧੯ ਕੱਤਕ ਸਤਿਗੁਰੂ ਜੀ ਅੰਮ੍ਰਿਤਸਰ ਦੀਪਮਾਲਾ ਤੇ ਦਰਸ਼ਨ ਦਿੱਤੇ। ਅਕਾਲੀ ਵੋਟਾਂ ਮੰਗਣ ਲਈ ਆ ਹਾਜ਼ਰ ਹੋਏ। ਸਤਿਗੁਰੂ ਜੀ ਉੱਤਰ ਦਿੱਤਾ, "ਅਸੀਂ ਜਵਾਹਰ ਲਾਲ ਤੇ ਕਾਂਗਰਸ ਨਾਲ ਮਤਾ ਰੱਖਦੇ ਹਾਂ। ਤੁਸਾਂ ਨਾਲ ਨਹੀਂ ਰਲ ਤੁਰ ਸਕਦੇ।" ਇਕ ਨੇ ਕਿਹਾ, ਅਸੀਂ ਤੁਸੀਂ ਸਿੱਖ ਹਾਂ। ਸਤਿਗੁਰੂ ਜੀ ਉੱਤਰ ਦਿੱਤਾ, ਤੁਸੀਂ ਮਤਲਬ ਕੱਢ ਕੇ ਜਬਾਨੋਂ ਬਦਲ ਜਾਂਦੇ ਹੋ। ਆਪਣੇ ਮਨੋਂ ਸਾਨੂੰ ਮਾੜਾ ਸਮਝਦੇ ਹੋ, ਹੰਕਾਰ ਕਰਦੇ ਹੋ ਤੇ ਲਿਖਦੇ ਭੀ ਸਾਡੇ ਖਿਲਾਫ ਹੋ। ਸੁਣ ਸਭ ਚੁਪ ਕਰ ਕੇ ਚਲੇ ਗਏ।

ਸਤਿਗੁਰੂ ਜੀ ਨੇ ਆਲਮ ਜੀ, ਚੱਕਰਵਰਤੀ ਜੀ ਤੇ ਸੰਤ ਮੰਗਲ ਸਿੰਘ ਜੀ ਤੋਂ ਪਰਚਾਰ ਕਰਾਇਆ ਕਿ ਨਾਮਧਾਰੀਆਂ ਦੇ ਵੋਟ ਕਾਂਗਰਸੀਆਂ ਵੱਲ ਹਨ, ਤੇ ਸਤਿਜੁਗ ਵਿਚ ਭੀ ਛਪਵਾਇਆ। ਦੀਪਮਾਲਾ ਤੇ ੧੯ ਜੋੜਿਆਂ ਦੇ ਅਨੰਦ ਹੋਏ। ਸਤਿਗੁਰੂ ਜੀ ਨੂੰ ਇਕ ਸਿੱਖ ਨੇ ਰਾਤ ਕਿਹਾ, ਮੇਰੀ ਲੜਕੀ ਲਈ ਲੜਕਾ ਦੱਸੋ। ਪਰ ਸਵੇਰੇ ਫੇਰਿਆਂ ਦੇ ਵੇਲੇ ਤੋਂ ਪਹਿਲਾਂ ਹੀ ਬੀਬੀ ਨੂੰ ਨਾਲ ਲੈ ਚਲਾ ਗਿਆ। ਇਸ ਨੇ ਪਹਿਲੋਂ ਭੀ ਕਿਹਾ ਹੋਇਆ ਸੀ ਕਿ ਲੜਕਾ ਦੱਸੋ। ਵਧ ਵਧ ਟੁਰਦਾ ਮੱਥੇ ਲਗਣੋਂ ਭੀ ਗਿਆ। ਮੈਂ ਅੰਮ੍ਰਿਤਸਰ ਆਇਆ ਹੋਇਆ ਸਾਂ, ਉਸ ਸਿੱਖ ਦਾ ਨਾਮ ਨਹੀਂ ਲਿਖਦਾ, ਕਹਿੰਨਾ ਸੋਚ ਕੇ ਬੋਲਣਾ ਜੋਗ ਏ।

## ਸੁਚੇਤ ਕੀਤਾ

ਇਸ ਸਾਲ ਵੋਟ ਹੋਣੇ ਸੀ। ਅਨੁਵਾਨ ਸਨ ਕਿ ਆਪੋ ਵਿਚ ਹਿੰਦੁਸਤਾਨ ਦੀਆਂ ਕੋਮਾਂ ਨੂੰ ਭੇੜ ਗੋਰੇ ਗੁਲਾਮੀ ਨੂੰ ਲੰਮਾ ਕਰਨਗੇ। ਸਤਿਗੁਰੂ ਜੀ ਨਾਮਧਾਰੀ ਪੰਥ ਨੂੰ ਸੁਚੇਤ ਕੀਤਾ। ਦੌਰਾ ਆਪ ਕਰ ਤੇ ਸਤਿਜੁਗ ਵਿਚ ਛਪਵਾ ਚਕਰਵਰਤੀ ਜੀ ਤੇ ਆਲਮ ਜੀ ਤੋਂ ਲਿਖਵਾ ਤੇ ਪਰਚਾਰ ਕਰਾ ਕਿ ਫਸਾਦ ਹੋਣਗੇ, ਪਰ ਕੂਕਿਓ ਤੁਸਾਂ ਬਚ ਕੇ ਰਹਿਣਾ। ਜਿੰਨੀ ਹੋ ਸਕੇ ਮਦਦ ਕਾਂਗਰਸ ਦੀ ਤੇ ਦੇਸ਼ ਭਗਤਾਂ ਦੀ ਕਰਨੀ ਹੈ ਤੇ ਕਿਹਾ, ਉਮੇਦ ਹੈ ਅਕਾਲੀ ਗਰਮ ਖਿਆਲੀ ਬਹੁਤਾ ਇਸ ਵਿਚ ਹਿੱਸਾ ਲੈਣਗੇ। ਤਿੰਨ ਚਾਰ ਮੱਘਰ ਨਨਕਾਣੇ ਦੇ ਮੇਲੇ ਤੇ ਸਤਿਗੁਰੂ ਜੀ ਉਚੇਚਾ ਪੰਥ ਦੇ ਆਗੂਆਂ ਨੂੰ ਸੱਦਿਆ ਹੋਇਆ ਸੀ। ਲੰਗਰ ਤੇ ਦੀਵਾਨ ਸ਼ਬਦ ਕੀਰਤਨ ਜਾਰੀ

ਸੀ। ਜਵਾਹਰ ਲਾਲ ਤੇ ਡਾਕਟਰ ਕਿਚਲੂ, ਅਬਦੁਲ ਗੁਫਾਰ ਖ਼ਾਂ, ਭੀਮ ਸੈਨ ਸੱਚਰ, ਸੇਠ ਸੁਦਰਸ਼ਨ ਦਿੱਲੀਓਂ ਨਿਕਲੇ ਤਕਰੀਰਾਂ ਕਰਦੇ, ਸ਼ਹਿਰ ਸ਼ਹਿਰ। ਲਾਹੌਰੋਂ ਕਾਰ ਤੇ ਨਨਕਾਣੇ ਸਾਹਿਬ ਪੁੱਜੇ, ਦਾਣੇ ਮੰਡੀ ਵਿਚ ਹਿੰਦੂਆਂ ਜਵਾਹਰ ਲਾਲ ਦੀ ਸਪੀਚ ਕਰਾਈ ਸੀ ਅਗੇ। ਆਲਮ ਜੀ, ਚਕਰਵਰਤੀ ਜੀ, ਸਰਦਾਰ ਆਤਮਾ ਸਿੰਘ, ਸੰਤ ਮੰਗਲ ਸਿੰਘ ਜੀ ਆਦਿ ਭੇਜ ਇਨ੍ਹਾਂ ਨੂੰ ਸੱਦ ਆਪਣੇ ਦੀਵਾਨ ਵਿਚ ਸਪੀਚ ਕਰਾਈ ਨਹਿਰੂ ਦੀ।

## ਜਵਾਹਰ ਲਾਲ ਨਹਿਰੂ

ਨਹਿਰੂ ਜੀ ਸਭ ਹਿੰਦੁਸਤਾਨੀਆਂ ਨੂੰ ਇਕ ਮੁਠ ਹੋ ਕੇ ਆਜ਼ਾਦੀ ਪ੍ਰਾਪਤ ਕਰਨਾ ਮੁੱਦਾ ਦਸਦੇ ਸੀ। ਜਵਾਹਰ ਲਾਲ ਜੀ ਸਤਿਗੁਰੂ ਜੀ ਨੂੰ ਦੱਸਿਆ, ਕਿ ਅਕਾਲੀ ਤੇ ਨਹੀਂ ਸਾਡੀ ਸੁਣਦੇ, ਪਰ ਜੇ ਹੋ ਸਕੇ ਤਾਂ ਮੇਰਾ ਜੀਅ ਕਰਦਾ ਏ, ਮੈਂ ਗੁਰੂ ਨਾਨਕ ਜੀ ਦੇ ਜਨਮ ਅਸਥਾਨ ਜਾ ਮੱਥਾ ਟੇਕਾਂ। ਸਤਿਗੁਰੂ ਜੀ ਉੱਤਰ ਦਿੱਤਾ, ਜਤਨ ਕਰਦੇ ਹਾਂ, ਪਰ ਉਮੇਦ ਨਹੀਂ, ਆਸ ਪੂਰੀ ਹੋਵੇ। ਬਾਬਾ ਜਗਜੀਤ ਸਿੰਘ ਜੀ ਚੰਗੇ ਚੰਗੇ ਜਵਾਨਾਂ ਦੀ ਕਿੰਗੜੀ ਬਣਾ ਚੱਕਰ ਬਣਾ ਟੁਰੇ। ਜਵਾਹਰ ਲਾਲ ਜੀ ਨੂੰ ਵਿਚ ਲਿਆ। ਤਾਂ ਭੀ ਅਕਾਲੀਆਂ ਸ਼ੋਰ ਪਾਇਆ। ਭੀੜ ਵਧਾਈ ਤੇ ਤੋੜ ਨਹੀਂ ਸੀ ਪੁਜਣ ਦਿੱਤਾ ਤੇ ਕੁਝ ਵਿਥ ਦਹਿਲੀਜ਼ੋਂ ਉਰੈ ਮੱਥਾ ਟੇਕ ਜਨਮ ਅਸਥਾਨ ਜੀ ਤੋਂ ਸਮੇਤ ਜਵਾਹਰ ਲਾਲ ਸਤਿਗੁਰੂ ਜੀ ਮੁੜੇ।

ਸੰਤ ਰਤਨ ਸਿੰਘ ਜੀ ਦਸਦੇ ਹਨ, ਮੈਂ ਮੁੜਦੇ ਵੇਲੇ ਆਪਣੇ ਗੁਰਦੁਆਰੇ ਦੇ ਅਗੇ ਜਵਾਹਰ ਲਾਲ ਜੀ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਦੇਸੀ ਘਿਓ ਦੀ ਬਣੀ ਮਿਠਾਈ ਦਾ ਥਾਲ ਭਰ ਦਿੱਤਾ। ਕਿਉਂਕਿ ਸਤਿਗੁਰੂ ਜੀ ਨੂੰ ਪਤਾ ਸੀ ਕਿ ਇਹ ਸਵੇਰ ਦੇ ਭੁਖੇ ਹੀ ਫਿਰਦੇ ਹਨ। ਦਾਣਾ ਮੰਡੀ ਵਿਚ ਕੁਝ ਦਿਨ ਪਹਿਲੋਂ ਜਵਾਹਰ ਲਾਲ ਜੀ ਬੋਲੇ ਸੀ ਤੇ ਉਨ੍ਹਾਂ ਨੂੰ ਹਿੰਦੂਆਂ ਦੱਸ ਦਿੱਤਾ ਸੀ ਕਿ ਅਕਾਲੀ ਤੁਹਾਡਾ ਪੂਰਨਮਾਸ਼ੀ ਤੇ ਇਥੇ ਲੈਕਚਰ ਨਹੀਂ ਹੋਣ ਦੇਣਗੇ। ਨਹਿਰੂ ਜੀ . ਜਤਨ ਭੀ ਕੀਤਾ ਸੀ ਪਰ ਅਕਾਲੀਆਂ ਨਹੀਂ ਮੰਨਿਆ ਸੀ, ਸਗੋਂ ਬਣੇ ਪੰਡਾਲ ਨੂੰ ਢੀਮਾਂ ਮਾਰ ਖਵਾਰ ਕਰ ਦਿੱਤਾ ਸੀ। ਡਿਚਕੋਟ ਬਾੜ੍ਹੀਆਂ ਵਾਲੇ, ਸਮੁੰਦਰੀ, ਜੜ੍ਹਾਂ ਵਾਲੇ ਭੀ ਸਟੇਜ ਸਾੜ ਉਜਾੜ ਦਿੱਤੀ ਸੀ। ਰਤਨ ਸਿੰਘ ਜੀ ਦਸਦੇ ਸਨ ਕਿ ਮੈਂ ਕੁਝ ਪ੍ਰਹੇਜ਼ ਕਰਾਂ ਕਿ ਅਬਦੁਲ ਗੁਫਾਰ ਖਾਂ ਹੱਥ ਨਾ ਲਾਉਣ ਥਾਲ ਨੂੰ। ਪਰ ਜਵਾਹਰ ਲਾਲ ਜੀ ਕਿਹਾ, ਤੁਸੀਂ ਫੜਾਓ ਅਸੀਂ ਇਕੱਠਾ ਹੀ ਖਾਂਦੇ ਪੀਂਦੇ ਹਾਂ, ਸ਼ੰਕਾ ਨਹੀਂ ਕਰਦੇ। ਸਤਿਗੁਰੂ ਜੀ, ਜਵਾਹਰ ਲਾਲ ਜੀ, ਕਿਚਲੂ, ਅਬਦੁਲ ਗਨੀ ਅੰਬਾਲੇ ਦਾ, ਭੀਮ ਸੈਨ ਤੇ ਸੁਦਰਸ਼ਨ ਨੂੰ ਵਿਦਾ ਕਰ ਆਪਣੇ ਦੀਵਾਨ ਵਿਚ ਆਇ ਕਿਹਾ ਸ਼ੌਕ ਤੇ ਪ੍ਰੀਤ ਐਸੀ ਚੀਜ਼ ਹੈ, ਵੇਖੋ ਹਿੰਦੂ ਤੇ ਮੁਸਲਮਾਨ ਰਲ ਖਾਂਦੇ ਹਨ, ਤੇ ਭੁਖ ਤਰੇਹ ਦੀ ਪ੍ਰਵਾਹ ਨਹੀਂ ਕਰਦੇ।

## ਜ਼ਮੀਨ ਦੇ ਮੇਹਣੇ

ਇਨ੍ਹਾਂ ਵੱਟਾਂ ਦੇ ਸਮੇਂ ਮਾਨਾਵਾਲੇ ਦੇ ਦੁਆਲੇ ਸ਼ੇਖ਼ੂਪੁਰੇ ਦੇ ਜ਼ਿਲੇ ਵਿਚ ਮਾਨ ਸਰਦਾਰਾਂ ਨੇ ਕੰਬੋਆਂ ਤੇ ਸੈਣੀਆਂ ਨੂੰ ਜ਼ਮੀਨ ਤੋਂ ਅਗੋਂ ਲਈ ਜਵਾਬ ਦਿੱਤਾ ਤੇ ਮੇਹਣੇ ਮਾਰੇ ਕਿ ਜਿਸ ਆਪਣੇ ਗੁਰੂ ਦੇ ਕਹੇ ਤੁਸੀਂ ਵੱਟ ਦੇਂਦੇ ਹੋ, ਉਸ ਨੂੰ ਕਹੋ ਜ਼ਮੀਨ ਭੀ ਵਾਹੁਣ ਲਈ ਲੈ ਦੇਵੇ। ਇਨ੍ਹਾਂ ਪਿੰਡਾਂ, ਹੇਰ, ਗੁਰਾਏਵਾਲਾ, ਦੀਵਾਨ ਵਾਲਾ, ਬਾਹਮਣੀ ਵਾਲਾ, ਲੰਡੇ ਦਾ ਹਾਤਾ, ਸੰਤਾ ਵਾਲੀ, ਚੂਹੇ ਝਾੜ, ਪੰਜ ਹਾਤੇ ਆਦਿ ਤੇ ਹੋਰ ਜਿਥੇ ਜਿਥੇ ਵੀ ਕੋਈ ਨਾਮਧਾਰੀ ਸੀ, ਉਸ ਨੂੰ ਤੰਗ ਕੀਤਾ ਗਿਆ ਅਕਾਲੀਆਂ ਤੇ ਸਰਦਾਰਾਂ ਵਲੋਂ। ਸਰਦਾਰ ਲੋਕ ਚੀਫ ਖਾਲਸਾ ਤੇ ਸਿੰਘ ਸਭੀ ਤੇ ਅਕਾਲੀ ਇਕੋ ਹੀ ਸੁਭਾ ਕੂਕਿਆਂ ਨਾਲ ਵਰਤਦੇ ਸੀ। ਇਹ ਨਾਮ ਹੀ ਤਿੰਨ ਹਨ ਪਰ ਹੈਨ ਇਕੋ ਮੂਲ ਅੰਗ੍ਰੇਜ਼ੀ ਮੱਤ ਦੇ ਟਾਹਣੇ। ਸਭ ਤੋਂ ਵੱਧ ਜੇ ਤੰਗ ਕੀਤਾ ਸੀ ਤਾਂ ਮਾਨਾਂਵਾਲੀਏ ਸਰਦਾਰ ਕ੍ਰਿਪਾਲ ਸਿੰਘ ਸਿੰਘਸਭੀਏ ਦੇ ਪੁੱਤਰ ਨੌਨਿਹਾਲ ਸਿੰਘ ਨੇ।

ਨਾਮਧਾਰੀ ਸਿੱਖ ਸਦਾ ਵੱਟ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪੈਦਲ ਟੁਰ ਘਰੋਂ ਖਾ ਆਪੇ ਜਾ ਦੇਂਦੇ ਸੀ। ਘਟ ਹੀ ਕੋਈ ਹੁਕਮ ਸਤਿਗੁਰਾਂ ਦਾ ਉਲਟਦਾ ਸੀ। ਕਈ ਤੰਗੀਆਂ ਭੀ ਕੂਕਿਆਂ ਨੂੰ ਹੋਈਆਂ ਸੀ। ਮਿਸਾਲ ਦੇ ਤੌਰ ਤੇ ਦਸਦਾ ਹਾਂ, ਵਰਨੀ ਅਕਾਲੀਆਂ, ਕੂਕਿਆਂ ਸਿੱਖਾਂ ਬੇ ਮਾਲਕਾਂ ਦੇ ਪਸ਼ੂ ਛੱਪੜੋਂ ਪਾਣੀ ਪੀਣੋਂ ਰੋਕ ਦਿੱਤੇ ਸੀ। ਸੰਤ ਲਾਭ ਸਿੰਘ ਜੀ ਆਲਾ ਸਿੰਘ ਜੀ ਵਰਨ ਆਦਿ ਨੇ ਅੱਗੇ ਹੋ ਕਿਹਾ ਸੀ ਕੌਣ ਕੂਕਿਆਂ ਦੇ ਪਸ਼ੂ ਰੋਕ ਸਕਦਾ ਏ ? ਅਸੀਂ ਇਨ੍ਹਾਂ ਦੇ ਨਾਲ ਹਾਂ ਤੇ ਸਤਿਗੁਰੂ ਜੀ ਤੱਕ ਮੁਜ਼ਾਰੇ ਸਿੱਖਾਂ, ਨਾਮਧਾਰੀਆਂ ਨੂੰ ਸਰਦਾਰਾਂ ਵੱਲੋਂ ਸਭ ਤਕਲੀਫਾਂ ਤੇ ਮੇਹਣੇ ਦਿੱਤੇ ਇਨ੍ਹਾਂ ਸੰਤਾਂ ਪੁਚਾਏ ਸੀ। ਸਤਿਗੁਰੂ ਪਰਤਾਪ ਸਿੰਘ ਜੀ ਸਿੱਖਾਂ ਦਾ ਸਿਦਕ ਤੇ ਬਚਨ ਮੰਨਣਾ ਸੁਣ ਬਚਨ ਕੀਤਾ ਸੀ ਜੇ ਮੇਰੇ ਸਤਿਗੁਰੂ ਜੀ ਦੀ ਕਿਰਪਾ ਹੋਈ ਮੇਰੇ ਤੇ ਤਾਂ ਏਸ ਸਰਦਾਰ ਦੇ ਮੁਜ਼ਾਰੇ, ਕੰਬੋਆਂ ਤੇ ਸੈਣੀਆਂ ਨੂੰ ਇਨ੍ਹਾਂ ਸਰਦਾਰਾਂ ਵਰਗਾ ਮਾਲਕ ਬਣਾ ਦੇਵਾਂਗਾ। ਇਹ ਸਮਾ ਅੱਗੇ ਇਸੇ ਪੁਸਤਕ ਵਿਚ ਆਵੇਗਾ ਕੇ ਓਸੇ ਨੌਨਿਹਾਲ ਸਿੰਘ ਦੇ ਪੁੱਤਰ ਨੇ ਜੋੜਿਆਂ ਦੀ ਦੁਕਾਨ ਖੋਲ੍ਹੀ ਤੇ ਕੰਬੋਆਨੇ ਬਹੁਤ ਕੀਮਤੀ ਜੋੜੇ ਉਸ ਤੋਂ ਆਪਣੀ ਪੈਰੀਂ ਪਰਤ ਪਰਤ ਪੁਆਏ ਤੇ ਕਿਹਾ, ਧੰਨ ਸਤਿਗੁਰੂ ਪਰਤਾਪ ਸਿੰਘ ਜੀ, ਵਡੇ ਪਰਤਾਪ ਵਾਲੇ ਜਿਨ੍ਹਾਂ ਦੇ ਬਚਨ ਸਭ ਸਫਲ ਹੋਏ ਹਨ।

ਜੋ ਸਿੱਖ ਬੇ-ਮਾਲਕ ਸੀ, ਸੈਣੀ ਤੇ ਕੰਬੋ, ਜਾਂ ਜਿਮੀਂਦਾਰ ਸਭ ਨੂੰ ਸਤਿਗੁਰੂ ਜੀ ਜ਼ਮੀਨ ਖਰੀਦ ਦੇਣ ਦਾ ਮਨ ਬਣਾਇਆ। ਤੇ ਸੋ ਸਭ ਮਾਲਕ ਬਣੇ, ਜੀਵਨ ਨਗਰ ਨੇੜੇ ਨਗਰਾਂ ਵਿਚ ਵੱਸ ਰਹੇ ਹਨ। ਇਹ ਸਮਾਂ ਸਭ ਇਸੇ ਪੁਸਤਕ ਵਿਚ ਅੱਗੇ ਆਵੇਗਾ। ਜੋ ਕਹਿੰਦੇ ਹਨ ਸਤਿਗੁਰੂ ਪਰਤਾਪ ਸਿੰਘ ਜੀ ਕਾਂਗਰਸ ਨਾਲ ਰਲ ਦੇਸ਼ ਅਜ਼ਾਦ ਕਰਾਉਣ ਦਾ ਕੰਮ ਕੋਈ ਨਹੀਂ ਕੀਤਾ, ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ੧੯੨੯ ਦੇ ਕਾਂਗਰਸ ਸੈਸ਼ਨ ਦੇ ਸਾਥ ਦਿੱਤੇ ਤੋਂ ਲੈ, ਜਦੋਂ ਜਵਾਹਰ ਲਾਲ ਜੀ ਨੂੰ ਕਾਂਗਰਸ ਨੇ ਪ੍ਰਧਾਨ ਮੰਨਿਆ ਸੀ, ਤੇ ਸੌ ਘੋੜੇ ਦੇ ਕੇ ਜਲੂਸ

ਕਢਾਉਣ ਤੋਂ ਹੁਣ ਤੱਕ ਤੱਕਣਾ ਚਾਹੀਦਾ ਹੈ।

## ਦੌਰਾ ਗੁਜਰਾਂਵਾਲੇ

ਸਤਿਗੁਰੂ ਜੀ ਸਿੱਖਾਂ ਦੀਆਂ ਅਰਜ਼ਾਂ ਪਰਵਾਨ ਕਰ ਨਨਕਾਣੇ ਸਾਹਿਬ ਦੇ ਮੇਲੇ ਤੋਂ ਗੁਜਰਾਂਵਾਲੇ ਦੇ ਜ਼ਿਲੇ ਦਾ ਦੌਰਾ ਅਰੰਭਿਆ। ਕੁਝ ਨਗਰੀਂ ਸੇਖੂਪੁਰੇ ਦੇ ਜ਼ਿਲੇ, ਜੋ ਰਸਤੇ ਵਿਚ ਆਏ, ਦਰਸ਼ਨ ਦੇਂਦੇ ੯-੧੦ ਮੱਘਰ ਦੇਹੜੀਂ ਯਾਰਾਂ ਭਰਾਈਂ, ੧੨-੧੩ ਸਾਦੂ, ੧੪-੧੫ ਲਧੇ ਤਰਗੇ ਦਰਸ਼ਨ ਦਿੱਤੇ। ਸਾਥ ਜਥਾ ਸੰਤ ਅਤਰ ਸਿੰਘ ਜੀ, ਸੰਤ ਤੇਜਾ ਸਿੰਘ ਜੀ ਦਾ। ਪੰਡਤ ਗੁਪਾਲ ਸਿੰਘ ਜੀ ਤੇ ਰਾਗੀ ਸੰਦਲ, ਸੋਹਣਾ, ਕੋਟਲੀ ਵਾਲੇ ਸੀ। ੧੭-੧੮ ਢੀਂਡਸੀਂ, ੧੯-੨੦ ਹਿੰਦੂ ਚੱਕ ਤੇ ੨੧ ਚੱਕ ਰਾਮਦਾਸ ਦਰਸ਼ਨ ਦਿੱਤੇ।

## ਸੰਤ ਭਗਤ ਸਿੰਘ ਦਾਤੇਵਾਲੀਏ

ਸੰਤ ਭਗਤ ਸਿੰਘ ਜੀ ਦਾਤੇਵਾਲੀਏ ੮ ਮੱਘਰ ਚੜ੍ਹਾਈ ਕਰ ਗਏ ਸੀ। ੨੨ ਨੂੰ ਉਨ੍ਹਾਂ ਦੇ ਭੋਗ ਦੇ ਮੇਲੇ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ। ਸਤਿਗੁਰੂ ਜੀ ਨੇ ਸੰਤ ਭਗਤ ਸਿੰਘ ਜੀ ਦੇ ਭੋਗ ਬਾਅਦ ਬਚਨ ਕੀਤੇ ਕਿ ਇਹ ਸੰਤ ਹਾਜ਼ਰ ਜਵਾਬ ਬੜੇ ਸੀ ਤੇ ਖਲੋ ਕੇ ਸ਼ਬਦ ਪੜ੍ਹਨੇ, ਇਨ੍ਹਾਂ ਤੋਂ ਨਾਮਧਾਰੀ ਪੰਥ ਵਿਚ ਪ੍ਰਚਲਤ ਹੋਏ ਹਨ। ਸੰਤ ਮੰਗਲ ਸਿੰਘ ਜੀ ਫਤੂਦੀ ਚੱਕ ਤੇ ਇਨ੍ਹਾਂ ਸੰਤਾਂ ਨੇ ਜਿਨ੍ਹਾਂ ਸਿੰਘ ਸਭੀਆਂ ਤੇ ਅਕਾਲੀਆਂ ਦੇ ਮੁਕਾਬਲੇ ਤੇ ਨਿਧੜਕ ਹੋ ਪਰਚਾਰ ਕੀਤੇ ਏ ਉਸ ਦੀ ਯਾਦ ਸਦਾ ਨਾਮਧਾਰੀ ਪੰਥ ਵਿਚ ਰਹੇਗੀ। ਤੇ ਕਿਹਾ ਸੰਤ ਭਗਤ ਸਿੰਘ ਜੀ ਇਕੋ ਐਸੇ ਉਪਦੇਸ਼ਕ ਹੋ ਨਿਭੇ ਹਨ ਜਿਨ੍ਹਾਂ ਤੇ ਗੁਰੂ ਘਰ ਵਲੋਂ ਗਿਲਾ ਉਜ਼ਰ ਨਹੀਂ ਆਇਆ। ਸੰਤ ਜੀ ਦਾ ਮੱਤ ਉਚਾ, ਤੇ ਮਨ ਗੁਰੂ ਘਰ ਵਲ ਨੀਵਾਂ ਰਿਹਾ ਹੈ।

## ਬੀਬੀ ਪੰਦਰਾਂ ਦਿਨ ਸੌਹਰੇ ਰਹੇ

ਸਤਿਗੁਰੂ ਜੀ ਹਿੰਦੂ ਚੱਕ, ਨੱਥਾ ਸਿੰਘ ਕੜਿਆਲ ਦੇ ਨੂੰ (ਜੋ ਅੱਜ ਕਲ ਕਰੀਵਾਲੇ ਹੈ, ਤੇ ਗੱਜਾ ਸਿੰਘ ਕਰਨਾਲ ਜ਼ਿਲੇ ਵਲਾਚੌਰ ਹੈ) ਜੋ ਹਿੰਦੂ ਚੱਕ ਗੱਜਾ ਸਿੰਘ ਵਲ ਪੁੱਤਰ ਨਿਰੰਜਣ ਸਿੰਘ ਦਾ ਮੁਕਲਾਵਾ ਲੈਣ ਆਇਆ ਸੀ ਸੱਦ ਪੁਛਿਆ, ਤੂੰ ਇਹ ਕੀ ਕੀਤਾ ਏ, ਪੰਜ ਤੋਂ ਛੇ ਕੀਤੇ ਨੀ ਸਰੀਰ। ਅਸਾਂ ਮਸਾਂ ਸੇਠਾਂ ਨੂੰ ਤੰਗ ਕਰ ਕਰ ਪੰਜ ਸਿੱਖ ਹੀ ਮਨਾਏ ਹਨ, ਤੂੰ ਸਿੱਖਣੀ ਛੇਵੀਂ ਲਿਆਂਦੀ ਹੈ। ਨੱਥਾ ਸਿੰਘ ਕਿਹਾ, ਮੈਂ ਡਰਦੇ ਕੱਲੀ ਲਿਆਂਦੀ ਹੈ, ਭੁਲ ਦੀ ਮਾਫੀ ਦਿਓ। ਸਤਿਗੁਰੂ ਜੀ ਸੁੱਚਾ ਸਾਫ ਦਿਲ ਜਾਣ ਮਾਫ ਕੀਤਾ ਤੇ ਕਿਹਾ, ਮਿਲਣੀ ਉਕਾ ਬੰਦ

ਅਜੇ ਨਹੀਂ ਹੋਈ। ਮੈਂ ਪੰਜ ਸਿੱਖ ਮੁਕਲਾਵੇ ਜਾਣ ਜੋਗ ਹੀ ਮੰਨੇ ਹਨ। ਇਹ ਅਯੋਗ ਰੀਤ ਮੁਕਦੀ ਤੇ ਤਾਂ ਹੀ ਹੈ ਜੇ ਬੀਬੀ ਪੰਦਰਾਂ ਦਿਨ ਪਹਿਲੀ ਵਾਰ ਸਹੁਰੇ ਗਈ ਰਹਵੇ। ਫੇਰ ਮੁਕਲਾਵਾ ਤੋਰੇ ਹੀ ਕੋਈ ਨਾ।

ਇਕ ਸਿੱਖ ਨੇ ਕੁੜੀ ਅਕਾਲੀਆਂ ਨੂੰ ਦਿੱਤੀ ਸੀ। ਉਸ ਨੂੰ ਕਿਹੋ ਨੇ, ਤੂੰ ਕੂਕਿਆਂ ਦੇ ਗੁਰਦੁਆਰਿਓਂ ਟੁਰ ਜਾ, ਕੁੜੀ ਦਾ ਬੁਰਾ ਕੀਤਾ ਈ। ਕੁੜੀ ਨੂੰ ਮਾਸ ਬਨਾਉਣਾ ਤੇ ਕਾਲਾ ਬਾਣਾ ਪਾਉਣਾ ਪਵੇਗਾ। ਇਕ ਸਾਕ ਸਕੀਆਂ ਭੈਣਾਂ ਨੇ ਆਪੋ ਵਿਚ ਹੀ ਕੀਤਾ ਸੀ। ਇਕ ਦੀ ਧੀ ਤੇ ਇਕ ਦਾ ਪੁੱਤਰ ਸੀ, ਸੋ ਭੀ ਮਨ੍ਹਾ ਕੀਤਾ ਤੇ ਕਿਹਾ, ਤੁਸੀਂ ਸੱਤਾ ਤੇ ਅਣਖ ਮਾਰਦੇ ਹੋ, ਅਸਾਂ ਤੇ ਪੂਰਾ ਅਜਮਾ ਵੇਖਿਆ ਏ। ਗਊ, ਭੈਂਸ ਘੋੜੇ ਦੀ ਜੇ ਰੱਤ ਨਸਲ ਰਲ ਜਾਏ ਤਾਂ ਤੇਜੀ ਦੁੱਧ ਘੱਟ ਜਾਂਦੇ ਨੇ। ਇਕ ਸਿੱਖ ਕੁਦੇਸਣ ਕੀਤੀ ਸੀ, ਉਸ ਨੂੰ ਕਿਹੋ ਨੇ, ਤੂੰ ਕੂਕਾ ਤੇ ਰਹਿ ਸਕਨੈ ਪਰ ਪ੍ਰਸਾਦਿ ਨਹੀਂ ਵਰਤਾ ਸਕਦਾ। ਉਸ ਸਤਿਬਚਨ ਕੀਤਾ। ਮੇਰੇ ਲੜਕੇ ਸਾਧੂ ਸਿੰਘ ਦੀ ਅੱਖ ਨੂੰ ਚੋਭ ਆਈ ਦੇਖ ਕਿਹੋ ਨੇ, ਮਾਤਾ ਜੀ ਦਸਦੇ ਸੀ ਸੁਥਰੀ ਕਰ ਹਾਲਿਓਂ ਪਾਇਆਂ, ਸੱਟ ਚੋਭ ਅੱਖ ਦੀ ਹਟ ਜਾਂਦੀ ਹੈ। ਸੋ ਮੈਂ ਸਾਧੂ ਸਿੰਘ ਦੀ ਅੱਖ ਵਿਚ ਪਾਈ ਤੇ ਅੱਖ ਰਾਜੀ ਹੋ ਗਈ। ਸਤਿਗੁਰੂ ਜੀ ਸਭ ਦੌਰੇ ਤੇ ਮੇਲਿਆਂ ਉਤੇ ਪ੍ਰਚਾਰ ਕਰਾਉਂਦੇ ਰਹੇ ਕੇ ਕੂਕਿਆਂ ਨੇ ਵੋਟ ਕਾਂਗਰਸ ਨੂੰ ਦੇਣੇ ਹਨ। ਜੋ ਹੋਰ ਵਰਗਲਾਵੇ ਉਸ ਵਲ ਖਿਆਲ ਨਹੀਂ ਤੁਸਾਂ ਕਰਨਾ।

ਮਸੂਰ ਵਾਲ ਜ਼ਿਲਾ ਫੀਰੋਜ਼ਪੁਰ ੯, ੧੦, ੧੧ ਪੋਹ ਮਾਤਾ ਜੀਊਣ ਕੌਰ ਜੀ ਨਮਿਤ ਸਾਲਾਨਾ ਮੇਲਾ ਹੋਇਆ ਇਲਾਕੇ ਵਲੋਂ। ਰਾਗੀ, ਸ਼ਬਦੀ ਕਵੀ ਪੁਜੇ। ਪ੍ਰੀਤਮ ਸਿੰਘ ਜੀ ਪੱਦੀ ਵਾਲੇ ਭੀ ਪੁਜੇ। ੨੧ ਸਾਧਾਰਨ ਪਾਠਾਂ ਦੇ ਭੋਗ ਪਾਏ। ਸਤਿਗੁਰੂ ਜੀ, ਸਮੇਤ ਬਾਬਿਆਂ ਦਰਸ਼ਨ ਦਿੱਤੇ।

## ਵਧਾਈ ਭੇਜੀ

ਆਜ਼ਾਦ ਹਿੰਦ ਫ਼ੌਜ ਜਨਰਲ ਮੋਹਨ ਸਿੰਘ ਨੇ ਬਣਾਈ ਤੇ ਸੁਭਾਸ਼ ਚੰਦਰ ਬੋਸ ਨੇ ਸੰਭਾਲੀ। ਉਸ ਵਿਚੋਂ ਆਗੂ ਗੁਰਬਖ਼ਸ਼ ਸਿੰਘ ਢਿਲੋਂ, ਕਪਤਾਨ ਸ਼ਾਹ ਨਿਵਾਜ਼, ਤੇ ਪ੍ਰੇਮ ਕੁਮਾਰ ਸਹਿਗਲ ਜੋ ਕੈਦ ਹੋ ਗਏ ਸੀ, ਉਨ੍ਹਾਂ ਦੀ ਰਿਹਾਈ ਦੀ, ਸਤਿਗੁਰੂ ਜੀ ਜਵਾਹਰ ਲਾਲ ਨੂੰ ਵਧਾਈ ਦੀ ਤਾਰ ਅਲਾਹਾਬਾਦ ਭੇਜੀ ਕਿ ਇਹ ਆਜ਼ਾਦੀ ਮਿਲਣ ਦੀ ਮੋਹਤ ਹੋਈ ਹੈ। ਗਾਂਧੀ ਜੀ, ਮੌਲਾਣਾ ਆਜ਼ਾਦ, ਆਸਫ ਅਲੀ ਤੇ ਡਿਸਾਈ ਜੀ ਨੂੰ ਵਧਾਈ ਪਹੁੰਚਾਉਣੀ ਲਿਖਿਆ। ਇਹ ਉਸ ਅਵਾਜ਼ ਦਾ ਨਤੀਜਾ ਹੈ ਜੋ ਤੁਸਾਂ ਅੰਗਰੇਜ਼ ਨੂੰ ਕਿਹਾ ਹੈ ਹਿੰਦੁਸਤਾਨ ਛੱਡ ਦਿਓ। ੯-੧-੧੯੪੬ ਨੂੰ ਲਾਹੌਰ ਸਤਿਗੁਰੂ ਜੀ ਦੇ ਪਾਸ ਨਹਿਰੋਂ ਪਾਰ ਸ਼ਾਹਨਿਵਾਜ਼, ਸਹਿਗਲ, ਤੇ ਢਿਲੋਂ ਗਏ। ਸਤਿਗੁਰੂ ਜੀ ਅੱਗੋਂ ਆਦਰ ਨਾਲ ਉਨ੍ਹਾਂ ਦੀ ਗਲੀਂ ਮਾਲਾ ਉਨ

Quit India

ਦੀਆਂ ਤੇ ਨੋਟਾਂ ਦੇ ਹਾਰ ਪਾਏ। ਸਰੋਪਾ ਬਖ਼ਸ਼ੇ ਤੇ ਅਸੀਸ ਦਿੱਤੀ ਕਿ ਸਤਿਗੁਰੂ ਕਿਰਪਾ ਕਰੇ ਤੁਹਾਡੀ ਮੁਰਾਦ ਪੂਰੀ ਹੋਵੇ ਤੇ ਦੇਸ਼ ਆਜ਼ਾਦ ਹੋਵੇ। ਤੇ ਢਿਲੋਂ ਨੂੰ ਕਿਹੋ ਨੇ, ਮੇਰੀ ਰੀਝ ਹੈ ਮੈਂ ਤੇਰੇ ਸਿਰ ਤੇ ਸੋਹਣੇ ਕੇਸ ਵੇਖਾਂ ਕਿਉਂਕਿ ਉਸ ਨੇ ਕੈਦ ਵਿਚ ਪਿਆਂ ਮੁਨਾ ਦਿੱਤੇ ਸੀ। ਇਹ ਮੈਂ ਵੇਖਿਆ ਹੈ ਉਹ ਗੁਜਰਾਂਵਾਲੇ ਭੀ ਗਏ ਸੀ। ਕੈਦੋਂ ਆਜ਼ਾਦ ਹੋਣ ਦਾ ਕਾਰਨ ਆਪਣੀ ਹਿੰਮਤ ਤੇ ਸੁਭਾਸ਼ ਦਾ ਹੌਸਲਾ ਦਸਦੇ ਸੀ ਤੇ ਸਾਬਤ ਕਰਦੇ ਸੀ ਜੇ ਗੋਰਿਆਂ ਨੂੰ ਆਜ਼ਾਦ ਹਿੰਦ ਫ਼ੌਜ ਤੰਗ ਕਰ ਦੀਨ ਨਾ ਮਨਾਂਦੀ ਤਾਂ ਗੱਲਾਂ ਨਾਲ ਨਹੀਂ ਮੰਨਦੇ ਸੀ ਅੰਗਰੇਜ਼। ਸਾਨੂੰ, ਆਜ਼ਾਦ ਹਿੰਦ ਫ਼ੌਜ ਨੂੰ ਤੇ ਕਾਂਗਰਸੀ ਲੀਡਰਾਂ ਨੂੰ ਕੈਦਾਂ ਵਿਚੋਂ ਛੱਡਦਾ ਤੇ ਹੈ ਭੀ ਸੱਚ। ਸਭ ਦੀ ਮਿਲਵੀਂ ਹਿੰਮਤ ਹੀ ਆਜ਼ਾਦੀ ਪ੍ਰਾਪਤ ਕੀਤੀ ਹੈ। ਨਿਰੀ ਗਾਂਧੀ ਜਾਂ ਉਸ ਦੀ ਨੀਤੀ ਜਾਂ ਲੋਕਾਂ ਕਾਨੂੰਨ ਨਾਲ ਨਹੀਂ ਕੁਝ ਲਿਆ ਜਿਵੇਂ ਹੁਣ ਜਤਾ ਰਹੇ ਹਨ।

## ਬਾਬਾ ਜੀ ਦਾ ਦੂਜਾ ਅਨੰਦ ਮਾਤਾ ਚੰਦ ਕੌਰ ਜੀ

ਬਾਬਾ ਜਗਜੀਤ ਸਿੰਘ ਜੀ ਦਾ ਦੂਜਾ ਅਨੰਦ ੧੯ ਮਾਘ ੨੦੦੨ ਜ਼ਿਲਾ ਫ਼ੀਰੋਜ਼ਪੁਰ ਵਿਚ ਰੋਡੀਂ ਹੋਇਆ। ਵੇਦੀ ਵਿਚ ਹਵਨ ਕਰ ਅੰਮ੍ਰਿਤ ਛਕਾਇਆ ਸੰਤ ਪ੍ਰੀਤਮ ਸਿੰਘ ਜੀ ਚੋਲੇ ਕਿਆਂ ਵਾਲਿਆਂ। ਸੰਤ ਰਲਾ ਸਿੰਘ ਜੀ ਨੇ ਜੋੜੇ ਨੂੰ ਭਜਨ ਦੱਸਿਆ। ਮਾਤਾ ਕਰਤਾਰ ਕੌਰ ਪਿੰਡ ਬਾਜਾਖਾਨਾ ਰਿਆਸਤ ਫਰੀਦਕੋਟ ਦੀ ਜੰਮ, ਪਿਤਾ ਸਰਵਣ ਸਿੰਘ ਗੋਤ ਸਿੱਧੂ ਬਰਾੜ ਮਾਤਾ ਸਮਾਂ ਕੌਰ, ਉਮਰ ੧੪-੧੫ ਸਾਲ ਵਿਚ ਕੱਦ ਸਰੂਪ ਸੁੰਦਰ, ਗੁਰਮੁਖੀ ਪੜ੍ਹੀ ਨਾਲ, ਅੰਮ੍ਰਿਤ ਛਕਾਣ ਬ੍ਹਾਅਦ ਸ੍ਰੀ ਸਤਿਗੁਰੂ ਜੀ ਨੇ ਨਾਮ ਚੰਦ ਕੌਰ ਰੱਖਿਆ। ਗੁਰੂ ਹਰੀ ਸਿੰਘ ਜੀ ਮਹਾਰਾਜ ਗੁਰਦਿਆਲ ਸਿੰਘ ਜੀ ਦਾ ਨਾਮ ਕਰਤਾਰ ਸਿੰਘ ਤੋਂ ਬਦਲ ਗੁਰਦਿਆਲ ਸਿੰਘ ਰੱਖਿਆ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨਾਲ ਸਿੱਖਾਂ ਦਾ ਸੋ ਵਾਕ ਪੂਰਾ ਹੋਇਆ ਜੋ ੧੮-੧੯ ਸਾਲ ਹੋਏ ਕੀਤਾ ਸੀ।

ਗੁਰਦਿਆਲ ਸਿੰਘ ਬਾਜੇ ਦੇ, ਬੁਰਜੋਂ ਮੰਨਾ ਸਿੰਘ ਦੀ ਧੀ ਸਮਾਂ ਕੌਰ ਦਾ ਸਾਕ, ਸਰਵਣ ਸਿੰਘ ਬਾਜੇ ਦੇ ਵਲ ਕਰਾ ਵਿਆਹਿਆ। ਸੂਬਾ ਇੰਦਰ ਸਿੰਘ ਰੋਡਿਆਂ ਵਾਲਾ ਭੀ ਨਾ ਅਨੰਦ ਵਿਚ ਆਇਆ। ਸਮਾਂ ਕੌਰ ਸੂਬੇ ਦੀ ਭੈਣ ਦਯਾ ਕੌਰ ਦੀ ਧੀ ਸੀ। ਬਾਬਾ ਬਦਨ ਸਿੰਘ ਚੜਿਕ ਨੇ ਅਨੰਦ ਕਰਵਾਇਆ। ਸਤਿਗੁਰੂ ਜੀ ਨੇ ਗੁਰਦਿਆਲ ਸਿੰਘ ਤੇ ਬਦਨ ਸਿੰਘ

* ਬਾਜਾ ਜ਼ਿਲਾ ਬਠਿੰਡਾ ਦੇ ਗੁਰਦਿਆਲ ਸਿੰਘ ਦੇ ਪੁੱਤਰ ਸੰਤ ਸਿੰਘ, ਨਿਧਾਨ ਸਿੰਘ, ਬਸੰਤ ਸਿੰਘ, ਹੁਣ ਦਮਦਮੇ ਹਨ। ਤੇ ਸਰਵਣ ਸਿੰਘ ਜੀ ਹਰੀਪੁਰ ਭੀ ਏਥੇ ਨੇੜੇ ਹੀ ਜਗਜੀਤ ਨਗਰ ਰਹਿੰਦੇ ਹਨ। ਮੰਨਾ ਸਿੰਘ ਜੀ ਬੁਰਜ ਵਾਲਿਆਂ ਦੀ ਗੋਤ ਮੰਨਣ ਹੈ ਤੇ ਸਰਵਣ ਸਿੰਘ ਜੀ ਦੀ ਸਿੱਧੂ ਬਰਾੜ ਹੈ। ਜਿਵੇਂ ਆਮ ਬੋਲਾ ਹੈ, "ਨਾਮਧਾਰੀ ਸਿੱਖ ਤੇ ਦੂਜਾ ਖੁਲ੍ਹਾ ਸਿੱਖ, ਤਿਵੇਂ ਮਾਲਵੇ ਵਿਚ ਖੁਲ੍ਹੇ ਨੂੰ ਜੱਟ ਆਖਦੇ ਹਨ। ਜੱਟ ਨੂੰ ਕੂਕੇ ਸਿੱਖ ਦੀ ਧੀ ਦਾ ਸਾਕ ਕਿਉਂ ਕਰਾਇਆ। ਸੂਬਾ ਇੰਦਰ ਸਿੰਘ ਜੀ ਰੋਸ ਕੀਤਾ ਸੀ ਤੇ ਸਤਿਗੁਰੂ ਜੀ, ਠੀਕ ਨਾ ਸੀ ਜਾਣਦਾ।

ਜੀ ਨੂੰ ਡੰਨ ਲਾਇਆ ਤੇ ਕਿਹਾ, ਸਰਵਣ ਸਿੰਘ ਕੂਕੇ ਦੀ ਧੀ ਲੈ ਕੇ ਸਨਮੁਖ ਭੀ ਰਹੇਗਾ ਤੇ ਸਾਨੂੰ ਧੀ ਦੇਵੇਗਾ ਭੀ। ਸਿੱਖਾਂ ਕਿਹਾ, ਜੀ ਆਹੋ।

## ਗਵਾਂਢੀ ਸੁਖੀ ਰਖੀਏ

ਸਤਿਗੁਰੂ ਜੀ ੧੯ ਮਾਘ ਤੋਂ ੨ ਫਗਣ ਤਕ ਭੈਣੀ ਸਾਹਿਬ ਰਹੇ। ਸੰਤੋਖ ਸਿੰਘ ਜੀ ਵਾਲੇ ਗ੍ਰੰਥ ਦਾ ਪਾਠ ਕਰਾ ਸੁਣਦੇ। ਮੇਰੇ ਤੋਂ ਤੇ ਇਕ ਦੋ ਹੋਰ ਸਿੱਖਾਂ ਤੋਂ ਤੜਕਰਾ ਤੇ ਵੇਰਵਾ ਲਿਖਾਈ ਜਾਂਦੇ ਕਿ ਇਹ ਪ੍ਰਸੰਗ ਏਸ ਸਾਲ ਨਾਲ ਜਾਣ ਵਾਲਾ ਹੈ। ਇਕ ਰੋਜ਼ ਕੋਠੀ ਦੇ ਬਾਗ਼ ਵਾਲੇ ਖੇਤ ਬੰਨੇ ਬੀਜੇ ਆਪਣੇ ਰੁੱਖਾਂ ਦੀਆਂ ਟਹਿਣੀਆਂ ਕਟਾਈਆਂ ਜੋ ਗਵਾਂਢੀ ਦੇ ਖੇਤ ਦਾ ਹਰਜ ਕਰਦੀਆਂ ਸਨ, ਤੇ ਕਿਹਾ ਗਵਾਂਢੀ ਨੂੰ ਸੁਖੀ ਰਖੀਏ ਤਾਂ ਆਪਣੇ ਜੋਗ ਭੀ ਸੁਖ ਸਵਾਦ ਬਣਿਆ ਰਹਿੰਦਾ ਹੈ। ਗਵਾਂਢ ਦੇ ਇਕ ਖੇਤ ਵਾਲੇ ਦੀਆਂ ਝਿੰਗਾਂ ਕਿੱਕਰ ਨਾਲੋਂ ਕੱਟੀਆਂ ਆਪਣੇ ਖੇਤ ਵਿਚ ਉਡ ਆ ਪਈਆਂ ਉਸ ਦੇ ਘਰ ਪੁਚਾਈਆਂ ਤੇ ਕਿਹਾ, ਮਤੇ ਕੋਈ ਸਿੱਖ ਭੁਲੇਖੇ ਨਾਲ ਫੜ ਬਾਲੇ। ਭੈਣੀ ਸਾਹਿਬ ੧੦ ਫਗਣ ਤੋਂ ਸ਼ਹੀਦੀ ਬੁੰਗੇ ਪਾਠ ਤੋਰੇ ਆਦਿ ਗ੍ਰੰਥ ਸਾਹਿਬ ਦੇ ਤੇ ਸੰਗਤ ਜੋੜੀ ਰੋਣਕ ਵਧਾਈ।

ਸੰਤ ਭਗਤ ਸਿੰਘ ਜੀ ਖਿਆਲੇ ਜ਼ਿਲੇ ਲਾਇਲਪੁਰ ਦੇ ਬੀਮਾਰ ਹੋਏ ਹਸਪਤਾਲ ਜਾ ਪਏ ਤੇ ਸਤਿਗੁਰੂ ਜੀ ਨੂੰ ਅੰਦਰੋਂ ਯਾਦ ਕੀਤੋ ਨੇ। ਗੁਜਰਾਂਵਾਲੇ ਲਾਹੌਰ ਵੱਲ ਦਰਸ਼ਨ ਦੇਂਦੇ ਸੀ। ਸਾਧਾਂ ਖਿਆਲੇ ਸਲਾਹ ਕੀਤੀ, ਸਤਿਗੁਰੂ ਜੀ ਨੂੰ ਤਾਰ ਪਾਈਏ ਤਾਂ ਭਗਤ ਸਿੰਘ ਜੀ ਕਿਹਾ ਸੀ, ਗੁਰੂ ਨਾਨਕ ਨੂੰ ਕੌਣ ਤਾਰਾਂ ਪਾਂਦਾ ਸੀ ? ਜੇ ਉਹੋ ਜੋਤ ਹੈ ਤਾਂ ਆਪੇ ਆਉਣਗੇ। ਸਤਿਗੁਰੂ ਜੀ ਜਾ ਦਰਸ਼ਨ ਦਿੱਤਾ। ਇਹ ਸੰਤ ਜੀ ੧੮-੧੯ ਫਗਣ ਵਿਚਾਲੀ ਰਾਤੇ ਚੜ੍ਹੇ। ਇਨ੍ਹਾਂ ਦਾ ਪਰਿਵਾਰ ਹੁਣ ਸੰਤ ਨਗਰ ਹੈ। ਪੁੱਤਰ ਵੱਸਣ ਸਿੰਘ ਤੇ ਪੋਤਰੇ ਗੁਰਮੁੱਖ ਸਿੰਘ ਆਦਿਕ।

ਸਤਿਗੁਰੂ ਜੀ ੨੦ ਫਗਣ ੧੨ ਆਦਿ ਗ੍ਰੰਥ ਦੇ ਤੇ ਇਕ ਦਸਮ ਗ੍ਰੰਥ ਦਾ ਭੋਗ ਪਾਇਆ ਜੋ ੧੦ ਫਗਣ ਟੋਰੇ ਸੀ। ਬਾਬਿਆਂ ਤੇ ਚੰਦਰ ਹਾਂਸ ਜੀ ਤੋਂ ਸ਼ਬਦ ਸੁਣਿਆ। 'ਆਪਣੇ ਠਾਕੁਰ ਕੀ ਹਉਂ ਚੇਰੀ'। ਫੇਰ ਆਪ ਤਾਊਸ ਨਾਲ ਪੜ੍ਹਦੇ, "ਮੁੜ ਆਵੀਂ ਵੇ ਦਿਲਾਂ ਦਿਆ ਜਾਮਨਾ, ਲੋਕ ਦੇਂਦੇ ਤੇਰਾ ਵੇ ਮੇਹਣਾ" ਪੜ੍ਹਦੇ ਵੈਰਾਗੀ ਹੋਏ ਗਏ। ਅਥਰੂ ਦਾੜ੍ਹੇ ਤੋਂ ਕਿਰ ਕਿਰ ਕੁੜਤੇ ਤੇ ਪੈ ਪੈ ਆਸਣ ਤੇ ਪੈਂਦੇ ਸੀ। ਸੰਗਤ ਭੀ ਵੈਰਾਗੀ ਹੋਈ।

ਸਤਿਗੁਰੂ ਜੀ ਨੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੀ ਸਾਖੀ ਸੁਣਾਈ ਕਿ ਗੱਦੀ ਵਾਲੇ ਚੁਬਾਰੇ ਸਾਹਵੇਂ ਇਕ ਸਿੱਖ ਦੇ ਫੈਸਲੇ ਸਮੇਂ ਦੋ ਸਿੱਖ ਝੂਠਾ ਹੀ ਚੁਬਾਰੇ ਦਾ ਕੁੰਡਾ ਲਾਹਣ ਉਠ ਟੁਰੇ ਸੀ। ਸਹੁੰ ਦੇਣ ਦੀ ਪਾਰੋਂ। ਤਾਂ ਗੁਰੂ ਹਰੀ ਸਿੰਘ ਜੀ ਉਨ੍ਹਾਂ ਨੂੰ ਆਪ ਉਠ ਕੇ ਬਾਹੋਂ ਫੜ ਪਰਤਾ ਕਿਹਾ ਸੀ, ਤੁਹਾਨੂੰ ਤੇ ਮੇਰੀ ਲੱਜ਼ ਨਹੀਂ ਰਹੀ, ਪਰ ਮੈਨੂੰ ਤੁਹਾਡੀ ਲੱਜ਼ ਹੈ। ਸੋ ਤਿਵੇਂ ਹੁਣ ਸਤਿਗੁਰੂ ਜੇ ਸਾਨੂੰ ਝੂਠੇ ਕੁੰਡੇ ਗੁਰਦੁਆਰਿਆਂ ਦੇ ਲਾਹੁਣ ਵਲੋਂ ਬਾਹੋਂ ਫੜ ਸਕੇਗਾ, ਤਾਂ,

ਰਹਿ ਸਕਾਂਗੇ ਨਹੀਂ ਤੇ ਕੋਈ ਵਾਹ ਨਹੀਂ। ਮੈਂ ਉਨ੍ਹਾਂ ਦੋਹਾਂ ਸਿੱਖਾਂ ਦੇ ਨਾਮ ਨਹੀਂ ਲਿਖੇ ਕਿ ਟਿਕਾ ਮਾੜਾ ਲਗਾ ਮਤ ਦਿਸੇ।

## ਗੜਬੜ ਤੇਜ਼

ਸਤਿਗੁਰੂ ਜੀ ਲਾਹੌਰ ਮੈਂਬਰਾਂ ਦੇ ਫੈਸਲੇ ਸੁਣਨ ਗਏ ਸੀ। ਭੈਣੀ ਸਾਹਿਬ ਆ ਬਚਨ ਕੀਤੋ੍ਨੇ ਲਾਹੌਰ ਸਕੂਲਾਂ ਕਾਲਜਾਂ ਦੇ ਮੁੰਡਿਆਂ ਪੁਲਸ ਤੋਂ ਵੱਧ ਗਵਰਨਰ ਦੀ ਕਾਰ ਤੋਂ ਅੰਗਰੇਜ਼ ਝੰਡਾ ਪੁੱਟ ਸੁਟ, ਕਾਂਗਰਸੀ ਲਾ ਦਿੱਤਾ। ਉਹ ਚੁੱਪ ਕਰ ਚਲਾ ਗਿਆ। ਲਾਹੌਰ ਤੇ ਹੋਰ ਸ਼ਹਿਰੀਂ ਭੀ ਇਕ ਦੋ ਗੋਰੇ ਰੋਜ਼ ਮਾਰੇ ਜਾਂਦੇ ਹਨ। ਤੇ ਪਤਾ ਭੀ ਨਹੀਂ ਲਗਦਾ ਕੌਣ ਮਾਰਦਾ ਹੈ। ਆਜ਼ਾਦ ਹਿੰਦ ਫ਼ੌਜ ਦੇ ਕੈਦ ਕੀਤੇ ਮੁਕੱਦਮੇ ਚਲਾ ਅੰਗਰੇਜ਼ ਬਰੀ ਕਰ ਰਹੇ ਹਨ। ਗੜਬੜੀ ਤੇਜ਼ ਹੋ ਰਹੀ ਹੈ। ਹੁਣ ਅੰਗਰੇਜ਼ ਜਾਣ ਤੇ ਹੀ ਜਾਪਦਾ ਹੈ। ਕਹਿੰਦੇ ਹਨ, ਸੁਭਾਸ਼ ਦਾ ਪੱਕਾ ਪਤਾ ਨਹੀਂ ਰੂਸ ਵੱਲ ਨਿਕਲ ਗਿਆ ਹੈ ਕਿ ਹਵਾਈ ਜਹਾਜ਼ ਦੇ ਹਾਦਸੇ ਵਿਚ ਮਾਰਿਆ ਗਿਆ ਹੈ। ਲੜਾਈ ਰੁਕਦੀ ਨਹੀਂ ਜਾਪਦੀ। ਰੂਸ ਕੰਢੇ ਤੇ ਤਿਆਰ ਖੜਾ ਹੈ।

## ਚੁਗਾਵੇ ਦਾ ਹੋਲਾ

੩, ੪, ੫ ਚੇਤਰ ਹੋਲਾ ਚੁਗਾਵੇਂ ਜ਼ਿਲਾ ਅੰਮ੍ਰਿਤਸਰ ਵਿਚ ਹੋਇਆ। ਸਤਿਗੁਰੂ ਜੀ, ਸ਼ਬਦੀ ਜਥਿਆਂ, ਰਾਗੀਆਂ ਗੁਣੀਆਂ ਦਰਸ਼ਨ ਦਿੱਤੇ। ਲੰਗਰ ਦੀਵਾਨ ਦੀ ਸੇਵਾ ਸਭ ਨਗਰ ਨੇ ਬੜੇ ਚਾਅ ਤੇ ਸ਼ਰਧਾ ਨਾਲ ਕੀਤੀ। ਕੁਝ ਅਕਾਲੀ ਸਤਿਗੁਰੂ ਜੀ ਪਾਸ ਆਏ ਕਿ ਸਾਡੀ ਤੁਹਾਡੀ ਸੁਲਾਹ ਹੋਵੇ। ਸਤਿਗੁਰੂ ਜੀ ਉੱਤਰ ਦਿੱਤਾ, "ਖੜਕ ਸਿੰਘ ਅਕਾਲੀਆਂ ਦਾ ਬੇਤਾਜ ਬਾਦਸ਼ਾਹ ਹੈ। ਉਸ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਨਿੰਦਾ ਕੀਤੀ ਹੈ। ਜੋ ਮੈਂ ਜਰ ਨਹੀਂ ਸਕਦਾ। ਮੈਂ ਆਪਣੀ ਬੇਅਦਬੀ ਕੀਤੀ ਮਾਫ਼ ਕਰ ਸਕਦਾ ਹਾਂ। ਖੜਕ ਸਿੰਘ ਬੜਾ ਹਠੀ ਹੈ ਤੇ ਸਰਕਾਰ ਨੇ ਖਰੀਦ ਲਿਆ ਹੋਇਆ ਹੈ ਤਾਹੀਉਂ ਤਾਂ ੧੯੨੯ ਈਸਵੀ ਦੇ ਕਾਂਗਰਸ ਦੇ ਵੱਡੇ ਇਕੱਠ ਤੋਂ ਜਿਸ ਵਿਚ ਜਵਾਹਰ ਲਾਲ ਦੀ ਪ੍ਰਧਾਨਗੀ ਤਲੇ ਦੇਸ਼ ਨੂੰ ਆਜ਼ਾਦ ਕਰਾਉਣ ਦਾ ਦੇਸ਼ ਭਗਤਾਂ ਪ੍ਰਣ ਲਿਆ ਸੀ, ਤਦ ਤੋਂ ਖੜਕ ਸਿੰਘ ਅਕਾਲੀਆਂ ਨੂੰ ਭੀ ਕਾਂਗਰਸ ਨਾਲ ਮਿਲੋਣੋਂ ਰੋਕ ਰਖਿਆ ਹੈ। ਜੋ ਗਿਆ ਹੈ, ਉਸ ਤੋਂ ਵੱਧ ਕੇ ਹੀ ਦੇਸ਼ ਸੇਵਾ ਵਿਚ ਗਿਆ ਹੈ। ਅਕਾਲੀ ਭੀ ਉਸ ਤੋਂ ਤੰਗ ਹਨ। ਮੈਂ ਨਹੀਂ ਉਸ ਨਾਲ ਮਿਲ ਤੁਰ ਸਕਦਾ।

ਸਤਿਗੁਰੂ ਜੀ ਭੁਲਰਾਂ ਦੀ ਸੰਗਤ ਕਵੇਲੇ ਆਈ ਨੂੰ ਦੇਖ ਬਚਨ ਕੀਤਾ, ਭੁਲਰਾਂ-ਵਾਲਿਓ ਤੁਸੀਂ ਭੁਲੇ ਹੀ ਰਹੇ। ਚੁਗਾਵਾਂ ਤਾਂ ਹੋਲਾ ਹੋਣ ਕਰ ਸ਼ਹਿਰ ਬਣ ਗਿਆ ਹੈ। ਤਦੋਂ ਚੁਗਾਵਾਂ ਨੱਗਰ ਹੀ ਸੀ। ਪਰ ਹੁਣ ਮੈਂ ਜਾ ਵੇਖਿਆ ਹੈ, ਹਰ ਵਸਤ ਬਜ਼ਾਰ ਦੂਰ ਤਕ ਸੜਕ

ਪਕੀ ਦੇ ਦਵਾਲੇ ਦਿਸਦੀ ਹੈ। ਇਹ ਉਹ ਬਚਨ ਸਤ ਹੋਇਆ ਜੋ ਸਤਿਗੁਰੂ ਜੀ ੨੦੦੨ ਦੇ ਹੋਲੇ ਤੇ ਕੀਤਾ ਸੀ। ਪਰ ਭੁਲਰ ਥੋੜੇ ਹੀ ਵਧੇ ਹਨ।

ਸ. ਆਤਮਾ ਸਿੰਘ ਜੀ ਆਪਣੇ ਉਤਸ਼ਾਹੀ ਵਹਿਣ ਵਿਚ ਪਿਆਂ ਆਪਣੇ ਨਾਲ ਵਰਤੀਆਂ ਵਾਰਤਾ, ਭਰਜਾਈ ਨਾਲ ਸ਼ਰਤ ਲਾ ਤਪਦੇ ਤੇਲ ਵਿਚ ਹੱਥ ਪਾਉਣਾ ਤੇ ਸਤਿਗੁਰੂ ਜੀ ਦਾ ਸ਼ਿਮਲੇ ਦੇ ਰਸਤੇ ਵਿਚ ਖੱਡ ਵਿਚ ਡਿੱਗਦੀ ਕਾਰ ਨੂੰ ਬਾਂਹ ਦਾ ਆਸਰਾ ਦੇ ਬਚਾਉਣਾ ਤੇ ਆਪਣਾ ਦੰਪਤੀ ਦਾ ਬੀੜ ਵਿਚ ਜਾਣਾ ਤੇ ਸਤਿਗੁਰੂ ਜੀ ਦਾ ਦੂਰੋਂ ਹੀ ਕਹਿਣਾ ਵੱਡਾ ਸ਼ਰਧਾਲੂ ਸ਼ਰਤਾਂ ਲਾਂਦਾ ਤੇ ਅਜ਼ਮਾਂਦਾ ਏ, ਕਹਿਣਾ ਸੁਣਾ ਕਿਹਾ, ਸੱਚੇ ਦੇ ਸਿਦਕ ਵਿਚ ਰਤਿਆਂ ਨੂੰ ਕੱਚਿਆਂ ਤੋਂ ਕੀ ਖਤਰਾ ? ਤੇ ਕਿਹਾ, ਪ੍ਰੋਗ੍ਰੈਸਿਵ ਪਾਰਟੀ ਜੋ ਕੁਝ ਕੂਕੇ ਤਨਖਾਹੀਆਂ ਦੀ ਬਣੀ ਮੇਲੇ ਵਿਚ ਫਿਰ ਰਹੀ ਹੈ, ਉਸ ਤੋਂ ਨਾਮਧਾਰੀਆਂ ਨੂੰ ਸੁਚੇਤ ਰਹਿਣਾ ਚਾਹੀਦਾ ਹੈ।

## ਤਨਖਾਹ ਮੰਨੀ

'ਪ੍ਰੋਗ੍ਰੈਸਿਵ ਪਾਰਟੀ, ਮੰਗਲ ਸਿੰਘ ਲਾਇਲਪਰੀ, ਪ੍ਰੀਤਮ ਸਿੰਘ ਡਫਰਕੇ, ਬਾਵਾ ਸਿੰਘ ਜਗਦੇ, ਹਰਬੰਸ ਸਿੰਘ ਪ੍ਰਵਾਨਾ ਆਦਿ ਬਹੁਤ ਬਰਖਿਲਾਫ਼ ਬੋਲਦੇ ਤੇ ਕਹਿੰਦੇ, ਜੋ ਸਾਨੂੰ ਗਿਲਾਂ ਦੇ ਹੋਲੇ ਤੇ ਤਨਖਾਹੀ ਕੀਤਾ ਗਿਆ ਹੈ, ਅਸੀਂ ਉਸ ਵਿਚ ਸੱਚੇ ਹਾਂ ਤੇ ਸਤਿਗੁਰੂ ਜੀ ਪੱਖ ਵਰਤਿਆ ਹੈ। ਕੁਝ ਸਿੱਖਾਂ ਸਮਝਾਇਆ ਤਾਂ ਮੰਗਲ ਸਿੰਘ ਲਾਇਲਪੁਰੀ ਤੇ ਪ੍ਰੀਤਮ ਸਿੰਘ ਕਵੀ ਡਫਰਕੇ ਨੇ ਤਾਂ ਤਨਖਾਹ ਮੰਨ ਕੇ ਆਪੋ ਵਿਚ ਇਕ ਦੂਜੇ ਦਾ ਮੂੰਹ ਕਾਲਾ ਕੀਤਾ। ਪਰ ਹੋਰ ਸਾਥੀ ਪੰਥੋਂ ਪਰ੍ਹਾਂ ਹੀ ਗਏ। ਗੁਰੂ ਘਰ ਦੇ ਨਿੰਦਕ ਹੀ ਬਣੇ ਰਹੇ। ਸਗੋਂ ਬਾਅਦ ਬਾਵਾ ਸਿੰਘ 'ਸਚਾਈ ਦਾ ਖ਼ੂਨ' ਮੋਟੇ ਅੱਖਰਾਂ ਵਿਚ ਉਪਰ ਛਾਪ ਇਸ਼ਤਿਹਾਰ ਵਿਚ ਲਿਖਿਆ ਕਿ ਉਹਨਾਂ ਨਾਲ ਧਕਾ ਕੀਤਾ ਗਿਆ ਹੈ। ਇਹ ਸਮਾਂ ਅੱਗੋਂ ਆਵੇਗਾ ਕਿ ਪ੍ਰੀਤਮ ਸਿੰਘ ਤੇ ਮੰਗਲ ਸਿੰਘ ਪੰਥ ਵਿਚ ਚਿਰਕੇ, ਛੇਤੀ ਆ ਮਿਲੇ। ਪਰ ਜੋ ਮੁਨਕਰ ਸੀ ਸੋ ਮੁਨਕਰ ਹੀ ਰਹੇ। ਹਾਂ, ਅਸਲ ਆਤਮਾ ਜਿਵੇਂ ਦਾ ਕਿਸੇ ਦਾ ਹੁੰਦਾ ਹੈ, ਸੋ ਸਾਬਤ ਹੋਣੋਂ ਨਹੀਂ ਰਹਿੰਦਾ। ਜਿਵੇਂ ਗੁਰਵਾਕ ਹੈ, 'ਗੁਪਤ ਕਮਾਣਾ ਪ੍ਰਗਟ ਹੋਵੈ' ਤੇ 'ਜੋ ਜੀਅ ਹੋਇ ਸੋ ਉਗਵੈ।'

ਲੰਗਰ ਸੋਧੀਆਂ ਖੁਲ੍ਹਿਆਂ ਤੇ ਮਾਈਆਂ ਦਾ ਵੱਖ ਵੱਖ ਪਕਦਾ ਤੇ ਵਰਤਦਾ। ਤੋਟ, ਥੁੜ, ਔਖ ਉਕਾ ਹੀ ਨਾ ਕਿਸੇ ਯਾਤਰੂ ਸੇਵਕ ਨੂੰ ਹੋਈ। ਇਕ ਲੰਗੋਟ ਬੰਦ ਸਾਧੂ ਮੇਲੇ ਵਿਚ ਝਾੜੂ ਦੇਂਦਾ ਤੇ ਟੋਏ ਪੂਰਦਾ ਰਸਤੇ ਸਾਫ਼ ਕਰਦਾ, ਕਿਸੇ ਨਾਲ ਬੋਲਦਾ ਭੀ ਨਾ, ਚਾਰ ਪੰਜ ਦਿਨ ਸੇਵਾ ਕਰਦਾ ਰਿਹਾ। ਕਈ ਲੋਕ ਕਹਿੰਦੇ ਤੇ ਰਹੇ, ਇਹ ਸਰਕਾਰੀ ਖੁਫ਼ੀਆ ਹੈ। ਸਮੇਂ ਦੀ ਭਾਖਿਆ ਲੈਣ ਲਈ ਆਇਆ ਹੈ। ਪਰ ਉਹ ਹੋਲੇ ਵਿਚ ਉਸੇ ਸੰਤ ਮਤੇ ਵਿਚ ਰਿਹਾ। ਤੇ ਮੇਲੇ ਦੇ ਭੋਗ ਬਾਅਦ ਚਲਾ ਗਿਆ।

## ਗੁਰਮੁਖੀ ਪੜ੍ਹਿਆਂ ਦੇ ਹੀ ਅਨੰਦ ਹੋਣਗੇ

ਅੱਗੋਂ ਹੋਲਾ ਸਾਧ ਸੰਗਤ ਵਿਚ ਸੁਣਾਇਆ ਗਿਆ। ਕਿ ਜੇ ਗੁਰੂ ਕਰਾਇਆ ਤਾਂ ਸ਼ੇਖੂਪੁਰੇ ਬੇਦਾਦ ਜ਼ਿਲੇ ਗੁਜਰਾਂਵਾਲੇ ਵਿਚ ਹੋਵੇਗਾ। ਰੋਜ਼ ਅਨੰਦ ਭੀ ਕਈ ਜੋੜਿਆਂ ਦੇ ਹੁੰਦੇ ਰਹੇ ਤੇ ਏਸ ਹੋਲੇ ਚੁਗਾਵੇਂ ਦੇ ਤੇ ਸੁਣਾਇਆ ਗਿਆ ਸਤਿਗੁਰੂ ਜੀ ਵਲੋਂ ਕਿ ਕੁਝ ਚਿਰ ਦਾ ਸਤਿਜੁਗ ਵਿਚ ਛਾਪ ਕਹਿ ਦਿੱਤਾ ਹੋਇਆ ਹੈ ਕਿ ਅੱਗੋਂ ਗੁਰਮੁਖੀ ਪੜ੍ਹਿਆਂ ਹੋਇਆਂ ਜੋੜਿਆਂ ਦੇ ਹੀ ਅਨੰਦ ਹੋਣਗੇ।

੧੦੧ ਪਾਠਾਂ ਦੇ ਭੋਗ ਭੀ ਸਾਧ ਸੰਗਤ ਦੇ ਸੁਤੇ ਕੀਤੇ ਪਾਠਾਂ ਤੇ ਅਨੰਦਾਂ ਵਾਲਿਆਂ ਵਲੋਂ ਪਾਏ ਗਏ। ਇਕ ਨੇ ਮਸਤ ਹੋ ਮਸਤੀ ਵਿਚ ਗੁਟਕਾ ਗਾਤਿਰਿਉਂ ਉਤਾਂਹ ਸੁਟਿਆ। ਉਤਾਂਹ ਸਾਇਬਾਨ ਦੇ ਰਸੇ ਤੇ ਜਾ ਅੜਿਆ, ਤਲੇ ਨਾ ਡਿੱਗਾ। ਇਕ ਮਸਤ ਹੋਇਆ ਵੰਝ ਰਾਹ ਚਾਨਣੀ ਤੇ ਨਾਚ ਕਰਦਾ ਦੂਜੇ ਪਾਸੇ ਦੇ ਵਾਂਸ ਤੋਂ ਜਾ ਉਤਰਿਆ। ਇਕ ਬੱਚਾ ਮਸਤੀ ਨਾਲ ਸਾਰੇ ਦੀਵਾਨ ਵਿਚ ਨ੍ਰਿਤ ਕਰਦਾ ਰਿਹਾ ਪਰ ਨਾ ਸਤਿਗੁਰਾਂ ਦੇ ਆਸਣ ਤੇ ਪੈਰ ਧਰਿਆ ਤੇ ਨਾ ਕਿਸੇ ਉਤੇ ਡਿੱਗਾ। ਪਰ ਰਿਹਾ ਭੀ ਬਹੁਤ ਬੇਸੁਧ। ਸਤਿਗੁਰੂ ਜੀ ਭੋਗ ਸਮੇਂ ਬਚਨ ਕੀਤਾ, ਜਿਵੇਂ ਭੈਣੀ ਸਾਹਿਬ ਸੰਤ ਰਲਾ ਸਿੰਘ ਜੀ ਮਸਤ ਹੋਏ ਸੀ, ਤਾਂ ਅਸਾਂ ਜਾਣਿਆ ਸੀ, ਮੇਲਾ ਸਫਲ ਹੋਇਆ ਹੈ ਤਿਵੇਂ ਹੀ ਇਨ੍ਹਾਂ ਤਿੰਨਾਂ ਮਸਤਾਂ ਨੇ ਸਾਡਾ ਹੋਲੇ ਦੇ ਭੋਗ ਸਮੇਂ ਦਾ ਸਵਾਦ ਬਣਾ ਦਿੱਤਾ ਹੈ। ਅਰਦਾਸਾ ਹੋਇਆ ਕੜਾਹ ਪ੍ਰਸ਼ਾਦਿ ਵਰਤਿਆ, ਸੰਗਤ ਵਿਦਾ ਹੋਈ, ਹੋਲਾ ਹੋਇਆ ੨੦੦੨ ਦਾ। ੩, ੪, ੫, ੬ ਚੇਤਰ, ਚੁਗਾਵੇਂ।

ਜਿਵੇਂ ੧੯੯੭ ਸੰਮਤ ਤੋਂ ਕੀਤੇ ਸਤਿਗੁਰ ਬਦ।
ਵਿਚ ਮੇਲਿਆਂ ਹੋਵਣਗੇ, ਨਹੀਂ ਕਰਨੇ ਘਰੀਂ ਅਨੰਦ।
ਤਿਵੇਂ ੨੦੦੨ ਤੋਂ ਦਿੱਤਾ ਹੁਕਮ ਸੁਣਾ।
ਜੋੜੇ ਗੁਰਮੁਖੀ ਪੜ੍ਹੇ ਦਾ ਕਰਨਾ ਜੋਗ ਵਿਆਹ।
੩, ੪, ੫, ੬, ਚੇਤ ਨੂੰ ਹੋਲਾ ਹੋਇਆ ਚੁਗਾਵੇਂ,
ਫਿਰ ਭੀ ਭੁਲਣਹਾਰ ਹਾਂ, ਵਹਿਮੀ, ਲਿਖਾਂ ਸੋਚ ਸੋਚ ਭਾਵੇਂ।
ਗੁਰਜੱਸ ਕਰਨਾ ਧਰਮ ਜਾਣਿਆ, ਹੋਰ ਮੰਗ ਨਹੀਂ ਕੋਈ।
ਬੱਚਾ ਜਾਣ ਕੇ ਬਖਸ਼ ਦੇਵਣੀ, ਜੋ ਭੁਲ ਮੈਥੋਂ ਹੋਈ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

## ਸੰਮਤ ੨੦੦੩ ਬਿਕ੍ਰਮ

ਸ੍ਰੀ ਰਾਗ ਕੀ ਵਾਰ, ਮਹਲਾ ੩, ਪਉੜੀ। ਹਰਿ ਕੇ ਸੰਤ ਸੁਣਹੁ ਜਨ ਭਾਈ।
ਹਰਿ ਸਤਿਗੁਰ ਕੀ ਇਕ ਸਾਖੀ। ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ, ਤਿਨਿ
ਜਨਿ ਲੈ ਹਿਰਦੈ ਰਾਖੀ। ਹਰਿ ਅੰਮ੍ਰਿਤ ਕਥਾ ਸਰੇਸ਼ਟ ਊਤਮ ਗੁਰਬਚਨੀ ਸਹਜੇ ਚਾਖੀ।
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ, ਜਿਉ ਸੂਰਜ ਰੈਣਿ ਕਿਰਾਖੀ।
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ, ਸੋ ਦੇਖਿਆ ਗੁਰਮੁਖਿ ਆਖੀ।

ਸ੍ਰੀ ਰਾਗ ਮਹੱਲਾ ੩ "ਜੇਹਾ ਸਤਿਗੁਰੂ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ। ਇਹੁ ਸਹਸਾ ਮੂਲੇ ਨਾਹੀ, ਭਾਉ ਲਾਇ ਜਨੁ ਕੋਇ। ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ। ...ਅੰਤਰਿ ਜੋਤਿ ਪਰਗਟੁ ਪਾਸਾਰਾ, ਗੁਰਸਾਖੀ ਮਿਟਿਆ ਅੰਜਿਆਰਾ।" ਗੁਰਵਾਕ ਮੈਂ ਇਸ ੨੦੦੩ ਸਾਲ ਦੇ ਅਰੰਭ ਜੋਗ ਮੰਗਲ ਲਿਖਦਾ ਹਾਂ। ਤੇ ਇਨ੍ਹਾਂ ਗੁਰਵਾਕਾਂ ਦਾ ਹੀ ਭਾਵ ਆਪਣੇ ਅੰਦਰ ਵਸਾਂਦਾ ਹਾਂ। ਸਾਖੀ ਪੜ੍ਹਨ ਸੁਣਨ ਵਾਲਿਆਂ ਨੂੰ ਭੀ ਇਨ੍ਹਾਂ ਗੁਰਵਾਕਾਂ ਦਾ ਭਾਵ ਹੀ ਅੰਦਰ ਵਸਾਉਣ ਦੀ ਅਰਜ਼ ਕਰਦਾ ਹਾਂ।

ਅੱਜ ਅੰਮ੍ਰਿਤ ਵੇਲੇ ਉਠਦਿਆਂ ਇਹ ਤੁਕਾਂ, 'ਜੋ ਉਪਜਿਓ ਸੋ ਬਿਨਸਿ ਹੈ, ਪਰੋ ਆਜੁ ਕੈ ਕਾਲ। ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ।' ਹੀ ਮੇਰੇ ਮੂੰਹ ਵਿਚੋਂ ਨਿਕਲੀਆਂ ਤੇ ਮੈਂ ਧਾਰਿਆ ਕਿ ਹਰਿ ਗੁਣ ਗੁਰੂ ਜੀ ਦਾ ਜੱਸ-ਜੀਵਨ ਜੋ ਤੂੰ ਰੋਜ਼ ਲਿਖਦਾ ਹੈਂ, ਉਸ ਵਲੋਂ ਕੁਝ ਗਾਫਲੀ ਹੋਈ ਹੈ। ਜੇ ਅੱਜ ਤੋਂ ਕਲ ਪੈ ਗਿਆ ਬਿਨਸ ਜਾਣ ਵਿਚ, ਤਾਂ ਤੂੰ ਲਾਭ ਖੱਟ ਤੇ ਡਟ ਕੇ ਗੁਰੂ ਜੱਸ ਲਿਖਣ ਦੀ ਸੇਵਾ ਕਰ। ਕੀ ਪਤਾ ਕਿਸ ਪਲ ਕਾਲ ਆ ਗ੍ਰਸੇ।

ਸਤਿਗੁਰੂ ਪਰਤਾਪ ਸਿੰਘ ਜੀ ਨੂੰ ਸਾਖੀ ਰੂਪ ਸਾਖਿਆਤ ਸਤਿਗੁਰੂ ਰਾਮ ਸਿੰਘ ਜੀ ਦਾ ਸਰੂਪ ਜਾਣ ਜੋ ਮੈਨੂੰ ਗਿਆਨ ਮਿਲਿਆ ਹੈ, ਤੇ ਅੰਤਰ ਆਤਮੇ ਜੋਤਿ ਪ੍ਰਗਟ ਹੋ ਕੇ ਜੋ ਉਸ ਨੇ ਪ੍ਰਗਾਸ ਕੀਤਾ ਹੈ, ਸੋ ਮੈਂ ਸਾਧ ਸੰਗਤ ਦੀ ਭੇਟਾ ਕਰਦਾ ਹਾਂ। ਮੈਂ ਗੁਰਬਾਣੀ ਦਾ ਅਰਥ ਤੇ ਨਹੀਂ ਕਰਦਾ ਪਰ ਅਰਜ਼ ਸਾਧ ਸੰਗਤ ਅੱਗੇ ਕਰਦਾ ਹਾਂ। ਜਿਸ ਦਾ ਸਾਖੀ, ਭਾਵ ਸਾਖਿਆਤ ਗੁਰੂ ਤੇ ਨਿਸਚਾ ਨਾ ਟਿਕੇ ਉਹ 'ਗੁਰ ਕੀ ਮੂਰਤਿ ਮਨ ਮਹਿ ਧਿਆਨੁ' ਗੁਰਵਾਕ ਦੀ ਕਮਾਈ ਨਹੀਂ ਕਰ ਸਕਦਾ। ਗੁਰੂ ਨਾਨਕ ਜੀ ਤਾਂ ਕਹਿੰਦੇ ਹਨ, "ਨਾਨਕ ਏਕ ਜੋਤਿ ਦੋਇ ਮੂਰਤੀ ਸਬਦਿ ਮਿਲਾਵਾ ਹੋਇ" ਭਾਵ ਦੋਹਾਂ ਮੂਰਤੀਆਂ ਅਦ੍ਰਿਸ਼ਟ ਤੇ ਦਿਸਦੇ ਸਤਿਗੁਰ ਨੂੰ ਇਕੋ

ਜਾਣੋ। ਸ਼ਬਦ ਦੀ ਕਮਾਈ ਕੀਤਿਆਂ ਮੇਲ ਹੋਵੇਗਾ।

## ਦੌਰਾ ਸਿਆਲਕੋਟ

ਸਤਿਗੁਰੂ ਜੀ ਸਾਧ ਸੰਗਤ ਦੀ ਅਰਜ਼ ਪ੍ਰਵਾਨ ਕਰ ਚੁਗਾਵੇਂ ਹੋਲੇ ਤੋਂ ਸਿਆਲਕੋਟ ਦੇ ਜ਼ਿਲੇ ਦਾ ਦੌਰਾ ਅਰੰਭਿਆ। ਸਾਥ ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ, ਬਹਾਲ ਸਿੰਘ ਜੀ ਕਵੀ ਰੋੜਿਆਂ ਵਾਲੇ, ਤੇ ਸੋਹਣਾ ਸੁੰਦਰ ਸੰਦਲ ਕੋਟਲੀ ਦੇ ਰਾਗੀ ਲਏ। ਵੱਡੇ ਬਾਬਾ ਜੀ ਨੂੰ ਭੀ ਸਾਥ ਲਿਆ। ਛਨੀਆਂ ੮ ਚੇਤਰ ੯ ਮਦੋ, ੧੦ ਕਿਆਮਪੁਰ ਘੁੱਕੇ ਕੇ ੧੧, ਭਿੱਖੀ ਕੇ ੧੨, ਸੈਦੂ ੧੩, ਅੱਗੋਂ ਦੇਹ ਢਿਲੀ ਹੋਣ ਕਰ ਆਪ ਭੈਣੀ ਸਾਹਿਬ ਆਏ ਤੇ ਬਾਬਾ ਜੀ ਨੂੰ ਦੌਰੇ ਸੰਗਤ ਨਾਲ ਟੋਰਿਆ ੧੫ ਸੁਜਾਦੇ, ੧੬ ਚਵਿੰਡੇ, ਦਰਸ਼ਨ ਦਿੱਤੇ। ਇਕ ਬੀਬੀ ਨੇ ਬਾਬਾ ਜੀ ਅੱਗੇ ਆਪਣੇ ਘਰ ਚਰਨ ਪਾਉਣ ਦੀ ਅਰਜ਼ ਕੀਤੀ। ਬਾਬਾ ਜੀ ਕਿਹਾ, ਸੁਣਿਆ ਹੈ, ਤੂੰ ਵੱਟ ਗੁਰੂ ਕੇ ਹੁਕਮ ਦੇ ਉਲਟ ਦਿੱਤਾ ਹੈ। ਉਹ ਬੀਬੀ ਬੜਾ ਰੋਈ। ਪਰ ਮੂੰਹੋਂ ਕੋਈ ਗੱਲ ਨਾ ਕੀਤੀ। ਤਾਂ ਬਾਬਾ ਜੀ ਬੇਵੱਸੀ ਸਾਬਤ ਹੋਈ ਜਾਣ ਉਸ ਨੂੰ ਸੰਗਤ ਦੇ ਜੋੜੇ ਝਾੜਨ ਦੀ ਤਨਖਾਹ ਲਾ ਉਸ ਦੇ ਘਰ ਚਰਨ ਪਾਏ ਤੇ ਕਿਹਾ, ਇਸਤ੍ਰੀ ਜਾਤੀ ਨੂੰ ਬਹੁਤ ਮਜ਼ਬੂਰੀਆਂ ਹੁੰਦੀਆਂ ਹਨ। ਧੰਨ ਇਹ ਹਨ ਜੋ ਜਿਤਨੇ ਸੰਕਟਾਂ ਵਿਚੋਂ ਲੰਘ ਸਤਿ ਸੰਗਤ ਦਾ ਚਾਅ ਚਿਤ ਵਿਚ ਰੱਖੀ ਆਉਂਦੀਆਂ ਹਨ।

ਵੱਟਾਂ ਵਿਚ ਕਈ ਸਾਕ ਛੁਟੇ, ਸੱਜਣ ਟੁਟੇ ਪਰ ਕੂਕੇ ਸਮਝਦੇ, ਸਤਿਗੁਰੂ ਜੀ ਦੁਚਿਤੀ ਮੁਕਾਈ ਹੈ। ਸਤਿਗੁਰੂ ਜੀ ਦੇ ਹੁਕਮ ਵਿਚ ਵੱਟ ਦਿੱਤਿਆਂ ਨਾਮਧਾਰੀ ਪੰਥ ਦਾ ਇਤਫਾਕ ਜਾਪਦਾ ਤੇ ਸਾਬਤ ਹੁੰਦਾ ਕਿ ਅੰਗਰੇਜ਼ ਦੀ ਚਾਲ ਦੇ ਜਾਲ ਵਿਚ ਫਸ ਕੂਕਾ ਮਨ ਦੀ ਨਸ ਭਜ ਨਹੀਂ ਕਰਦਾ, ਗੁਰੂ ਹੁਕਮ ਦੀ ਵਰਤੋਂ ਕਰਦਾ ਹੈ। ਮਹਿਮਦਵਾਲੀ, ਖਾਰੇ, ਗੀਗੇਵਾਲੀ, ਬਦੋਮਲੀ, ੧੭ ਤੋਂ ੨੦ ਤਕ ੨੧ ਚੇਤਰ ਚਕੜਾਲੀ, ਕਿਸ਼ਨ ਕੌਰ ਦੇ ਖੂਹ ਤੇ ਪਾਠ ਦਾ ਭੋਗ ਪਾ ਦੌਰਾ ਬੰਦ ਕਰ ਬਾਬਾ ਜੀ ਲੱਭਣ ਪਿੰਡ ਦੇ ਵਿਚ ਦੀ ਢੋਲਕ ਨਾਲ ਸ਼ਬਦ ਪੜ੍ਹਦਿਆਂ ਲੰਘੇ। ਕਿਉਂਕਿ ਸ਼ੇਰ ਸਿੰਘ ਲੱਭਣ ਦੇ ਭਰਾ ਕਿਹਾ ਸੀ, ਮੈਂ ਭਰਾ ਨੂੰ ਮਾਰ ਪਈ ਦਾ ਦੁੱਖ ਲੈਣਾ ਹੈ। ਕੂਕਿਆਂ ਨੂੰ ਰਾਹੋਂ ਨਹੀਂ ਲੰਘਣ ਦੇਣਾ ਪਰ ਪਿੰਡੋਂ ਹੀ ਕਿਤੇ ਨਿਕਲ ਗਿਆ ਜਦ ਕੂਕੇ ਆਏ।

## ਵਿਚਾਰ ਵਟਾਂਦਰੇ

ਸਤਿਗਰੂ ਜੀ ਵੈਸਾਖੀ ਅੰਮ੍ਰਿਤਸਰ ਮਨਾਈ। ਹਵਨ ਹੋਇਆ, ਇਕ ਅਨੰਦ ਭੀ ਹੋਇਆ। ਭੈਣੀ ਸਾਹਿਬੋਂ ਹੋ ੩ ਵਸਾਖ ਪਹਾੜ ਗੰਜ ਦਿੱਲੀ ਡੀ. ਏ. ਵੀ. ਹਾਈ ਸਕੂਲ ਦੀ ਗਰਾਊਂਡ ਵਿਚ ਜਵਾਹਰ ਲਾਲ ਜੀ ਨਾਲ ਮਿਲ ਉਦਮ ਕਰ ਕੁਝ ਕਾਂਗਰਸੀ ਲੀਡਰਾਂ ਦਾ

ਇਕੱਠ ਕਰ ਸਮੇਂ ਤੇ ਵਿਚਾਰਾਂ ਕੀਤੀਆਂ। ਦੂਰ ਨੇੜੇ ਦੇ ਦੇਸ਼ ਭਗਤਾਂ ਦੇ ਖਿਆਲ ਵਟਾਂਦਰੇ ਹੋਏ ਦੇਸ਼ ਦੇ ਲਾਭ ਲਈ।

## ਗੁਜਰਾਂਵਾਲੇ ਮੇਲੇ

ਸਤਿਗੁਰੂ ਜੀ ਗੁਜਰਾਂਵਾਲੇ ਦਰਸ਼ਨ ਦਿੱਤੇ। ਮਾਈਆਂ ਨੇ ੧੯ ਵੈਸਾਖ ਤੋਂ ਸੁਚ ਸੰਜਮ ਧਾਰ ਪਾਠ ਆਦਿ ਗ੍ਰੰਥ ਸਾਹਿਬ ਜੀ ਦੇ ਅਰੰਭੇ ਸੀ। ਵਰਨੀਆਂ ਭੀ ਕਰਦੀਆਂ, ਦੀਵਾਨ ਲਾਂਦੀਆਂ, ਮਸਤ ਭੀ ਹੁੰਦੀਆਂ। ਸਤਿਗੁਰੂ ਜੀ ਸੇਠਾਂ ਦੇ ਖੂਹ ਤੇ ਡੇਰਾ ਰੱਖਦੇ। ਦਵਾਲੇ ਦੇ ਨਗਰਾਂ ਦੀ ਸੰਗਤ ਭੀ ਆਉਂਦੀ, ਕਥਾ ਹੁੰਦੀ, ਸਤਿਗੁਰ ਬਿਲਾਸ ਦੀ। ਸੇਠਾਂ ਦੀ ਰਸਦ ਸਤਿਗੁਰੂ ਜੀ ਨਾ ਲਈ। ਇਸ ਸਮੇਂ ਨਲਕੇ ਦਾ ਜਲ ਪੀਣ ਵਾਲੇ ਦੀ ਰਸਦ ਨਾ ਲੈਂਦੇ ਸੀ। ਆਸਾ ਦੀ ਵਾਰ ਗੁਰਦੁਆਰੇ ਲਗਦੀ ਰੋਜ਼ ਤੇ ਕਥਾ ਭੀ ਕਿਸੇ ਦਿਨ ਗੁਰਦੁਆਰੇ ਹੀ ਹੁੰਦੀ। ਮੈਂ ਵੇਖਿਆ ਹੈ ਕਈ ਮਾਈਆਂ ਤੇ ਦਰਸ਼ਨ ਕਰ ਨਾਮ ਬਾਣੀ ਦੇ ਰਸ ਵਿਚ ਰਤੀਆਂ ਲੋਟ ਪੋਟ ਭੀ ਹੋ ਪੈਂਦੀਆਂ ਤੇ ਬੜਾ ਬੜਾ ਚਿਰ ਮਸਤ ਰਹਿੰਦੀਆਂ ਸੀ। ਮਹੀਨਾ ਮੌਜ ਮੇਲੇ ਸੰਗਤ ਦੀ ਰੌਣਕ ਰਹੀ। ਮੇਲੇ ਦੇ ਅਖੀਰਲੀ ਦਿਨੀਂ ਮਾਈਆਂ ਅਖੰਡ ਪਾਠ ਤੋਰਿਆ ਸੀ। ਪਰ ਸਤਿਗੁਰੂ ਜੀ ਰਾਤ ਨੂੰ ਹੁਕਮ ਦੇ ਰੋਕ ਦਿੱਤਾ ਤੇ ਸਿੱਖ ਲਾ ਪਾਠ ਦਾ ਭੋਗ ਪਾਇਆ।* ਕਈ ਕਹਿਣ ਸਤਿਗੁਰੂ ਜੀ ਮਾਈਆਂ ਦੇ ਮਨ ਦੀ ਜਾਣ, ਮਤੇ ਹੰਕਾਰ ਹੋਣੋ, ਰੋਕ ਦਿੱਤਾ ਏ। ਪਹਿਲੇ ਸਾਧਾਰਨ ਪਾਠ ਤੋਰੇ ਸੀ, ਫੇਰ ਅਖੰਡ ਤੋਰੇ ਸੀ, ਤੇ ਸਤਿਗੁਰੂ ਜੀ ਦੇ ਸਾਹਵੇਂ ਸੁਨਾਣ ਕਰ ਹੰਕਾਰ ਹੋਣ ਦਾ ਡਰ ਸੀ। ਭੋਗ ਵਾਲੇ ਦਿਨ ੧੭ ਜੇਠ ਸੰਤ ਫੌਜਾ ਸਿੰਘ ਜੀ ਮਸਤ ਮੱਕੀ ਵਾਲੇ ਨੇ ਸਤਿਗੁਰੂ ਜੀ ਦੇ ਸਾਹਵੇਂ ਆ ਬੈਠ ਕਿਹਾ, ਸਰਦਾਈ ਬਦਾਮ ਦਿਓ। ਸਤਿਗੁਰੂ ਜੀ ਗਲਾਸ ਬਦਾਮਾਂ ਦਾ ਭਰ ਦਿੱਤਾ ਤੇ ਕਿਹਾ, ਸ਼ੁਕਰ ਹੈ ਜੋ ਆਪ ਨੇ ਕੁਝ ਮੰਗਿਆ ਹੈ। ਹਵਨ ਹੋਇਆ, ਦੋ ਜੋੜਿਆਂ ਦੇ ਅਨੰਦ ਹੋਏ।

ਕਈ ਸਿੱਖਾਂ ਦੀ ਘਰੀਂ ਚਰਨ ਪਾਏ, ਸਤਿਗੁਰੂ ਜੀ ਇਕ ਮਾਈ ਮਸਤਾਨੀ ਵੱਲ ਆਪੇ ਅਚੋਪ ਚਲੇ ਗਏ। ਉਸ ਕਿਹਾ ਦਸ ਕੇ ਆਉਂਦੇ ਮੈਂ ਕਿਤੋਂ ਕੁਝ ਮੱਥਾ ਟੇਕਣ ਲਈ ਲੈ ਲੈਂਦੀ। ਤਾਂ ਕਿਹੋ ਨੇ ਜੋ ਤੇਰੇ ਪਾਸ ਹੈ ਜਿਸ ਦੇ ਪਾਰੋਂ ਮੈਂ ਆਇਆ ਹਾਂ, ਮੈਨੂੰ ਸੋ ਹੀ ਲੋੜੀਂਦਾ ਹੈ। ਏਸੇ ਲਈ ਦਸ ਕੇ ਨਹੀਂ ਆਇਆ ਮਤੇ ਮਾਈ ਨੂੰ ਹੋਰ ਸੁਰਤ ਉਗੇ। ਇਹ ਮਸਤ ਮਾਈ ਸਤਿਗੁਰੂ ਜੀ ਸਾਹਵੇਂ ਬੜੇ ਰਸ ਭਿੰਨੇ ਮੋਹ ਭਰੇ ਬੋਲੇ ਕਰਦੀ ਹੁੰਦੀ ਸੀ ਕਿ ਤੂੰ ਅਮੀਰਾਂ ਵੱਲ ਜਾਨੈ, ਮੇਰੇ ਗਰੀਬਣੀ ਵੱਲ ਨਹੀਂ ਵੇਂਹਦਾ। ਤੇਰੇ ਨਾਲ ਨਿਹੁੰ ਲਾ ਕੀ ਸੁਖ ਪਾਇਆ ਆਦਿ।

ਸਤਿਗੁਰੂ ਜੀ ੧੭ ਜੇਠ ਨੁਸ਼ਹਿਰੇ ਮੇਲੇ ਤੇ ਦਰਸ਼ਨ ਦਿੱਤੇ। ੧੮ ਠੱਟੇ ਮਾਣਕ ਦੇ ਵਸਣ

* ਕਿਉਂਕਿ ਪਾਠ ਪਛੜ ਗਿਆ ਸੀ।

ਸਿੰਘ ਲੱਖਾ ਸਿੰਘ, ਤਖਾ ਸਿੰਘ ਵੱਲ ਮੇਲੇ ਤੇ ਦਰਸ਼ਨ ਦਿੱਤੇ। ਰਾਤ ਲੱਖਾ ਸਿੰਘ ਮਾਸ ਸ਼ਰਾਬ ਦੇ ਤਿਆਗ ਦਾ ਨੇਮ ਕੀਤਾ। ਸਵੇਰੇ ਮੁਕਰ ਗਿਆ ਤਾਂ ਸਤਿਗੁਰੂ ਜੀ ਕਿਹਾ, ਇਸ ਦੀ ਰਸਦ ਮੇਲੇ ਵਿਚੋਂ ਕੱਢ ਕੇ ਮੋੜ ਦਿਓ। ਜਿਵੇਂ ਇਸ ਕੀਤੀ ਹੈ, ਸਤਿਗੁਰੂ ਰਾਮ ਸਿੰਘ ਜੀ ਨਾਲ ਬਚਨ ਕਰ ਬਿਧਾ ਤੇ ਜ਼ਿਲੇ ਲੁਧਿਆਣੇ ਦੇ ਕਾਹਨ ਸਿੰਘ ਕੀਤੀ ਤੇ ਉਸ ਨੂੰ ਸਤਿਗੁਰੂ ਜੀ ਕੋਹੜੀ ਕਿਹਾ। ਤਾਂ ਉਸ ਨੂੰ ਕੋਹੜ ਹੋ ਗਿਆ ਸੀ। ਉਸ ਦੇ ਪੁੱਤਰ ਬਦੇਸ਼ ਜਾ ਇਹ ਸਰਾਪ ਬਖਸ਼ਾਇਆ ਸੀ। ਸਤਿਗੁਰੂ ਜੀ ਠਟੇ ਭੀ ਗਊਆਂ, ਮੱਝਾਂ ਨੀਲੀ ਨਸਲ ਮਿੰਟਗੁਮਰੀ ਦੀਆਂ ਵੇਖੀਆਂ। ਸਤਿਗੁਰੂ ਜੀ ਜਿਥੋਂ ਅੱਛੀ ਨਸਲ ਗਊ ਮੱਝ ਦੀ ਮਿਲਦੀ, ਮਾਲਕ ਨੂੰ ਮੂੰਹੋਂ ਮੰਗਿਆ ਮੁੱਲ ਦੇ ਬੀੜ ਵਿਚ ਤੇ ਭੈਣੀ ਸਾਹਿਬ ਭੇਜ, ਨਸਲ ਸਵਾਰਦੇ। ਵਸਣ ਸਿੰਘ ਦਾ ਪੁੱਤਰ ਪੂਰਨ ਸਿੰਘ ਸ਼ਰਾਬੀ, ਘਸੀਟਾ ਸਿੰਘ ਦਾ ਜਵਾਈ ਹੁਣ ਥੋਬਰੀ ਹੈ ਤੇ ਤੱਖਾ ਸਿੰਘ ਲੱਖਾ ਸਿੰਘ ਹੋਰੀਂ ਕਰਨਾਲ ਦੇ ਜ਼ਿਲੇ ਵਿਚ ਸ਼ਰਾਬੀ ਹੋਏ ਰਹਿੰਦੇ ਹਨ।

## ਸਿੱਖੀ

ਸਤਿਗੁਰੂ ਜੀ ਪਾਸ ਮੈਂ ਠਟੇ ਦੇ ਸਿੱਖਾਂ ਦੀ ਰਸਦ ਮੁੜਾਈ ਮੇਲੇ ਵਿਚੋਂ ਸੁਣ ਅਰਜ਼ ਕੀਤੀ, ਇਸ ਤਰ੍ਹਾਂ ਸਿੱਖ ਸਿੱਖੀਓਂ ਖਾਰਜ ਹੋ ਜਾਂਦਾ ਏ। ਉੱਤਰ ਦਿੱਤੋ ਨੇ ਜਿਚਰ ਸਿੱਖ ਆਪ ਨਾ ਆਖੇ ਕਿ ਮੈਂ ਸਿੱਖ ਨਹੀਂ, ਜਿਵੇਂ ਬੇਦਾਵਾ ਲਿਖ ਦਸਮ ਜੀ ਨੂੰ ਸਿੰਘਾ ਦਿੱਤਾ ਸੀ, ਉਚਰ ਸਿਖੀਓਂ ਖਾਰਜ ਨਹੀਂ ਹੁੰਦਾ। ਭੁਲਣਾ ਤੇ ਡੁਲ੍ਹਣਾ ਹਰ ਪ੍ਰਾਣਧਾਰੀ ਦਾ ਬਣਿਆ ਹੀ ਹੋਇਆ ਹੈ। ਮੈਂ ਅਰਜ਼ ਕੀਤੀ ਕਾਹਨ ਸਿੰਘ ਬਿਧਾਤੇ ਦੇ ਪੁੱਤਰ ਕਿੱਡਾ ਚੰਗਾ ਕੀਤਾ ਬਦੇਸ਼ ਜਾ ਸਤਿਗੁਰੂ ਜੀ ਤੋਂ ਪਿਤਾ ਦੀ ਭੁਲ ਬਖਸ਼ਾਈ। ਤਾਂ ਬਚਨ ਕੀਤੋ ਨੇ, ਗੁਰੂ ਸਾਹਿਬ ਐਸੇ ਪੁੱਤਰਾਂ ਲਈ ਹੀ ਲਿਖਿਦਾ ਹੈ, 'ਅਪਜਸ ਮਿਟੰਤ ਸਤਿ ਪੁਤਰਾਹ', ਪਰ ਹੁੰਦੇ ਐਸੇ ਵਿਰਲੇ ਹੀ ਹਨ। ਬਹੁਤੇ ਕਸੋਭਾ ਜੋਗੇ ਹੀ ਹੁੰਦੇ ਹਨ।

## ਪ੍ਰੀਤਵਾਨ ਮੁਸਲਮਾਨ

ਸਤਿਗੁਰੂ ਜੀ ਠਟੇ ਮਾਣਕ ਦੇ ਤੋਂ ਵਿਦਾ ਹੋਣ ਸਮੇਂ ਸੰਗਤ ਸਾਥ ਬਚਨ ਕਰਦੇ ਬਾਹਰ ਨੂੰ ਤੁਰੇ। ਇਕ ਫ਼ਕੀਰ ਮੁਸਲਮਾਨ ਮਸਤ ਹੋਇਆ ਬਾਹਾਂ ਉੱਚੀਆਂ ਕਰ ਦੂਰੋਂ ਨਸਿਆ ਆਇਆ ਤੇ ਸਤਿਗੁਰੂ ਜੀ ਨੂੰ ਜੱਫੀ ਮਾਰ ਕਹਿਣ ਲੱਗ ਪਿਆ, 'ਓ ਮੇਰੇ ਅੱਲਾ, ਓ ਮੇਰੇ ਖ਼ੁਦਾ, ਮੈਨੂੰ ਛੱਡਿਆ ਕਿਉਂ ਕਲਾ, ਮੈਨੂੰ ਕੀਤਾ ਕਿਉਂ ਜੁਦਾ'। ਆਪ ਮੁਹਾਰਾ ਮੂੰਹੋਂ ਕਹੀ ਜਾਵੇ। ਸਤਿਗੁਰੂ ਜੀ ਥੋੜ੍ਹਾ ਚਿਰ ਤਲੇ ਧਿਆਨ ਕਰ ਖਲੇ ਰਹੇ। ਤੇ ਫੇਰ ਉਸ ਫ਼ਕੀਰ ਦੀ ਕੰਡ ਤੇ ਹੱਥ ਫੇਰ ਕਿਹਾ, ਸਾਈਂ ਜੀ ਸਬਰ ਕਰੋ, ਐਸੀ ਹੋਰਨਾਂ ਨੂੰ ਭੀ ਖਬਰ ਕਰੋ। ਸਤਿਗੁਰੂ ਜੀ ਦੇ ਇਹ

ਪ੍ਰੇਮ ਭਰੇ ਬਚਨ ਸੁਣ ਉਹ ਫ਼ਕੀਰ ਪਰੇ ਹੋ ਖੜਾ ਤੇ ਦਰਸ਼ਨ ਕਰ ਬੜੇ ਪ੍ਰਸੰਨ ਮਨ ਕਹਿਣ ਲੱਗਾ, 'ਮੇਰਾ ਪੀਰ ਤ੍ਰੁਠਾ, ਮੰਨਿਆ ਰੱਬ ਰੁੱਠਾ। ਅੱਜ ਰੱਜ ਹੋ ਗਿਆ, ਸੱਚਾ ਹੱਜ ਹੋ ਗਿਆ' ਕਹਿੰਦਾ ਚਲਾ ਗਿਆ। ਸਭ ਸੰਗਤ ਇਹ ਕੌਤਕ ਵੇਖ ਅਸਚਰਜ ਹੋਈ। ਤੇ ਭਾਈ ਵਜ਼ੀਰ ਸਿੰਘ ਜੀ ਨੂੰ ਪੁੱਛਿਆ, ਆਪ ਨੂੰ ਪਤਾ ਹੋਵੇ, ਇਹ ਫ਼ਕੀਰ ਕਿਥੋਂ ਤੇ ਕਦੋਂ ਦਾ ਸਤਿਗੁਰੂ ਜੀ ਦਾ ਮੇਲੀ ਹੈ। ਤਾਂ ਭਾਈ ਜੀ ਕਿਹਾ ਇਹਨਾਂ ਦੇ ਸੰਞਾਣੂਆਂ ਦਾ ਇਹਨਾਂ ਨੂੰ ਹੀ ਪਤਾ ਹੈ।

ਇਕ ਸਮੇਂ ਬਾਹੜੀਆਂ ਵਾਲੇ ਸਟੇਸ਼ਨੋਂ ਪਰੇ ਜਾ ਸਤਿਗੁਰੂ ਜੀ ਰਹਿਰਾਸ ਦਾ ਪਾਠ ਕਰਾ ਤੇ ਮਿਸਤਰੀ ਹਰਦਿਤ ਸਿੰਘ ਭਾਗੋਵਾਲੀਏ ਨੂੰ ਪਹਿਰੇ ਤੇ ਖੜਾ ਕੀਤੋ ਨੇ। ਇਕ ਮੁਸਲਮਾਨ ਮਸਤ ਫ਼ਕੀਰ ਆਇਆ, ਮੈਂ ਡਰਦੇ ਮੂੰਹ ਦੂਜੇ ਪਾਸੇ ਕਰ ਲਿਆ ਕਿ ਕੀ ਜਾਣਾ ਗੁਰੂ ਜੀ ਦੀ ਕੀ ਰਜਾ ਏ। ਹਰਦਿਤ ਸਿੰਘ ਜੀ ਉਸ ਮਸਤ ਨੂੰ ਰੋਕਿਆ ਤਾਂ ਉਸ ਕਿਹਾ, ਮੈਨੂੰ ਕੋਈ ਨਹੀਂ ਰੋਕ ਸਕਦਾ ਤੇ ਓਧਰੋਂ ਸਤਿਗੁਰੂ ਜੀ ਭੀ ਇਸ਼ਾਰਾ ਕੀਤਾ, ਆਉਣ ਦਿਓ। ਉਹ ਮਸਤ ਸਤਿਗੁਰੂ ਜੀ ਦੀ ਚਰਨੀਂ ਜਾ ਲੱਗਾ ਤੇ ਮੱਥੇ ਆਪਣੇ ਨੂੰ ਹੱਥ ਲਾ ਕਹੇ ਸਾਈਆਂ ਇਹ ਸਿਰ ਤੇਰੇ ਬਿਨਾ ਕਿਸੇ ਅੱਗੇ ਨਹੀਂ ਝੁਕਦਾ ਤੇ ਕਿਹੋ ਸੂ ਵੀਹ ਹਜ਼ਾਰ ਮੁਰੀਦ ਜੋ ਮੈਨੂੰ ਮੰਨਦੇ ਹਨ, ਸਭ ਨੂੰ ਦਰਗਾਹੇ ਗਿਆਂ ਇਸੇ ਮੂਰਤੀ ਦਾ ਦਰਸ਼ਨ ਹੁੰਦਾ ਏ। ਉਹ ਨਨਕਾਣੇ ਤਕ ਰੇਲ ਤੇ ਸਤਿਗੁਰੂ ਜੀ ਨਾਲ ਬਚਨ ਕਰਦਾ ਆਇਆ, ਪਰ ਸਾਨੂੰ ਸਮਝ ਕਿਸੇ ਨੂੰ ਨਾ ਲੱਗੇ ਇਹ ਕਿਸ ਥਾਂ ਦੀਆਂ ਗੱਲਾਂ ਹਨ। ਫਿਰ ਪਤਾ ਨਾ ਲੱਗਾ, ਉਹ ਕਿਸੇ ਸਟੇਸ਼ਨ ਤੇ ਉਤਰ ਗਿਆ। ਭਾਈ ਜੀ ਦੱਸਿਆ, ਇਸੇ ਤਰ੍ਹਾਂ ਮੈਂ ਕਈ ਵਾਰ ਅਸਚਰਜ ਹੋਇਆ ਹਾਂ।

## ਰਾਜਾ ਫ਼ਜ਼ਲ ਦਾਦ

ਸਤਿਗੁਰੂ ਜੀ ਦਾ ਰੇਸਾਂ ਵਿਚ ਜਾਣ੍ਹ ਹੋਇਆ ਰਾਜਾ ਫ਼ਜ਼ਲ ਦਾਦ, ਜਿਸ ਦੇ ਨਾਮ ਤੇ ਸਟੇਸ਼ਨ, ਤੇ ਪਿੰਡ ਭੀ ਲਾਇਲਪੁਰ ਦੇ ਨੇੜੇ ਸੀ ਸਤਿਗੁਰੂ ਜੀ ਉਸ ਵੱਲ ਭੀ ਕਦੇ ਗਊਆਂ ਮੱਝਾਂ, ਘੋੜੇ ਵੇਖਣ ਜਾਂਦੇ। ਇਹ ਰਾਜਾ ਨਾ ਹੁਕਾ ਆਪ ਪੀਂਦਾ ਸੀ ਨਾ ਹਵੇਲੀ ਵਿਚ ਵੜਨ ਦਿੰਦਾ ਸੀ ਤੇ ਕਹਿੰਦਾ ਸੀ, ਜਿਸ ਮਨੁੱਖ ਤੋਂ ਮਨੁੱਖ ਨੂੰ ਮੁਸ਼ਕ ਆਵੇ ਉਸ ਪਾਸ ਖ਼ੁਦਾ ਰਸੂਲ ਕਿਥੋਂ ਆਉਂਦਾ ਏ ? ਤੇ ਜਿਥੇ ਖ਼ੁਦਾ ਰਸੂਲ ਦਾ ਵਾਸਾ ਨਾ ਹੋਵੇ, ਉਥੇ ਸ਼ੈਤਾਨ ਦਾ ਵਾਸਾ ਹੁੰਦਾ ਏ। ਇਹ ਰਾਜਾ ਜਿੱਥੇ ਧੀਆਂ ਦਿੰਦਾ, ਹੁੱਕਾ ਮਨ੍ਹਾ ਕਰਦਾ ਤੇ ਕਹਿੰਦਾ, ਆਏ ਸਾਕ ਨੂੰ ਮਤੇ ਦੇਣਾ ਪਵੇ। ਉਸ ਦੇ ਪੁੱਤਰ ਵੀ ਹੁੱਕਾ ਨਹੀਂ ਪੀਂਦੇ। ਏਕ ਸਮੇਂ ਸਤਿਗੁਰੂ ਜੀ ਗਊਆਂ ਜੰਗ ਮਿੰਟਗੁਮਰੀ ਨਸਲ ਦਾ ਸਾਨ੍ਹ ਉਸ ਤੋਂ ਲਿਆ। ਲਾਭ ਸਿੰਘ ਫੱਤੇ ਵਾਲੀਏ ਨੂੰ ਚਿੱਠੀ ਦੇ ਭੇਜਿਆ ਤਾਂ ਫ਼ਜ਼ਲ ਦਾਦ ਸਤਿਗੁਰੂ ਜੀ ਦੀ ਚਿੱਠੀ ਚੁੰਮ ਕੇ ਮੱਥੇ ਤੇ ਲਾਈ ਤੇ ਕਿਹਾ, ਸੰਤ ਜੀ ਤੁਸੀਂ ਜਾਓ, ਮੈਂ ਕਾਮੇ ਨੂੰ ਸਾਨ੍ਹ ਦੇ ਲਾਇਲਪੁਰ ਭੇਜ ਦਿਆਂਗਾ।

ਏਕ ਸਮੇਂ ਰਾਜੇ ਦਾ ਪੁੱਤਰ* ਰੇਸਾਂ ਤੋਂ ਬਾਅਦ ਲਾਹੌਰ ਬੁਲਾਕੀ ਸ਼ਾਹ ਵਾਲੇ ਅਸਤਬਲਾਂ ਪਾਸ ਸਤਿਗੁਰੂ ਜੀ ਨੂੰ ਜਾ ਗੋਡੀਂ ਹੱਥ ਲਾ ਮਿਲਿਆ। ਉਹ ਅਫ਼ਸਰ ਸੀ ਤੇ ਨਾਲ ਉਸ ਦੇ ਗੋਰੇ ਸੀ। ਉਨ੍ਹਾਂ ਅੰਗਰੇਜ਼ੀ ਵਿਚ ਪੁੱਛਿਆ, ਇਹ ਤੁਹਾਡੇ ਕੀ ਲਗਦੇ ਹਨ। ਤਾਂ ਉਸ ਕਿਹਾ, ਇਹ ਮੇਰੇ ਪਿਤਾ ਦੇ ਪੀਰ ਹਨ। ਇਹ ਉਸ ਇਕ ਸਿੱਖਾਂ ਦੇ ਪੁੱਛਣ ਤੇ, ਕਿ ਗੋਰਿਆਂ ਨੇ ਤੁਹਾਡੇ ਨਾਲ ਕੀ ਗੱਲ ਕੀਤੀ ਹੈ, ਦੱਸਿਆ ਸੀ। ਪਾਕਿਸਤਾਨ ਬਣੇ ਬਾਅਦ ਭੀ ਏਕ ਸਮੇਂ ਮਹਾਰਾਜ ਬੀਰ ਸਿੰਘ ਜੀ ਨੂੰ ਉਹ ਦਿੱਲੀ ਮਿਲਿਆ ਸੀ ਤੇ ਬੜੇ ਸਨੇਹ ਕਰ ਆਪਣੇ ਪਤੇ ਦੀ ਚਿੱਟ ਦਿੱਤੀ ਸਾਸੂ ਤੇ ਕਿਹੋ ਸੂ ਕਦੀ ਹੋ ਸਕੇ ਤਾਂ ਮਿਲਣਾ ਜਾਂ ਖਤ ਪਾਣਾ। ਮਹਾਰਾਜ ਬੀਰ ਸਿੰਘ ਜੀ ਕਈ ਖਤ ਉਸ ਪਤੇ, 'ਮੇਜਰ ਜਨਰਲ ਰੀਟਾਇਰ ਮੁਹੰਮਦ ਅਕਬਰ ਕੁਦਸੀ ਕਰਾਚੀ' ਦੇ ਤੇ ਪਾਏ ਤੇ ਉਸ ਦੇ ਖਤ ਭੀ ਆਏ ਸੀ। ਪਾਕਿਸਤਾਨ ਤੇ ਭਾਰਤ ਦੀ ਜੰਗ ਤੋਂ ਪਹਿਲਾਂ।

ਇਸੇ ਤਰ੍ਹਾਂ ਸਤਿਗੁਰੂ ਜੀ ਦੇ ਹੋਰ ਭੀ ਕਈ ਮੁਸਲਮਾਨ ਪ੍ਰੀਤਵਾਨ ਸੀ। ਏਕ ਸਮੇਂ ਸਤਿਗੁਰੂ ਜੀ ਸਵੇਰੇ ਹੀ ਲਾਇਲਪੁਰ ਗੁਰਦੁਆਰੇ ਜਾ ਦਰਸ਼ਨ ਦਿੱਤੇ। ਸੰਗਤ ਤੇ ਅਜੇ ਥੋੜੀ ਹੀ ਸੁਣ ਆਈ ਸੀ, ਇਕ ਮੁਸਲਮਾਨ ਰੰਗੀ ਦਾੜ੍ਹੀ ਵਾਲੇ ਚਿੱਟਕਪੜੀਏ ਆ ਕਿਹਾ, ਮੈਂ ਸਤਿਗੁਰੂ ਜੀ ਦਾ ਦਰਸ਼ਨ ਕਰਨਾ ਹੈ। ਸਾਧਾਂ ਕਿਹਾ, ਹੁਣੇ ਹੀ ਆਏ ਹਨ, ਮੀਆਂ ਜੀ! ਤੁਸੀਂ ਉਹਨਾ ਨੂੰ ਜ਼ਰਾ ਆਰਾਮ ਕਰ ਲੈਣ ਦਿਓ ਫਿਰ ਮਿਲਣਾ। ਉਸ ਕਿਹਾ ਜਿਸ ਮੈਨੂੰ ਅੱਧੀ ਰਾਤ ਤੋਂ ਚਿਕਿਆ ਹੈ, ਹੁਣ ਮੈਂ ਕਿਵੇਂ ਝੱਟ ਟਿਕਾਂ ਉਸ ਨੂੰ ਦੇਖੇ ਬਿਨਾ। ਉਚਰਾਂ ਨੂੰ ਸਤਿਗੁਰੂ ਜੀ ਅੰਦਰੋਂ ਆਵਾਜ਼ ਦਿੱਤੀ, ਇਸ ਨੂੰ ਆਉਣ ਦਿਓ। ਉਹ ਅੰਦਰ ਗਿਆ ਤੇ ਸਤਿਗੁਰੂ ਜੀ ਦੇ ਚਰਨਾਂ ਤੇ ਪੈ ਬੜਾ ਰੋਇਆ। ਸਤਿਗੁਰੂ ਜੀ ਝੱਟ ਬਾਅਦ ਉਸ ਨੂੰ ਦਿਲਾਸਾ ਦਿੱਤਾ ਤਾਂ ਉਹ ਚਰਨਾਂ ਤੋਂ ਉਠ ਸਤਿਗੁਰੂ ਜੀ ਨੂੰ ਜੱਫੀ ਪਾ ਮਿਲ, ਮੱਥਾ ਟੇਕ, ਚੁੱਪ ਕੀਤਾ ਮੂੰਹ ਵਲ੍ਹੇਟ ਚਲਾ ਗਿਆ। ਸੰਗਤ ਦੇਖ ਬੜੀ ਅਸਚਰਜ ਹੋਈ ਕਿ ਕੋਈ ਕੀ ਜਾਣੇ ਜਿਵੇਂ ਇਨ੍ਹਾਂ ਦੀ ਤੇ ਉਸ ਦੀ ਮਿਥੀ ਠੌਰ ਤੇ ਪੂਰੀ ਮਿਲਣੀ ਹੋਈ ਹੈ।

## ਵੈਦ ਗੁਰੂ

ਕੇਹਰ ਸਿੰਘ ਕਾਰੀਗਰ ੩੫ ਚੱਕ ਜ਼ਿਲਾ ਲਾਇਲਪੁਰ ਦੇ ਨੂੰ ਤਪਦਿਕ ਹੋਈ। ਕਈ ਇਲਾਜ ਕੀਤੇ। ਡਾਕਟਰਾਂ ਕਿਹਾ ਇਹ ਮਾਸ ਦਾ ਸ਼ੋਰਬਾ ਪੀਵੇ। ਕੇਹਰ ਸਿੰਘ ਕਿਹਾ ਮਰ ਤੇ ਜਾਵਾਂ ਪਰ ਸ਼ੋਰਬਾ ਨਹੀਂ ਪੀਣਾ। ਘਰ ਦਿਆਂ ਕਿਹਾ ਜਿਸ ਦੀ ਮੱਤੇ ਲਗ ਤੂੰ ਸ਼ੋਰਬਾ ਨਹੀਂ ਪੀਂਦਾ ਇਲਾਜ ਭੀ ਹੁਣ ਓਸੇ ਨੂੰ ਕਹੁ, ਕਰੇ। ਅਸੀਂ ਤੇ ਖਰਚ ਖੇਚਲ ਕਰ ਥਕ ਗਏ ਹਾਂ। ਕੇਹਰ ਸਿੰਘ ੨੩ ਚੱਕ ਗੁਗੇਰਾ ਬਰਾਂਚ ਗ੍ਰੰਥੀ ਕ੍ਰਿਪਾਲ ਸਿੰਘ ਵੱਲ, ਅਖੰਡ ਪਾਠ

* ਮੁਹੰਮਦ ਅਕਬਰ

ਤੇ ਸਤਿਗੁਰੂ ਜੀ ਆਏ ਸੁਣ ਜਾ ਚਰਨੀ ਲੱਗ ਰੋਇਆ ਤੇ ਸਾਰੀ ਬਿਰਥਾ ਸੁਣਾਈ ਕਿ ਮੈਂ ਸ਼ੋਰਬਾ ਨਹੀਂ ਪੀਂਦਾ ਤੇ ਘਰ ਦੇ ਆਪ ਦਾ ਮੇਹਣਾ ਦੇਂਦੇ ਹਨ ਤੇ ਕਿਹਾ, ਜਾਂ ਕੰਮ ਦੀ ਦੇਹ ਦਿਓ ਜਾਂ ਚੜ੍ਹ ਜਾਵਾਂ। ਸਤਿਗੁਰੂ ਜੀ ਪਿੱਠ ਤੇ ਹੱਥ ਫੇਰ ਕਿਹਾ, ਠੰਡੇ ਜਲ ਨਾਲ ਨਹਾਇਆ ਕਰ ਤੇ ਬੇਫਿਕਰ ਹੋ ਨਾਮ ਜਪ। ਕੇਹਰ ਸਿੰਘ ਓਸੇ ਵੇਲੇ ਸਕੇਸ਼ ਇਸ਼ਨਾਨ ਕਰ ਅੰਮ੍ਰਿਤ ਛੱਕ ਅਖੰਡ ਪਾਠ ਵਿਚ ਧੂਪੀਆ ਜਾ ਲੱਗਾ ਖੰਘ ਤੰਗ ਕਰਦੀ ਸੀ ਸੋ ਬੰਦ ਹੋ ਗਈ। ਅਜ਼ਮਾਣ ਲਈ ਕੁਪੱਥੀ ਖੁਰਾਕ ਭੀ ਖਾਧੀ। ਪਰ ਰਾਜ਼ੀ ਹੋ ਗਿਆ। ਹੁਣ ਇਹ ਰੋਪੜ ਰਹਿੰਦਾ ਹੈ। ਸਤਿਗੁਰੂ ਜੀ ਉਸ ਦੀ ਪਿੱਠ ਤੇ ਹੱਥ ਫੇਰ ਰੋਗ ਕੱਟਿਆ ਸੀ।

## ਜ਼ਮੀਨ ਦੀ ਖਰੀਦਾਰੀ

ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਭਾਈ ਵਜ਼ੀਰ ਸਿੰਘ ਆਦਿ ਨਾਲ ਮਤਾ ਮੇਲ ਬੇ-ਮਾਲਕ ਸਿੱਖਾਂ ਦੀ ਤੰਗੀ, ਜੋ ਵੱਟਾਂ ਦੇਣ ਤੋਂ ਮਾਨਾ ਸਰਦਾਰਾਂ ਦਿੱਤੀ ਸੀ, ਤੇ ਆਉਣ ਵਾਲੇ ਸਮੇਂ ਤੋਂ ਸਿੱਖਾਂ ਦੇ ਸੁਖ ਨੂੰ ਮੁੱਖ ਰੱਖ, ਸਤਿਜੁਗ ਵਿਚ ਛਪਵਾਇਆ ਕਿ ਜੋ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ, ਦੂੰਦ ਸਮਾਂ ਕਿਸੇ ਅੱਛੀ ਜਗ੍ਹਾ ਇਕੱਠੇ ਬੈਠ ਕੇ ਕੱਟ ਲੈਣਾ, ਉਸ ਲਈ ਕਿਤੇ ਜ਼ਮੀਨ ਖਰੀਦ ਸਿੱਖਾਂ ਨੂੰ ਲੈ ਦੇਣ ਦਾ ਮਨ ਬਣਾਇਆ ਹੈ ਤੇ ਜਿਸ ਜ਼ਿਲੇ ਵਿਚ ਜਾਂਦੇ ਸਿੱਖਾਂ ਨੂੰ ਇਹੋ ਸਲਾਹ ਦੇਂਦੇ ਕਿ ਜ਼ਮੀਨ ਖਰੀਦ ਦੂੰਦ ਸਮੇਂ ਤੋਂ ਪਹਿਲਾਂ ਰਾਵੀ ਬਿਆਸਾ ਤੋਂ ਪਾਰ ਹੋ ਟਿਕਣਾ ਠੀਕ ਹੈ। ਸਤਿਗੁਰੂ ਜੀ ਸਰਸਿਓਂ ਟਿੱਬੀ ਨੂੰ ਜਾਂਦੇ ਚੁਚਾਲ ਕੋਠੀ, ਜੱਗ ਮਲੇਰੇ, ਅਲੀਪੁਰ, ਕੰਜਰ ਵਾਲੇ ਦੇ ਨੇੜੇ ਨਹਿਰ ਤੇ ਜਾਂਦੇ, ਕਈ ਵਾਰ ਕਾਰ ਖਲ੍ਹਾਰ ਕਹਿੰਦੇ, ਇਹ ਜ਼ਮੀਨ ਜੰਗਲ ਪਈ ਅਬਾਦ ਹੋ, ਕਦੀ ਬੜੀ ਪੈਦਾਇਸ਼ ਦੇਣ ਵਾਲੀ ਬਣਨ ਵਾਲੀ ਹੈ। ਸਰਸਿਓਂ ਪਤਾ ਲੱਗਾ ਕਿ ਡੂੰਗਰ ਮੱਲ ਦਲਾਲ ਨੂੰ ਉਸ ਜ਼ਮੀਨ ਦੇ ਮਾਲਕਾਂ ਦਾ ਪਤਾ ਏ। ਸਤਿਗੁਰੂ ਜੀ ਚੰਨਣ ਸਿੰਘ ਥਰਾਜ ਦੇ ਨੂੰ ਸਾਥ ਲੈ ਡੂੰਗਰ ਦਲਾਲ ਨੂੰ ਮਿਲੇ। ਉਸ ਕਿਹਾ, ਮੈਂ ਚੁਰੂ ਦੇ ਸੇਠਾਂ ਤੋਂ ਉਸ ਜ਼ਮੀਨ ਦੀ ਕੀਮਤ ਪੁੱਛ ਦੱਸਾਂਗਾ। ਏਥੇ ਉਨ੍ਹਾਂ ਦੇ ਮੁਖਤਾਰ ਹੀ ਰਹਿੰਦੇ ਹਨ। ਤੇ ਸੇਠਾਂ ਇਹ ਪਿੰਡ ਇਕ ਸਕਿੰਨਰ ਅੰਗਰੇਜ਼ ਤੋਂ ਮੁੱਲ ਲਏ ਹੋਏ ਹਨ। ਤੇ ਹੁਣ ਮੈਨੂੰ ਪਤਾ ਹੈ ਉਹ ਵੇਚਦੇ ਭੀ ਹਨ।

ਮਾਤਾ ਜੀਊਣ ਕੋਰ ਜੀ ਦੇ ਭਤੀਜੇ ਦਿਆਲ ਸਿੰਘ ਤੇ ਘੱਗਰ ਨਾਲੀ ਦੇ ਕੰਡੇ ਅਮਰਾਸਰ ਪਿੰਡ ਦੇ ਜ਼ਹੀਰੁਦੀਨ ਦੀ ਪੱਗ ਵੱਟੀ ਹੋਈ ਸੀ। ਮਾਤਾ ਜੀ ਦੇ ਨੇਂਹਰ ਵੱਸਣ ਵੇਲੇ ਦਿਆਲ ਸਿੰਘ ਨਾਲ ਆ ਜ਼ਹੀਰੁਦੀਨ ਭੀ ਮਾਤਾ ਜੀ ਨੂੰ ਮੱਥਾ ਟੇਕਦਾ ਸੀ ਤੇ ਭੂਆ ਜੀ ਆਖਦਾ ਸੀ। ਭਾਵੇਂ ਮਾਤਾ ਜੀ ਤੇ ਦਿਆਲ ਸਿੰਘ ਜੀ ਚੜ੍ਹ ਗਏ ਸੀ, ਪਰ ਜ਼ਹੀਰੁਦੀਨ ਦਿਆਲ ਸਿੰਘ ਦੇ ਪੁੱਤਰ ਚੰਨਣ ਸਿੰਘ ਨੂੰ ਸ਼ਾਦੀ ਗਮੀ ਸਮੇਂ ਮਿਲਦਾ ਸੀ। ਤੇ ਆਪਣੀ ਸ਼ਾਦੀ ਗਮੀ ਵੇਲੇ ਸੱਦਦਾ ਸੀ। ਚੰਨਣ ਸਿੰਘ ਤੇ ਮੁਕੰਦ ਸਿੰਘ ਚੁਚਾਲ, ਜੱਗ ਮਲੇਰੇ, ਅਮਰਾਸਰ ਵੱਲ

ਆਉਂਦੇ ਤੇ ਇਸ ਇਲਾਕੇ ਨੂੰ ਜਾਣਦੇ ਸੀ। ਮੁਕੰਦ ਸਿੰਘ ਬਰਾਜ ਦੇ ਨੰਬਰਦਾਰ ਨੇ ਪ੬ ਦੇ ਕਾਲ ਸਮੇਂ ਜਗ ਮਲੇਰੇ, ਡਿੱਗ੍ਗੀ ਭੀ ਸਰਕਾਰੀ ਠੇਕਾ ਲੈ ਪੁਟਾਈ ਸੀ। ਇਹ ਦੋਵੇਂ ਜ਼ਹੀਰੁਦੀਨ ਨੂੰ ਮਿਲੇ ਤੇ ਕਿਹਾ ਸਾਡੇ ਸਤਿਗੁਰੂ ਜੀ ਦੀ ਮਰਜ਼ੀ ਹੈ ਇਹ ਪਿੰਡ ਜੇ ਸੇਠਾਂ ਤੋਂ ਲਏ ਜਾਣ ਤਾਂ ਖਰੀਦ ਲਈਏ? ਜ਼ਹੀਰੁਦੀਨ ਭੀ ਸਲਾਹ ਦਿੱਤੀ, ਸੇਠਾਂ ਨੂੰ ਇਹ ਲੋਕ ਦੇਂਦੇ ਕੁਝ ਨਹੀਂ। ਮੁਖਤਾਰਾਂ ਨਾਲ ਮਿਲ ਪਸ਼ੂ ਪਾਲਦੇ ਤੇ ਚੋਰੀ ਜੋਰੀ ਤੇ ਗੁਜ਼ਰ ਕਰਦੇ ਹਨ। ਜੇ ਤੁਹਾਡੇ ਸਤਿਗੁਰੂ ਜੀ ਤੇ ਸਿੱਖ ਇਹ ਪਿੰਡ ਲੈ ਲੈਣ ਤਾਂ ਚੰਗੇ ਗਵਾਂਢ ਦਾ ਸਾਨੂੰ ਭੀ ਸੁਖ ਹੀ ਹੋਵੇਗਾ। ਤੁਸੀਂ ਚਾਰਾ ਕਰੋ ਸੌਦਾ ਬਣ ਜਾਵੇਗਾ।

ਸਤਿਗੁਰੂ ਜੀ ਤੇ ਸੰਤ ਆਲਾ ਸਿੰਘ ਜੀ ਲਾਭ ਸਿੰਘ ਜੀ ਵਰਨ, ਚੰਨਣ ਸਿੰਘ, ਮੁਕੰਦ ਸਿੰਘ ਜੀ ਬਰਾਜ ਤੇ ਜ਼ਹੀਰੁਦੀਨ ਦੀ ਸਲਾਹ ਬਣੀ ਤੇ, ਇਹ ਪਿੰਡ ਚੂਚਾਲ ਕੋਟਲੀ, ਜਗ ਮਲੇਰਾ, ਅਲੀਪੁਰ, ਕੰਜਰਵਾਲਾ, ਅਹਿਲੀ-ਮੀਖੂਵਾਲੀ, ਤੇ ਕਾਚੂਆਂ ਵਾਲੀ ਖਰੀਦਣ ਦੀ ਖਾਹਸ਼ ਨਾਲ ਇਹਨਾਂ ਰਲ ਵੇਖੇ। ਏਧਰ ਘੱਗਰ ਦਰਿਆ ਸੀ। ਜਿਸ ਦੀ ਇਹ ਨਾਲੀ ਬਣੀ। ਕਦੀ ਹੜ੍ਹ ਆਉਂਦੀ ਤਾਂ ਤਕੜੇ ਆਦਮੀ ਬੰਧ ਮਾਰ ਆਪਣੇ ਖੇਤ ਬੰਨੇ ਰੇਜ ਕਰ ਲੈਂਦੇ। ਨਹੀਂ ਤੇ ਕਈ ਸਾਲ ਨਾ ਵਰਖਾ ਹੋਣ ਕਰ ਪੰਨ੍ਹੀ ਦੇ ਬੂਟੇ ਪੈਰ ਮਾਰਿਆਂ ਪੁਟੇ ਜਾਂਦੇ ਸੀ ਤੇ ਪਸ਼ੂ ਭੁੱਖੇ ਧਿਆਏ ਮਰ ਜਾਂਦੇ ਸੀ। ਲੋਕਾਂ ਘਰੀਂ ਪੱਕੀਆਂ ਡਿੱਗੀਆਂ, ਬਰਸਾਤੀ ਮੀਂਹ ਦਾ ਪਾਣੀ ਸਾਂਭਣ ਲਈ ਬਣਾਈਆਂ ਹੋਈਆਂ ਸੀ। ਹਿਸਾਰ ਦੇ ਜ਼ਿਲੇ ਦਾ ਕਾਲ ਸਾਡੇ ਜ਼ਿਲਿਆਂ ਗੁਜਰਾਂਵਾਲੇ, ਸ਼ੇਖੂਪੁਰੇ, ਸਿਆਲਕੋਟ ਵੱਲ ਭੀ ਮਸ਼ਹੂਰ ਸੀ। ਪ੬ ਦੇ ਕਾਲ ਸਮੇਂ ਭੀ ਭੈਣੀ ਸਾਹਿਬ ਬਾਗੜ ਦੇ ਭੁਖਿਆਂ ਜਾ ਡੇਰੇ ਲਾਏ ਸੀ ਤੇ ਉਹਨਾਂ ਕਾਲਾਂ ਤੇ ਵੇਲੇ ਦਾ ਹੀ ਅਖਾਣ ਬਣਿਆ ਹੈ, ਕਿ ਕਾਲ ਬਾਗੜ ਤੇ ਉਪਜੇ। ਤੇ ਛਪਨੋ ਬੜ ਗਿਓ ਕੋਠੀ ਮੇਂ। ਬਾਲਕ ਰੋਵੇ ਰੋਟੀ ਨੇ। ਛਪਨੋ ਮਤ ਤੁਮ ਜਾਈਓ ਬਾਗੜ ਮੇਂ।

ਕਾਲਾਂ ਵਿਚ ਹੀ ਸਰਕਾਰ ਪਿੰਡਾਂ ਵਿਚ ਲੋਕਾਂ ਨੂੰ ਡਿੱਗੀਆਂ ਪੁਟਾਣ ਤੇ ਦਿਹਾੜੀਏ ਲਾਂਦੀ ਸੀ। ਦੋ ਆਨੇ ਬੰਦਾ, ਡੇਢ੍ਹ ਆਨਾ ਔਰਤ ਨੂੰ ਦਿਹਾੜੀ ਮਿਲਦੀ ਸੀ। ਬਾਗੜ ਤੇ ਹਿਸਾਰ ਦੇ ਜ਼ਿਲੇ ਦੇ ਲੋਕ ਔੜਾਂ ਕਾਲਾਂ ਵਿਚ ਘਰਾਂ ਦੇ ਬੂਹੇ ਮਾਰ, ਮੋੜ੍ਹੇ ਅੱਗੇ ਦੇ, ਨਹਿਰਾਂ ਖੂਹਾਂ ਤੇ ਦਰਿਆਵਾਂ ਵੱਲ ਟੁਰ ਜਾਂਦੇ ਸੀ। ਸਰਕਾਰ ਵੱਲੋਂ ਹਾਕਮਾਂ ਦੇ ਹਰ ਜ਼ਿਲੇ ਜਾਂ ਤਸੀਲ ਨੱਗਰ ਵੱਡੇ ਵਿਚ ਦਿਨ ਮਿੱਥੇ ਹੁੰਦੇ ਸੀ ਜੋਹੜ ਤੇ ਡਿੱਗੀਆਂ ਦੀ ਮਨਜ਼ੂਰੀ ਦੇਣ ਲਈ। ਰਾਮ ਨਗਰੀਆ, ਰਾਮਗੜ੍ਹੀਆਂ ਤਰਖਾਣਾ ਦਾ ਪਿੰਡ ਜੋ ਸਰਸੇ ਤਸੀਲ ਵਿਚ ਹੈ, ਓਥੇ ਹਾਕਮ ਜੁੜਦੇ ਸੀ। ਓਟੂ ਦੀ ਬੰਧਾਈ ਭੀ ਏਧਰ ਦੇ ਲੋਕ ਦਸਦੇ ਹਨ ੧੯੫੩ ਸੰਮਤ ਵਿਚ ਕਾਲ ਪਿਆਂ ਹੀ ਹੋਈ ਸੀ। ੯੬-੯੭ ਭੀ ਬੜੇ ਕਾਲ ਵਾਲੇ ਸਾਲ ਸੀ। ਜੰਗਲੀ ਜਾਨਵਰ, ਹਰਨ ਗਿਦੜ, ਗੋਝ ਤਿਹਾਏ ਮਰਦੇ ਸੀ। ਵਰਖਾ ਬਹੁਤ ਘੱਟ ਤੇ ਕਦੀ ਹੁੰਦੀ ਸੀ। ਪੰਜ ਰੁਪਏ ਮਣ ਪੰਨੀ ਦਭ ਦੀਆਂ ਜੜ੍ਹਾਂ ਪੁੱਟੇ ਪਠੇ ਪਾਉਣ ਲਈ ਸ਼ਹਿਰੀਂ ਜਾ ਵੇਚਦੇ ਸੀ ਏਧਰ ਦੇ ਲੋਕ। ਮੈਂ ਛੋਟੇ ਹੁੰਦੇ ਵੇਖਿਆ ਸੀ, ਕਾਲ ਪਏ ਸਮੇਂ ਤਾਂ ਲੋਕਾਂ ਸਾਡੇ ਵੱਲ ਭੀ ਰੁੱਖ ਦਰਖਤ ਛਾਂਗ ਪਸ਼ੂਆਂ ਨੂੰ ਖਵਾਏ ਸੀ।

## ਖਟਿਟਣਾਂ ਵਾਲਾ ਸਾਲ

ਪ੬ ਤੋਂ ਬਾਅਦ ਅਗਲੇ ਸਾਲ ਬੜੀ ਵਰਖਾ ਹੋਈ ਸੀ। ਤੇ ਧਰਤੀ ਵਿਚੋਂ ਖਟਿਟਣਾਂ ਘਾਹ ਨਾਲੋਂ ਪਹਿਲੋਂ ਨਿਕਲ ਪਈਆਂ ਸਨ। ਭੁੱਖੇ ਪਸ਼ੂ ਉਹਨਾਂ ਨੂੰ ਖਾਂਦੇ ਸੀ। ਲਵੇਰੀਆਂ ਦਾ ਦੁੱਧ ਲਹੂ-ਰੰਗਾ ਹੁੰਦਾ ਸੀ। ਉਹ ਨੂੰ ਰਿੜਕ, ਲਸੀ ਡੋਲ੍ਹ ਦੇਂਦੇ ਸੀ ਤੇ ਘਿਓ ਵਰਤ ਲੈਂਦੇ ਸੀ ਲੋਕ। ਘਾਹ ਪੱਠੇ ਤੇ ਵੀ ਖਟਿਟਣਾ ਚੰਬੜ ਗਈਆਂ ਸੀ। ਏਧਰ ਤੇ ਅਜੇ ਭੀ ਬਹੁਤ ਵਰਖਾ ਹੋਇਆਂ ਕਿਤੇ ਕਿਤੇ ਉਹ ਖਟਿਟਣਾ ਪੈਦਾ ਹੋ ਪੈਂਦੀਆਂ ਹਨ। ਜਿਨ੍ਹਾਂ ਦੇ ਪੈਦਾ ਹੋ ਜਾਣ ਕਰ ਸਾਡੇ ਜ਼ਿਲਿਆਂ ਵੱਲ ਭੀ ਉਸ ਸਾਲ ਦਾ ਨਾਮ ਖਟਿਟਣਾਂ ਵਾਲਾ ਸਾਲ ਪੈ ਗਿਆ ਸੀ। ਏਧਰ ਕਾਲ੍ਹਾਂ ਸਮੇਂ ਆਟੇ ਵਿਚ ਲੋਕ ਜੰਡਾਂ ਦੇ ਸੱਕ ਪੀਹ ਪਾ ਖਾਂਦੇ ਸੀ। ਉਨ੍ਹਾਂ ਕਾਲਾਂ ਸਮੇਂ ਚਰਖੜੀ ਮਹੱਲਾ* ਭਾਵ ਖੂਹਾਂ ਦੀ ਵਾਹੀ ਵਾਲੀ ਜ਼ਿਮੀਂ ਗੁਜਰਾਂਵਾਲੇ ਸਿਆਲਕੋਟ ਵਿਚ ਭੀ ਪਾਣੀ ਬਹੁਤ ਦੂਰ ਸੀ। ਸੱਤ ਵੀਹਾਂ ਟਿੰਡ ਮਿੱਟੀ ਦੀ ਮੁੰਜ ਦੀਆਂ ਵਰੀਆਂ ਨਾਲ ਬੱਝਦੀ ਸੀ। ਦੋ ਦੋ ਗਾਧੀਆਂ ਖੂਹ ਨੂੰ ਪਾਉਂਦੇ ਸੀ। ਚਾਰ ਪਸ਼ੂ ਜੋੜਦੇ ਸੀ ਜ਼ਿਮੀਂਦਾਰ। ਬਾਗੜ ਵੱਲ ਲੋਕ ਕੱਪੜੇ ਕਦੇ ਨਾ ਧੋਂਦੇ ਸੀ ਤੇ ਸਾਡੇ ਵੱਲ ਸਬੂਣ ਕੋਈ ਨਹੀਂ ਲਾਂਦਾ ਸੀ। ਕਲਰਾਂ ਦਾ ਛੋਰਾ ਥੋੜਾ ਜਿਹਾ ਪਾ ਕਪੜੇ ਧੋਂਦੇ ਸੀ। ਓਧਰ ਨਹਿਰਾਂ ਆਉਣ ਕਰ ਪਾਣੀ ਚੜ੍ਹ ਗਏ ਸੀ। ਮੈਂ ਵੇਖਿਆ ਹੈ, ਪਹਿਲੋਂ ਲੋਕ ਖੂਹਾਂ ਵਿਚੋਂ ਜੌਂਦਰਾਂ ਕੱਢਦੇ ਤੇ ਮਸਾਂ ਪਾਣੀ, ਝਰੀਆਂ ਮਾਰ ਲੈਂਦੇ, ਕੰਮ ਟੋਰਦੇ ਸੀ। ਏਧਰ ਵੀ ਪਾਕਿਸਤਾਨ ਬਣੇ ਸਮੇਂ ਪਾਣੀ ਦੂਰ ਸੀ। ਹੁਣ ਹੀ ਉਪਰ ਆਏ ਹਨ। ਨਹਿਰ ਪੱਕੀ ਪੈਣ ਕਾਰਨ।

ਸਤਿਗੁਰੂ ਜੀ ਦਾ ਭਾਵੇਂ ਇਸ ਗਰਮ ਦੇਸ਼ ਵਿਚ ਆਉਣ ਦਾ ਮਤਾ ਨਾ ਸੀ, ਪਰ ਮਾਤਾ ਜੀ ਤੇ ਸੰਤ ਆਲਾ ਸਿੰਘ ਜੀ ਤੇ ੩੦-੪੦ ਘਰ ਟਿਬੀ ਤੇ ਨੌਹਰ ਹੋਰ ਸਿੱਖ ਰਹਿੰਦੇ ਕਰ ਆਉਣ ਵਾਲੇ ਸਮੇਂ ਤੇ ਸਿੱਖਾਂ ਦੇ ਸੁਖ ਨੂੰ ਮੁੱਖ ਰੱਖ ਏਧਰ ਜ਼ਮੀਨ ਖਰੀਦਣੀ ਚਾਹੀ ਸੁਹੇਵਾ ਸਾਹਿਬ ਨੇੜੇ ਹੋਣ ਕਰ।

ਸਤਿਗੁਰੂ ਜੀ ਜੋੜਾਂ ਦੇ ਮੇਲੇ ਤੇ ਲਾਹੌਰ ਦਰਸ਼ਨ ਦਿੱਤੇ। ਹਜ਼ੂਰੀ ਵਿਚ ਹਵਨ ਹੋਇਆ, ਦੋ ਅਨੰਦ ਹੋਏ। ਇਕ ਸਹਿਜਧਾਰੀ ਸਿੱਖ ਅਰਜ਼ ਕੀਤੀ ਸਾਡੇ ਅਨੰਦ ਭੀ ਕਰੋ। ਸਤਿਗੁਰੂ ਜੀ ਉਸ ਨੂੰ ਕਿਹਾ, ਤੂੰ ਅੰਮ੍ਰਿਤਸਰ ਲੜਕਾ ਤੇ ਲੜਕੀ ਲੈ ਪੁਜ ਤੇ ਸੰਤ ਮੰਗਲ ਸਿੰਘ ਜੀ ਤੋਂ ਕਹਾਇਆ, ਵੇਖੋ ਦੂਜੇ ਲੋਕ ਇਸ ਮਰਯਾਦਾ ਨੂੰ ਚਾਹੁੰਦੇ ਹਨ, ਤੁਸੀਂ ਕਿਉਂ ਨਹੀਂ ਇਸ ਦਾ ਆਦਰ ਤੇ ਪਰਚਾਰ ਕਰਦੇ ਤੇ ਕਿਉਂ ਕਈ ਅੜਕਦੇ ਹੋ।

---

* ਗੁਜਰਾਂ ਵਾਲੇ, ਡਸਕਾ ਦੇ ਖੂਹਾਂ ਵਾਲੇ ਇਲਾਕੇ ਨੂੰ ਚਰਖੜੀ ਮਹੱਲਾ ਕਿਹਾ ਜਾਂਦਾ ਸੀ।

## ਅਕਾਲੀਆਂ ਅੰਮ੍ਰਿਤਸਰ ਸੱਦੇ

ਸਤਿਗੁਰੂ ਪਰਤਾਪ ਸਿੰਘ ਜੀ ਅਕਾਲੀਆਂ ਦੇ ਸੱਦੇ ਤੇ ਅੰਮ੍ਰਿਤਸਰ ਗੁਰੂ ਰਾਮਦਾਸ ਸਰਾਂ ਵਿਚ ਆਲਮ ਜੀ ਤੇ ਕੁਝ ਹੋਰ ਨਾਮਧਾਰੀਆਂ ਸਮੇਤ ਦਰਸ਼ਨ ਦਿੱਤੇ। ਮੈਂ ਭੀ ਵਿਚ ਗਿਆ ਸਾਂ। ਇਸ ਦਿਨ ੨੫ ਜੇਠ ੨੦੦੩ ਨੂੰ ਅਕਾਲੀਆਂ ਪਿਛਲੀਆਂ ਹੋਈਆਂ ਭੁਲਾਂ ਦੀ ਮਾਫ਼ੀ ਮੰਗੀ ਤੇ ਮਤਾ ਕੱਢ ਵਖਾਇਆ ਕਿ ਅਸਾਂ ਕਦੀ ਨਹੀਂ ਲਿਖਿਆ ਕਿ ਨਾਮਧਾਰੀਏ ਸਿੱਖ ਨਹੀਂ ਤੇ ਕਿਹਾ, ਪ੍ਰਕਰਮਾ ਵਿਚ ਦੀਵਾਨ ਲਾਉਣ ਯੋਗ ਜਗ੍ਹਾ ਉਪਰੋਂ ਮਿਲੇ ਅਧਿਕਾਰਾਂ ਤੇ ਵਿਚਾਰ ਕਰ ਦੱਸਾਂਗੇ। ਤੇ ਕਿਹਾ, ਸਿੰਘ ਸਭੀਏ ਸਰਕਾਰੀ ਸਿੱਖ ਹੀ ਐਸੇ ਵਿਥ ਵਧਾਣੇ ਹੱਥ ਉਠਾਂਦੇ ਹਨ। ੨੬ ਜੇਠ ਨੂੰ ਫੇਰ ਕੁਝ ਏਕਾਂਤ ਵਿਚਾਰਾਂ ਕਰ ਫੇਰ ਆਮ ਸੰਗਤ ਵਿਚ ਉਥੇ ਹੀ ਅੰਗਰੇਜ਼ਾਂ ਦੇ ਖਿਲਾਫ਼ ਕੁਝ ਤਕਰੀਰਾਂ ਹੋਈਆਂ। ਸਭ ਸੁਣੀਆਂ ਗੁਰੂ ਨਾਨਕ ਨਾਮ ਲੇਵਾ ਦੇ ਆਏ ਆਗੂਆਂ ਵੱਲੋਂ। ਨਾਮਧਾਰੀਆਂ ਵੱਲੋਂ ਆਲਮ ਜੀ ਬੋਲੇ ਕਿ ਜੋ ਤੁਸੀਂ ਅੱਜ ਕਰ ਰਹੇ ਹੋ, ਅਸਾਂ ਇਹੋ ਸਲਾਹ ੧੯੨੦ ਈ: ਵਿਚ ਦਿੱਤੀ ਸੀ। 'ਕਿਸੀ ਨੇ ਯਕ ਗੁਰੂ ਮਾਨਾ, ਕਿਸੀ ਨੇ ਦੋ ਜਾਂ ਦਸ ਬਾਰਾਂ। ਗੁਰੂ ਨਾਨਕ ਤੋ ਐ ਹਜ਼ਰਤ ਹਮਾਰਾ ਸਭ ਕਾ ਬਾਨੀ ਹੈ।' ਜਦ ਸ਼੍ਰੋਮਣੀ ਕਮੇਟੀ ਗੁਰਦੁਆਰਿਆਂ ਦੇ ਪੁਜਾਰੀਆਂ ਦੇ ਸੁਧਾਰ ਲਈ ਬਣਨ ਲੱਗੀ ਸੀ ਤੇ ੧੯੩੪ ਈਸਵੀ ਵਿਚ ਭੈਣੀ ਸਾਹਿਬ ਸੱਦ ਭੀ ਸਭ ਗੁਰੂ ਨਾਨਕ ਨਾਮ ਲੇਵਾ ਨੂੰ ਇਹੋ ਕਿਹਾ ਸੀ, ਤੁਸੀਂ ਮਿਲ ਕੇ ਰਹੋ ਤੇ ਕੁਝ ਤਾਕਤ ਲਵੋ। ਹੁਣ ਜਦ ਕਾਂਗਰਸ ਕੁਝ ਲੈ ਰਹਿਣ ਤੇ ਆਈ ਸੀ ਤੇ ਕੁਝ ਕਿਸੇ ਤਰਫੋਂ ਨਹੀਂ ਮਿਲਦਾ ਪਿਆ ਤਦ ਹੋਸ਼ ਆਈ ਹੈ। ਪਰ ਸ਼ੁਕਰ ਹੈ ਜੇ ਹੁਣ ਭੀ ਆਈ ਹੈ ਤੇ ਅੱਗੋਂ ਆਈ ਰਹੇ। ਇਹ ਸੁਣ ਇਕ ਕਾਲ੍ਹਾ ਜਿਹਾ ਕੂਣ ਲੱਗਾ ਸੀ, ਪਰ ਸਿਆਣਿਆਂ ਜ਼ਿਮੇਂਵਾਰਾਂ ਰੋਕ ਕਿਹਾ, ਕਹਿ ਲੈਣ ਦਿਓ, ਜੋ ਆਲਿਮ ਜੀ ਕਹਿੰਦੇ ਹਨ ਠੀਕ ਹੈ। ਆਲਿਮ ਜੀ ਕਿਹਾ, ੧੯੨੪ ਬਿਕ੍ਰਮੀ ਸਤਿਗੁਰੂ ਰਾਮ ਸਿੰਘ ਜੀ ਨੂੰ ਪੁਜਾਰੀਆਂ ਅਕਾਲ ਤਖਤ ਵੱਲ ਜਾਣੋਂ ਰੋਕਿਆ ਸੀ। ਉਸ ਸਮੇਂ ਤੋਂ ਬਾਅਦ ਕੋਈ ਕੂਕਾ ਖੁਸ਼ ਹੋ ਕੇ ਓਧਰ ਨਹੀਂ ਜਾਂਦਾ ਤੇ ਪ੍ਰਕਰਮਾ ਵਿਚ ਵੀ ਘੱਟ ਹੀ ਜਾਂਦੇ ਹਨ। ਸਤਿਗੁਰੂ ਜੀ ਬਚਨ ਕੀਤਾ, ਕਾਰ ਸੇਵਾ ਸਰੋਵਰ ਦੀ ਸਮੇਂ ਸੰਗਤ ਸਮੇਤ ਗਏ ਸਾਂ। ਸ਼ੁਕਰ ਹੈ 'ਰਾਮ ਸਿੰਘ ਉਚ ਨੀਚਨ ਡਰੇ, ਅਵਨੀ ਏਕ ਰਸੋਈ ਕਰੇ ਵਾਲਾ ਵਕਤ ਨੇੜੇ ਆ ਰਿਹਾ ਹੈ।'

## ਪੰਥਕ ਪ੍ਰਤੀਨਿਧ ਬੋਰਡ

ਸਰਬ ਸੰਮਤੀ ਨਾਲ ਪੰਥਕ ਪ੍ਰਤੀਨਿਧ ਬੋਰਡ ਬਣਿਆ। ਨਿਰੰਜਣ ਸਿੰਘ ਗਿਲ ਫ਼ੌਜੀ ਕਨਰਲ ਮਜੀਠੇ ਦੇ ਜ਼ਿਮੀਂਦਾਰ ਨੂੰ ਮੁੱਖੀ ਥਾਪਿਆ ਗਿਆ ਸਿੱਖ ਪੰਥ ਵੱਲੋਂ ਗੱਲ ਕਰਨ ਲਈ ਲਾਟ ਨਾਲ। ਜਿਵੇਂ ਗਾਂਧੀ ਤੇ ਜਿਨਾਹ ਹਨ ਕਾਂਗਰਸ ਤੇ ਲੀਗ ਵੱਲੋਂ। ਜੇਠ ੨੦੦੩ ਬਿ:

੧੯੪੬ ਈ: ਸਤਿਗੁਰੂ ਜੀ ਆਪ ਨਾ ਗਏ, ਦੇਸ਼ ਤੇ ਕੌਮ ਦੇ ਕੰਮਾਂ ਕਰ, ਪਰ ਆਪਣੀ ਜਗ੍ਹਾ ਬਾਬਾ ਬੀਰ ਸਿੰਘ ਜੀ ਤੇ ਸੰਤ ਮੰਗਲ ਸਿੰਘ ਜੀ ਨੂੰ ਆਸਾਮ ਵੱਲ ਰਾਮਗੜ੍ਹੀਆ ਕਾਨਫਰੰਸ ਤੇ ਭੇਜਿਆ। ਸੰਤ ਜੀ ਹੋਰ ਪ੍ਰਚਾਰ ਤੋਂ ਵੱਧ ਓਥੇ ਜ਼ੋਰ ਦਿੱਤਾ ਕਿ ਹਰ ਰਾਮਗੜ੍ਹੀਏ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਫੋਟੋ ਆਪਣੇ ਘਰ ਵਿਚ ਲਾ ਰੱਖਣੀ ਚਾਹੀਦੀ ਹੈ ਜ਼ਰੂਰੀ।

ਕਾਂਗਰਸ ਭੀ ਸਿੱਖਾਂ ਤੇ ਪ੍ਰਤੀਤ ਨਾ ਕਰਦੀ ਸੀ ਲਾਹੌਰ ੧੯੨੯ ਦੇ ਇਕੱਠ ਤੋਂ ਅਕਾਲੀਆਂ ਨੂੰ ਕਾਂਗਰਸ ਦੇ ਖਿਲਾਫ਼ ਬੋਲਣ ਤੋਂ ਅਤਰਾ ਜਾਣ ਤੇ ਸਿੱਖਾਂ ਵਿਚ ਭੀ ਖੜਕ ਸਿੰਘ ਤੇ ਭਾਈ ਵੀਰ ਸਿੰਘ ਜਹੇ ਸੀ। ਸਿਆਸੀ ਕੰਮ ਕਰਨ ਵਾਲੇ ਤੇ ਲਿਖਣ ਵਾਲੇ ਅੰਗਰੇਜ਼ ਪੱਖੀ, ਨਹੀਂ ਚਾਹੁੰਦੇ ਸੀ ਕਿ ਪੰਥਕ ਬੋਰਡ ਕੁਝ ਚੰਗਾ ਕੰਮ ਕਰੇ ਤੇ ਅੰਗਰੇਜ਼ ਦੇ ਖਿਲਾਫ਼ ਬੋਲਣ ਸਿੱਖ ਤੇ ਸਿੱਖਾਂ ਦੀ ਭੀ ਕੁਝ ਗਿਣਤੀ ਜਾਂ ਤਾਕਤ ਬਣੇ। ਐਸਿਆਂ ਸਿੱਖਾਂ ਨੇ ਕੋਝਾ ਲਿਖ ਤੇ ਬੋਲ ਪੰਥਕ ਪ੍ਰਤੀਨਿਧ ਬੋਰਡ ਬਣੇ ਤੋਂ ਆਈਨ ਸਾਜ਼ ਅਸੰਬਲੀ ਦੇ ਬਾਈਕਾਟ ਦਾ ਮਤਾ ਪਾਸ ਕਰਵਾ ਦਿੱਤਾ ੧੦ ਜੁਲਾਈ ਨੂੰ। ਸਤਿਗੁਰੂ ਜੀ ਨੂੰ ਸੁਣ ਕੇ ਬੜਾ ਖੇਦ ਹੋਇਆ।

ਸਤਿਗੁਰੂ ਜੀ ੧੬ ਜੁਲਾਈ ਨੂੰ ਪ੍ਰਤਿਨਿਧ ਬੋਰਡ ਦੇ ਮੈਂਬਰ ਊਧਮ ਸਿੰਘ ਨਾਗੋਕੇ, ਈਸ਼ਰ ਸਿੰਘ ਮਝੈਲ, ਗਿਆਨੀ ਕਰਤਾਰ ਸਿੰਘ, ਮਾਸਟਰ ਤਾਰਾ ਸਿੰਘ, ਗੁਰਮੁਖ ਸਿੰਘ ਮੁਸਾਫਰ, ਪ੍ਰਤਾਪ ਸਿੰਘ ਕੈਰੋਂ, ਆਲਿਮ ਜੀ ਆਦਿ ਨੂੰ ਉਚੇਚੇ ਸੱਦਾ ਦੇ ਲਾਹੌਰ ਸ: ਸੰਪੂਰਣ ਸਿੰਘ ਲਾਇਲਪੁਰ ਵਾਲੇ, ਦੇ ਘਰ ਸਮਝਾਇਆ ਤੇ ਕਿਹਾ ਕਿ ਇਹ ਵਕਤ ਇਸ ਤਰ੍ਹਾਂ ਦਾ ਨਹੀਂ। ਤੁਸੀਂ ਉਕਾ ਰਹਿ ਜਾਓਗੇ ਸੁੱਤੇ ਹੀ। ਕਾਂਗਰਸ ਨੇ ਕਲ ਨੂੰ ਤੁਹਾਨੂੰ ਕੁਝ ਨਹੀਂ ਦੇਣਾ। ਤੁਹਾਡਾ ਕੀਤਾ ਕਤਰਿਆ ਪਿਛਲਾ ਭੀ ਐਵੇਂ ਜਾਂਦਾ ਏ ਇਸ ਤਰ੍ਹਾਂ। ਕਹੇ ਸਮਝਾ ਸੋ ਮਤਾ ਵਾਪਸ ਕਰਾ ਅੱਗੋਂ ਵਾਰਧਾ ਜਾਣ ਲਈ ਤਿਆਰ ਕੀਤਾ। ਸਤਿਗੁਰੂ ਜੀ ਆਪਣੇ ਮਿਲਾਪ ਕਰਣੇ ਕਰਾਣੇ ਸੁਭਾ ਅਨੁਸਾਰ ਜਿਵੇਂ ਕਿਵੇਂ ਸਮਝਾ ਸੋ ਪੁਚਾਏ ਕਾਨਫਰੰਸ ਤੇ, ਹਿੰਦੂ-ਸਿੱਖ ਮਿਲਾਪ ਦੇ ਉਦਮ ਕੀਤੇ, ਓਵੇਂ ਸਿੱਖਾਂ ਦੇ ਤੇ ਕਾਂਗਰਸ ਦੇ ਮੇਲ ਨੂੰ ਇਹ ਕੰਮ ਕੀਤਾ ਸੀ। ਵਾਰਧਾ ਜਾਣ ਵਾਲਾ ਹਾਲ ਅੱਗੇ ਆਵੇਗਾ। ਸਤਿਗੁਰੂ ਜੀ ਇਸ ਦਿਨ ਪ੍ਰਸ਼ਾਦਿ ਭੀ ਚਿਰਕਾ ਹੀ ਕੋਠੀ ਅਸਤਬਲਾਂ ਵਾਲੀ ਆਇ ਛਕਿਆ ਸੀ।

ਭੈਣੀ ਸਾਹਿਬ ਹਾੜ੍ਹ ਵਿਚ ਬਾਜ਼ੀਗਰਾਂ ਬਾਜੀ ਪਾਈ। ਪਿੰਡ ਦੇ ਲੋਕਾਂ ਕੱਪੜੇ ਤੇ ਦਾਣੇ ਦਿੱਤੇ। ਗੁਰਦੁਆਰੇ ਵੱਲੋਂ ਜਲ-ਪ੍ਰਸ਼ਾਦਿ ਹੀ ਛਕਾਇਆ। ਉਨ੍ਹਾਂ ਦੇ ਆਗੂ ਭਜਨ ਪੁਛਿਆ ਤੇ ਸਭ ਮੰਦੇ ਕੰਮ ਛੱਡੇ।

ਏਧਰ ਭਾਰਤ ਵਿਚ ਅੰਗਰੇਜ਼ ਨੇ ਜਿਨ੍ਹਾਹ ਤੇ ਖੜਕ ਸਿੰਘ ਤੇ ਵੀਰ ਸਿੰਘ ਜਿਹਾਂ ਤੋਂ ਫੁਟ ਵਧਵਾਈ ਹੋਈ ਸੀ। ਜਿਨ੍ਹਾਹ ਪਾਕਿਸਤਾਨ ਮੰਗਦਾ ਸੀ। ਖੜਕ ਸਿੰਘ ਖਾਲਿਸਤਾਨ ਮੰਗਦਾ ਸੀ।

## ਆਜ਼ਾਦ ਹਿੰਦ ਫ਼ੌਜ

ਓਧਰ ਜੰਗ ਵਿਚ ਅੰਗਰੇਜ਼ ਹਿੰਦੁਸਤਾਨੀ ਹਿੰਦੂ, ਮੁਸਲਮਾਨ, ਸਿੱਖਾਂ ਨੂੰ ਅੱਗੇ ਘੱਲ, ਆਪ ਪਿਛੇ ਹਟ, ਗੋਰੀ ਫ਼ੌਜ ਬਚਾ ਲਈ ਜਪਾਨ ਵੱਲੋਂ ਗੋਲੀ ਚਲਦੀ ਸਮੇਂ। ਰੁੱਖ ਨਾਲੋਂ ਓਹਲੇ ਖਲਿਆਂ ਮੋਹਣ ਸਿੰਘ ਫ਼ੌਜੀ ਜਨਰਲ ਨੂੰ ਆਤਮੇ ਆਖਿਆ, ਕਿ ਬਿਲਿਆਂ ਦਾ ਬਣ ਟਕਿਆਂ ਲਈ ਮਰ ਰਿਹਾ ਏਂ, ਜੋ ਆਪ ਪਿਛੇ ਹਟ ਗਏ ਹਨ। ਹਛਾ ਜੇ ਹੁਣ ਹੋ ਸਕੇ ਤਾਂ ਦੇਸ਼ ਲਈ ਕੁਝ ਕੁਰਬਾਨੀ ਤੇ ਉਪਾ ਕਰ। ਮੋਹਣ ਸਿੰਘ ਉਗੋਕੇ ਜ਼ਿਲਾ ਸਿਆਲਕੋਟ ਦਾ ਹੈ। ਇਸ ਨੇ ਚਿੱਟਾ ਝੰਡਾ ਖੜਾ ਕਰ ਜਾਨਾਂ ਬਚਾ ਲਈਆਂ ਤੇ ਗੁਰਬਖਸ਼ ਸਿੰਘ ਢਿਲੋਂ ਪ੍ਰੇਮ ਕੁਮਾਰ ਸਹਿਗਲ, ਤੇ ਸ਼ਾਹ ਨਿਵਾਜ਼ ਆਦਿ ਨੂੰ ਸਾਥ ਵਿਚ ਮੇਲ ਅਜ਼ਾਦ ਹਿੰਦ ਫ਼ੌਜ ਦੀ ਨੀਂਹ ਰੱਖੀ ਤੇ ਜਪਾਨ ਨਾਲ ਸੁਲਾਹ ਕਰ ਅੰਗਰੇਜ਼ਾਂ ਉਤੇ ਧਾਵਾ ਬੋਲ ਦਿੱਤਾ। ਬਹੁਤ ਅੰਗਰੇਜ਼ ਮਾਰੇ ਤੇ ਘੇਰੇ ਵਿਚ ਲੈ ਦੁਰਦਸ਼ਾ ਕੀਤੀ। ਆਪਣੀਆਂ ਟੱਟੀਆਂ ਸੁਟਾਈਆਂ, ਧੁਪੇ ਖਲਾਰੇ, ਭੁੱਖੇ ਮਾਰੇ, ਬੇਈਮਾਨੀ ਦਾ ਫਲ, ਰਾਜ ਤੋਂ ਲੈ ਹੁਣ ਤਕ ਦਾ, ਯਾਦਾਂ ਕਰਾ ਚੰਗਾ ਚਖਾਇਆ।

ਜਾਪਾਨੀ ਵੀ ਬੇਈਮਾਨ ਹੋ ਗਏ। ਉਨ੍ਹਾਂ ਵਹਿਦਾ ਤੇ ਕੀਤਾ ਸੀ ਜੋ ਮੁਲਕ ਜਿੱਤੋ ਤੁਹਾਡਾ ਹੀ ਹੋਵੇਗਾ ਪਰ ਫੇਰ ਆਪਣਾ ਕਰਨਾ ਲੋੜਦੇ ਮੋਹਣ ਸਿੰਘ ਨੂੰ ਆਪਣੇ ਮਤੇ ਦਾ ਕਰਨਾ ਚਾਹਿਆ। ਮੋਹਣ ਸਿੰਘ ਨਾ ਮੰਨਿਆ ਤਾਂ ਕੈਦ ਕਰ ਲਿਆ ਤੇ ਕਿਹਾ, ਕਿਵੇਂ ਸੂਤ ਹੋਵੇ। ਮੋਹਣ ਸਿੰਘ ਕਿਹਾ, ਸੁਭਾਸ਼ ਚੰਦਰ ਬੋਸ ਜੋ ਭਾਰਤੋਂ ਨੱਸ ਰੂਸ ਵੱਲੋਂ ਹੁੰਦਾ ਜਰਮਨ ਵ੍ਵਿਚ ਹੈ, ਉਸ ਨੂੰ ਮਿਲਾਓ। ਡੁਬਕਣੀ ਬੇੜੀ ਰਾਹੀਂ ਸੁਭਾਸ਼ ਆਇਆ, ਤੇ ਮੋਹਣ ਸਿੰਘ ਨੂੰ ਮਿਲਿਆ। ਦੋਹਾਂ ਦਿਲ ਖੋਲ੍ਹ ਗੱਲਾਂ ਕੀਤੀਆਂ। ਸੁਭਾਸ਼ ਜੈ ਹਿੰਦ ਦਾ ਨਾਹਰਾ ਪੈਦਾ ਕੀਤਾ ਤੇ ਫ਼ੌਜ ਆਜ਼ਾਦ ਹਿੰਦ ਨੂੰ ਤਰੱਕੀ ਦਿੱਤੀ ਜਾਪਾਨੀ ਮਦਦ ਤੋਂ ਬਿਨਾ ਆਪਣੀ ਸ਼ਖਸੀ ਹਿੰਮਤ ਨਾਲ। ਅੰਤ ਅਮਰੀਕਾ ਨੇ ਐਟਮ ਬੰਬ ਮਾਰ ਜਾਪਾਨ ਤੋਂ ਹਥਿਆਰ ਸੁਟਾਏ ਤੇ ਜਾਪਾਨ ਤੋਂ ਅੰਗਰੇਜ਼ਾਂ ਨੂੰ ਬਚਾਇਆ।

ਸੁਭਾਸ਼ ਜੀ ਹਵਾਈ ਜਹਾਜ਼ ਤੇ ਜ਼ਿੰਦਾ ਹੀ ਨਿਕਲ ਗਏ। ਮੋਹਣ ਸਿੰਘ ਸਣੇ ਸਾਥੀਆਂ ਦੇ ਦਿੱਲੀ ਲਾਲ ਕਿਲੇ ਵਿਚ ਕੈਦ ਹੋਇਆ ਆਇਆ। ਪਰ ਓਧਰ ਮਨੀਪੁਰ ਜਦ ਜਿੱਤ ਦੀ ਖੁਸ਼ੀ ਵਿਚ ਭਾਰਤੀਆਂ ਅੰਗਰੇਜ਼ ਦਾ ਝੰਡਾ ਨਾ ਚੁਕਿਆ ਤਾਂ ਅੰਗਰੇਜ਼ ਸਮਝਿਆ ਹੁਣ ਇਹ ਆਜ਼ਾਦ ਹੋ ਕੇ ਹੀ ਰਹਿਣਗੇ। ਏਧਰ ਕਾਂਗਰਸ ਨੇ 'ਕੁਇਟ ਇੰਡੀਆ' ਭਾਵ 'ਭਾਰਤ ਛੋਡ ਦੋ' ਕਹਿ ਦਿੱਤਾ ਹੋਇਆ ਸੀ। ਸਭ ਪਾਸਿਆਂ ਤੋਂ ਅੰਗਰੇਜ਼ ਤੰਗ ਹੋਏ ਤਾਂ ਕਿਹੋ ਨੇ, ਮੋਹਣ ਸਿੰਘ ਆਦਿਕਾਂ ਨੂੰ ਕਿਹਾ ਜਾਓ। ਸਾਡੀ ਜਾਨ ਛੱਡੋ। ਸਤਿਗੁਰੂ ਜੀ ਭੀ ਇਨ੍ਹਾਂ ਫ਼ੌਜੀਆਂ ਦੀ ਬਹਾਦਰੀ ਨੂੰ ਚੰਗਾ ਜਾਤਾ। ਤਾਂ ਹੀ ਲਾਹੌਰ ਆਦਿ ਮਿਲਿਆਂ ਦੀ ਗਲੀਂ ਹਾਰ, ਮਾਲਾ ਅਸੀਸ ਦੇ ਪਾਏ ਸੀ ਤੇ ਗਾਂਧੀ ਜਵਾਹਰ ਲਾਲ ਨੂੰ ਵਧਾਈ ਭੇਜੀ ਸੀ। ਸੁਭਾਸ਼ ਚੰਦਰ ਜੀ ਜੋ ਗਾਂਧੀ ਜੀ ਨੂੰ ਕਹਿੰਦੇ ਸੀ ਕਿ ਜ਼ੋਰ ਜਿਤਾਏ ਬਿਨਾ ਬਿਲੇ ਨਹੀਂ ਜਾਣਗੇ, ਸੋ

ਮੋਹਣ ਸਿੰਘ ਜੀ ਆਜ਼ਾਦ ਹਿੰਦ ਫ਼ੋਜ ਬਣਾ ਤੇ ਸੁਭਾਸ਼ ਜੀ ਜੈ ਹਿੰਦ ਦਾ ਨਾਅਰਾ ਲਾ ਕੀਤਾ, ਤਾਂ ਹੀ ਗੋਰਿਆਂ ਗਾਂਧੀ ਜੀ ਦੀ ਗੱਲ ਗੌਲੀ ਨਹੀਂ ਤੇ ਗਲਾਂ ਸਾਂਤਕੀਆਂ ਦੀਆਂ ਬੇਈਮਾਨ ਕਦੋਂ ਸੁਣਦੇ ਸੀ। ਵਹਿਦੇ ਕਰ ਭੀ ਬਦਲ ਜਾਂਦੇ ਸੀ।

## ਕਾਂਗਰਸ ਨਾਲ ਮੇਲ

ਅੰਮ੍ਰਿਤਸਰ ੧ ਅਗਸਤ ਪੰਥਕ ਪ੍ਰਤੀਨਿਧ ਬੋਰਡ ਦੀ ਇਕੱਤ੍ਰਤਾ ਹੋਈ। ਤੇ ੪-੮-੧੯੪੬ ਦਿੱਲੀਓਂ ਟੁਰੇ ਵਾਰਧਾ ਨੂੰ, ਹੋਰ ਪਾਰਟੀਆਂ ਦੇ ਆਗੂ ਭੀ, ਸਤਿਗੁਰੂ ਜੀ ਤੇ ਨਿਰੰਜਣ ਸਿੰਘ ਗਿਲ ਮਜੀਠੀਆ ਭੀ। ਕਾਂਗਰਸੀ ਬਹੁਤੇ ਕਹਿਣ ਅਕਾਲੀਆਂ ਦਾ ਕੋਈ ਇਤਬਾਰ ਨਹੀਂ। ਸੰਨ ੧੯੨੯ ਲਾਹੌਰ ਹੋਏ ਇਕੱਠ ਤੋਂ ਲੈ ਕਈ ਵਾਰ ਇਹ ਕੁਝ ਹੋਰ ਹੁੰਦੇ ਰਹੇ ਹਨ। ਪਰ ਨਹਿਰੂ ਜੀ ਕਿਹਾ, ਮਹਾਰਾਜ ਪਰਤਾਪ ਸਿੰਘ ਜੀ ਭੀ ਸਭ ਕੁਝ ਉਹਨਾਂ ਦੇ ਸੁਭਾਅ ਦਾ ਜਾਣਦੇ ਹੋਏ ਉਹਨਾਂ ਨਾਲ ਰਲ ਟੁਰ ਆਏ ਹਨ। ਆਇਆਂ ਦਾ ਮਾਣ ਰਖਣਾ ਜੋਗ ਏ, ਕਹਿ ਸਭ ਨੂੰ ਨਹਿਰੂ ਜੀ ਨੇ ਕਰਨਲ ਗਿਲ ਨੂੰ ਕਾਂਗਰਸ ਨਾਲ ਸਿੱਖਾਂ ਵਲੋਂ ਨੁਮਾਇੰਦਾ ਜਾਣ ਹਰ ਸਿਆਸੀ ਸਲਾਹ ਵਿਚ ਲਿਆ। ਇਹ ਸਤਿਗੁਰੂ ਜੀ ਦਾ ਵੱਡਾ ਹੰਭਲਾ ਤੇ ਜਤਨ ਸੀ ਕਿ ਸਿੱਖ ਕਾਂਗਰਸ ਨਾਲ ਮਿਲ ਦੇਸ਼ਭਗਤੀ ਵਿਚ ਤੇ ਆਉਣ ਵਾਲੇ ਸਮੇਂ ਵਿਚ ਗਿਣੇ ਜਾਣ।

## ਗ੍ਰਿਸਤ ਵਿਚ ਸੁਖ ਕਿਵੇਂ

ਸਤਿਗੁਰੂ ਜੀ ੧੧ ਸਾਵਣ, ਸਉਂਦੇ ਜ਼ਿਲੇ ਅੰਬਾਲੇ ਦਰਸ਼ਨ ਦਿੱਤੇ। ਨਾਲ ਪੰਡਿਤ ਗੁਪਾਲ ਸਿੰਘ ਜੀ ਬਸਰਾ, ਸੂਬਾ ਮੇਹਰ ਸਿੰਘ ਜੀ ਸਿਆੜ੍ਹ ਸੀ। ਦੀਵਾਨ ਲਗੇ ਵਿਚ ਬਾਬਾ ਦਲੀਪ ਸਿੰਘ ਜੀ ਆ ਚਰਨੀਂ ਲਗੇ ਤਾਂ ਸਤਿਗੁਰੂ ਜੀ ਮੈਨੂੰ ਉਚੇਚਾ ਕੋਲ ਸੱਦ ਕਿਹਾ, ਤੂੰ ਇਨ੍ਹਾਂ ਦੀ ਸੰਗਤ ਜ਼ਰੂਰ ਕਰ। ਤੇ ਸਿੱਖਿਆ ਭੀ ਲੈ। ਕਿਉਂਕਿ ਤੂੰ ਪਹਿਲੀ ਇਸਤਰੀ ਵਿਚੋਂ ਪੁੱਤਰ ਨਾ ਹੋਣ ਕਰ ਦੂਜਾ ਅਨੰਦ ਕੀਤਾ ਸੀ। ਤੇ ਹੁਣ ਦੂਜੀ ਦੇ ਚੜ੍ਹ ਜਾਣ ਕਰ ਤੀਜਾ ਕੀਤਾ ਹੈ। ਇਨ੍ਹਾਂ ਸੰਤਾਂ ਦੀਆਂ ਪੰਜ ਹਨ ਤੇ ਘਰ ਵਿਚ ਖਟਕਾ ਭੀ ਕਦੇ ਨਹੀਂ ਹੋਇਆ। ਮੈਂ ਦੀਵਾਨ ਬਾਅਦ ਸੰਤ ਦਲੀਪ ਸਿੰਘ ਜੀ ਪਾਸ ਜਾ ਚਰਨੀਂ ਹੱਥ ਲਾ ਅਰਜ਼ ਕੀਤੀ, ਮੈਨੂੰ ਗ੍ਰਿਸਤ ਵਿਚ ਸੁਖੀ ਰਹਿਣ ਜੋਗ ਸਿਖਿਆ ਦੇਵੋ। ਮੇਰੀ ਤਿੰਨਾਂ ਅਨੰਦਾਂ ਵਿਚੋਂ ਹੀ ਸੰਤਾਨ ਹੈ। ਸੰਤ ਬਾਬਾ ਦਲੀਪ ਸਿੰਘ ਜੀ ਨੇ ਮੈਨੂੰ ਬੜੇ ਮਿੱਠੇ ਤੇ ਪ੍ਰੇਮ ਨਾਲ ਕੋਲ ਬਹਾਲ ਕਿਹਾ, ਤਰਨ ਸਿਆਂ, ਸਿੱਖਿਆ ਤਾਂ ਸਤਿਗੁਰੂ ਜੀ ਵਲੋਂ ਹੀ ਆਉਂਦੀਆਂ ਹਨ, ਪਰ ਮੈਂ ਤੈਨੂੰ ਤਜਰਬੇ ਵਿਚ ਆਈਆਂ ਦਸਦਾ ਹਾਂ। ਮੈਂ ਭੀ ਦੂਜਾ ਅਨੰਦ ਅੰਸ਼ ਦੀ ਥੁੜੋਂ ਕੀਤਾ ਸੀ ਪਰ ਪਿਛੋਂ ਤਿੰਨੇ ਭਰਾ ਚੜ੍ਹ ਗਏ

ਤਾਂ ਭਰਜਾਈਆਂ ਕਿਹਾ, ਤੂੰ ਸਾਡੇ ਤੇ ਆਪਣਾ ਹੱਕ ਕਰੇਵੇ ਦਾ ਗੁਰ ਮਰਯਾਦਾ ਅਨੁਸਾਰ ਕਰ ਲੈ। ਪਰ ਅਸੀਂ ਕਿਰਤ ਧਰਮ ਦੀ ਕਰ ਕੱਟਾਂਗੀਆਂ, ਤੈਨੂੰ ਦੁਖ ਨਹੀਂ ਦੇਵਾਂਗੀਆਂ। ਸਾਡਾ ਹੋਰੀਂ ਬਰੂਹੀਂ ਜਾਣ ਨੂੰ ਜੀਅ ਨਹੀਂ ਕਰਦਾ। ਮੈਂ ਕਿਹਾ, ਜੇ ਤੁਸੀਂ ਇਸ ਤਰ੍ਹਾਂ ਰਹੋ ਤਾਂ ਮੈਂ ਭੀ ਮੰਨਦਾ ਹਾਂ। ਇਸ ਦਾ ਭਾਵ ਇਹ ਹੈ ਕਿ ਅਨੰਦ ਤੇ ਹੋਰ ਅਨੰਦ ਪੂਰੇ ਮਨ ਮਤੇ ਮਿਲੇ ਹੋਵੇ ਤਾਂ ਦੁਬਿਧਾ ਨਹੀਂ ਹੁੰਦੀ। ਸੰਤ ਜੀ ਕਿਹਾ, ਤੂੰ ਪਹਿਲੀ ਸੰਤਾਨ ਨਾਲ ਪ੍ਰੇਮ ਤੇ ਇਨਸਾਫ਼ ਦਾ ਧਿਆਨ ਰਖਣਾ। ਜੋ ਰਾਮ ਚੰਦ, ਧਰੂਹ, ਪੂਰਣ, ਰੂਪ ਬਸੰਤ ਆਦਿ ਦੇ ਪਿਤਾਵਾਂ ਵਲੋਂ ਦੁਖ ਪਹਿਲੀ ਇਸਤ੍ਰੀ ਤੇ ਸੰਤਾਨ ਨੂੰ ਹੋਏ ਹਨ, ਲੰਮੀ ਤੇ ਸਹਿਜ ਸੋਚੇਂ ਉਹ ਕਾਹਲ ਨਾਲ ਕੀਤੇ ਬਚਨਾਂ ਤੋਂ ਤੇ ਇਸਤਰੀ ਦੇ ਮੋਹ ਵਸ ਹੋਇਆਂ ਹੀ ਹੋਏ ਹਨ। ਇਸਤਰੀ ਦਾ ਖਾਨਦਾਨ ਚੰਗਾ ਹੋਵੇ ਤਾਂ ਉਹ ਭੀ ਪੁੱਤਰਾਂ ਨੂੰ ਚੰਗੀ ਮੱਤ ਹੀ ਦੇਂਦੀ ਹੈ। ਜਿਵੇਂ ਸੁਮਿਤ੍ਰਾਂ ਲਛਮਣ ਨੂੰ ਕਿਹਾ ਸੀ, ਵੱਡੇ ਭਰਾ ਦੇ ਸੁਖ-ਸੇਵਾ ਨੂੰ ਹੀ ਮੁਖ ਰਖੀਂ। ਸੰਤ ਜੀ ਕਿਹਾ, ਮਨੁੱਖ ਦਾ ਧਰਮ ਹੈ ਸਭ ਘਰ ਦਿਆਂ ਜੀਆਂ ਨੂੰ ਇਕ ਦੂਜੇ ਨਾਲ ਨਰਮਾਈ ਤੇ ਧੀਰਜ ਨਾਲ ਵਰਤਣ ਦੀ ਜਾਚ ਤੇ ਸਿੱਖਿਆ ਦੇਵੇ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਹਰੀ ਸਿੰਘ ਜੀ ਨੂੰ ਬਦੇਸੋਂ ਲਿਖਿਆ ਹੈ, 'ਸਾਂਝੀ ਨਾਲ ਨਰਮਾਈ ਵਰਤਣੀ, ਥੋੜ੍ਹੇ ਕੀਤੇ ਕਾਹਲਿਆਂ ਨਹੀਂ ਪੈਣਾ।' ਪਿਤਾ ਜੇ ਚੰਗਾ ਵਰਤੇ ਤਾਂ ਸੰਤਾਨ ਭੀ ਸਿਆਣੀ, ਮਨ ਭਾਣੀ ਮਰਜ਼ੀ ਨਹੀਂ ਵਰਤਦੀ। ਭੀਸ਼ਮ ਪਿਤਾਮਾ ਨੇ ਪਿਤਾ ਦੀ ਖੁਸ਼ੀ ਲਈ ਆਪ ਸਦਾ ਬਿਨਾ ਵਿਆਹ ਦੇ ਰਹਿਣਾ ਨਿਭਾਇਆ। ਜਿਹੜੇ ਦੂਰ ਅੰਦੇਸ਼ੀ ਤੋਂ ਕੰਮ ਨਹੀਂ ਲੈਂਦੇ, ਉਹ ਇਬਰਾਹੀਮ ਵਾਂਗ ਬਾਅਦ ਆਪ ਵੀ ਸਜ਼ਾ ਭੁਗਤਦੇ ਹਨ ਤੇ ਮੰਨਣ ਵਾਲਿਆਂ ਦੇ ਗਲ ਭੀ ਓਹੋ ਦਾਗ ਸੁੰਨਤ ਮੜ੍ਹ ਜਾਂਦੇ ਹਨ। ਮੈਂ ਸੰਤ ਜੀ ਦੀ ਸਿਖਿਆ, ਤਜਰਬੇ ਦੀ ਵਰਤੋਂ, ਸਤਿਗੁਰੂ ਜੀ ਦੀ ਮਿਹਰ ਦਾ ਸਦਕਾ, ਤਿੰਨਾਂ ਇਸਤਰੀਆਂ ਦੀ ਸੰਤਾਨ ਨੂੰ ਸੁਖ ਦੇ, ਉਨ੍ਹਾਂ ਤੋਂ ਸੁਖ ਲੈ ਰਿਹਾ ਹਾਂ। ਦੋ ਇਸਤਰੀਆਂ ਦਾ ਆਪੋ ਵਿਚ ਪ੍ਰੇਮ ਤੇ ਸੁਖ ਭੋਗ ਰਿਹਾ ਹਾਂ।

## ਚੂਨ੍ਹੀ ਦਾ ਦੌਰਾ

ਸਤਿਗੁਰੂ ਜੀ ੧੨ ਨੂੰ ਸੰਢੇ ਤੋਂ ਤੇਪਲੇ ਨੂੰ ਘੋੜਿਆਂ ਤੇ ਆ ਰਹੇ ਸੀ। ਰਾਹੇ ਕੁਝ ਕਾਂਗਰਸੀਆਂ ਜੈ ਹਿੰਦ ਦੇ ਨਾਅਰੇ ਲਾ ਸਵਾਗਤ ਕੀਤਾ। ਉਨ੍ਹਾਂ ਨੂੰ ਦੇਖ ਸਤਿਗੁਰੂ ਜੀ ਓਹਨਾਂ ਦਾ ਆਦਰ ਕੀਤਾ। ਕਾਂਗਰਸੀਆਂ ਤਿੱਲੇ ਦੇ ਫੁੱਲਾਂ ਦੇ ਹਾਰ ਸਤਿਗੁਰੂ ਜੀ ਨੂੰ ਪਹਿਨਾਏ ਤੇ ਦੇਸ਼ ਦੀ ਆਜ਼ਾਦੀ ਤੇ ਵਰਤਦੇ ਸਮੇਂ ਬਾਬਤ ਕੁਝ ਰਸਤੇ ਤੇ ਖੜੇ ਬਚਨ ਭੀ ਕੀਤੇ। ਤੇ ਸਤਿਗੁਰੂ ਜੀ ਤੇਪਲੇ ਨੂੰ ਵਿਦਾ ਹੋਏ। ਤੇਪਲੇ ਵਿਧਵਾ ਬੀਬੀ ਵਲ ਦੌਰਾ ਰਿਹਾ। ਇਹ ਬੀਬੀ ਹਰਪਾਲ ਕੌਰ, ਸਿਧੂ ਸਰਦਾਰ ਹੁੰਦਿਆਂ, ਭਜਨ ਬਾਣੀ ਦਾ ਬਹੁਤ ਨੇਮ ਤੇ ਸੁਚ ਆਦਿ ਤੇ ਬੋਲਣ, ਖਾਣ, ਸੌਣ, ਦਾ ਸੰਜਮ ਰਖਦੀ ਹੈ। ਮੇਰੇ ਪੁੱਛਣ ਤੇ ਇਹ ਪਤਾ ਮਾਸਟਰ ਨਥਾ ਸਿੰਘ ਜੀ ਦਿਤਾ ਜਿਨ੍ਹਾਂ ਦੀ

ਸੰਗਤੋਂ ਇਹ ਬੀਬੀ ਸੁਧਰੀ ਹੈ। ਏਧਰ ਦੇ ਲੋਕ ਟੋਕਰੇ ਅੰਬਾਂ ਦੇ ਲਿਆ ਭੇਟਾ ਕਰਦੇ ਸੀ ਤੇ ਗੱਡਿਆਂ, ਘੋੜਿਆਂ ਤੇ ਸੰਗਤ ਨੂੰ ਸ਼ਰਧਾ ਨਾਲ ਦੂਜੇ ਨਗਰ ਤਕ ਪੁਚਾਂਦੇ ਸੀ। ੧੩ ਸਰਹੰਦ ਪੁਜੇ, ੧੪ ਛੋਟੀ ਚੁਨ੍ਹੀ ਪੁਜੇ। ਸਤਿਗੁਰੂ ਜੀ ਦੁਪਹਿਰੇ ਤਲਾਅ ਤੇ ਬਿਰਾਜੇ ਤੇ ਦੀਵਾਨ ਦਾਰੇ ਲਗਾ। ੧੫ ਵੱਡੀ ਚੁਨ੍ਹੀ ਬਾਹਰਲੇ ਡੇਰੇ ਹੀ ਸਭ ਲੰਗਰ ਰੌਣਕ ਹੋਈ। ਸਤਿਗੁਰੂ ਜੀ ਨੇ ਸੰਤ ਜੀਊਣ ਸਿੰਘ ਜੀ ਤੇ ਬੀਰ ਸਿੰਘ ਜੀ ਦੇ ਬਚਨ ਕਰਦਿਆਂ ਵੈਰਾਗੀ ਹੋ ਕਿਹਾ, ਜੋ ਅੱਜ ਏਥੇ ਆ ਸਵਾਦ ਬਣਿਆ ਹੈ, ਉਨ੍ਹਾਂ ਮਹਾਂ ਪੁਰਖਾਂ ਦੇ ਤਪ ਦਾ ਤੇ ਜਗ੍ਹਾ ਦਾ ਫਲ ਹੈ। ਸਰਵਣ ਦੀ ਸਾਰੀ ਸਾਖੀ ਸੁਣਾ ਕਿਹੋ ਨੇ, ਜੇ ਜਗ੍ਹਾ ਦਾ ਅਸਰ ਨਾ ਹੁੰਦਾ ਤਾਂ ਉਹ ਭਾੜਾ ਨਾ ਮੰਗਦਾ। ਤੇ ਨਾ ਮੁੜ ਮਾਫੀ ਹੀ ਮੰਗਦਾ ਆਪਣੇ ਮਾਤਾ ਪਿਤਾ ਤੋਂ। ਤੇ ਖਾਣ ਦੇ ਅਸਰ ਤੇ ਕਿਹੋ ਨੇ ਖਾਣੇ ਦੇ ਅਸਰ ਦਾ ਉਤਰ ਦਰੋਪਤੀ ਨੂੰ ਭੀਸ਼ਮ ਪਿਤਾਮਾ ਜੀ ਅੰਤ ਸਮੇਂ ਦਿਤਾ ਸੀ। ਕਿ ਤਦੋਂ ਮੈਂ ਉਨ੍ਹਾਂ ਕੌਰਵਾਂ ਦਾ ਅੰਨ ਖਾਂਦਾ ਸਾਂ।

ਚੁੰਨ੍ਹੀ, ਇਕ ਸਿੱਖ ਅਰਜ ਕੀਤੀ ਸੰਤਾਨ ਹੋ ਚੜ੍ਹ ਜਾਂਦੀ ਹੈ ਕੋਈ ਇਲਾਜ ਦੱਸੋ। ਸਤਿਗੁਰੂ ਜੀ ਬਚਨ ਕੀਤਾ, ਬੀਬੀ ਦਾ ਸਰੀਰ ਪੂਰਾ ਵਸਮਾਇਆ ਜਾਵੇ ਗ੍ਰਿਸਤ ਵਲੋਂ ਤੇ ਸੋਧ ਰਖ ਭਜਨ ਕਰੇ। ਬਖਸ਼ਿਸ਼ ਮੰਗੋ ਤੇ ਗਰਭ ਹੋਏ ਤੋਂ ਲੈ ਬੱਚੇ ਦੇ ਦੁੱਧ ਪੀਣ ਤਕ ਪ੍ਰਹੇਜ਼ ਰਖਣਾ ਤੇ ਗ੍ਰਿਸਤ ਮਹੀਨੇ ਬਾਅਦ ਰਿਤੂ ਬਾਅਦ ਇਕੋ ਵਾਰ ਕਰਨਾ।

## ਭਾਦਰੋਂ ਦਾ ਨਿਤਨੇਮ

ਸਤਿਗੁਰੂ ਜੀ ੧੯ ਸਉਣ ਮੁਰਿੰਡੇ ਦਰਸ਼ਨ ਦਿੱਤੇ। ਮਾਈ ਬਖਤੌਰ ਕੌਰ ਦੇ ਪਤੀ ਦੇ ਚੜ੍ਹਾਈ ਦੇ ਭੋਗ ਤੇ। ਸਤਿਗੁਰੂ ਜੀ ਸਨਾਤਨ ਧਰਮੀਆਂ ਦੀ ਅਰਜ ਤੇ ਉਨ੍ਹਾਂ ਦੇ ਡੇਰੇ ਚਰਨ ਪਾਏ ਤੇ ਦੀਵਾਨ ਲਾਉਣ ਲਈ ਪੰਡਿਤ ਜੀ ਨੂੰ ਛਡਿਆ। ਆਪ ਭੈਣੀ ਸਾਹਿਬ ਆਏ। ਪੰਡਿਤ ਜੀ ਦੇ ਦੀਵਾਨ ਦਾ ਰਸ ਬਹੁਤ ਬਣਦਾ ਹਰ ਨਗਰ, ਬਹੁਤ ਸਿੱਖ ਸਜਦੇ, ਮਾਸ ਸ਼ਰਾਬ ਛਡਦੇ।

ਸਤਿਗੁਰੂ ਜੀ ਦਾ ਹਰ ਪ੍ਰੋਗਰਾਮ ਸਤਿਜੁਗ ਤੇ ਛਪਦਾ। ੨੦ ਭਾਦਰੋਂ ਭੈਣੀ ਸਾਹਿਬ ਸਿੱਖਾਂ ਸਾਧਾਂ ਸਮੇਤ ਸਦਾ ਵਾਲਾ ਨੇਮ ਸੰਜਮ ਸਤਿਗੁਰੂ ਜੀ ਅਰਦਾਸ ਕਰ ਅਰੰਭਿਆ। ਆਪ ਪਿਛਲੀ ਰਾਤੇ ਜੰਗਲ ਦਾਤਨ, ਇਸ਼ਨਾਨ ਕਰ ਦੋ ਘੰਟੇ ਨਾਮ ਸਿਮਰਨ, ਇਕਾਂਤ, ਸਫੈਦ ਸੰਗਮਰਮਰ ਦੀ ਪਟੜੀ ਤੇ ਕਰ ਆਸਾ ਦੀ ਵਾਰ ਵਿਚ ਦਰਸ਼ਨ ਦਿੰਦੇ। ਚੰਡੀ ਦੀ ਵਾਰ ਦਾ ਪਾਠ ਕਰ ਗਲ ਵਿਚ ਰੁਮਾਲੀ ਨੂੰ ਦੋਨੀਂ ਹੱਥੀਂ ਫੜ ਅਰਦਾਸਾ ਕਰ ਧਰਤੀ ਤੇ ਸੀਸ ਧਰ ਨਮਸਕਾਰ ਕਰ ਬਾਅਦ ਹੀ ਬੋਲਦੇ। ੨੯ ਸਿੱਖ ਹਰਿਮੰਦਰ ਵਿਚ ਪਾਠ ਆਦਿ ਗ੍ਰੰਥ ਸਾਹਿਬ ਦਾ ਚੋਖੀ ਰਾਤ ਤੋਂ ਲੈ ਅੱਡ ਅੱਡ ਪਤਰਿਆਂ ਤੋਂ ਕਰ ਭੋਗ ਪਾਂਦੇ। ਕਥਾ ਸਤਿਗੁਰੂ ਬਿਲਾਸ ਲਿਖਤੀ ਗ੍ਰੰਥ ਦੀ ਹੁੰਦੀ। ਪਿਛਲੇ ਪਹਿਰ ਭੀ ਰਾਗੀਆਂ ਦਾ ਦੀਵਾਨ ਲਗਦਾ, ਰਾਮਸਰ ਕੰਢੇ। ਨਗਰ

ਭੀ ਰਾਤ ਦੀਵਾਨ ਲਗਦਾ। ਰਾਤ ਨੂੰ ਸਤਿਗੁਰੂ ਜੀ ਸੰਗਤ ਨਾਲ ਮਿਲ ਪੰਜ ਸ਼ਬਦ ਢੋਲਕ ਨਾਲ ਪੜ੍ਹਦੇ। ਗ੍ਰੰਥ ਸਾਹਿਬ ਲਿਖਤੀ ਹੀ ਸ਼ੁਧ ਮੰਨਦੇ।

ਜਾਮਕੀ ੧ ਅੱਸੂ ਸੰਤ ਭਗਤ ਸਿੰਘ ਜੀ ਦਾਤੇਵਾਲੀਆਂ ਨਮਿਤ ਮੇਲਾ ਹੋਇਆ। ਆਗੂ ਸੰਤ ਸੋਹਣ ਸਿੰਘ ਜੀ ਜਾਮ ਕੇ ਤੇ ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ ਸੀ। ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਪਾਠ ਮੇਲੇ ਦੇ ਭੋਗ ਬਾਅਦ ਅਨੰਦ ਹੋਏ। ਸਤਿਗੁਰੂ ਜੀ ਨੇ ਵੱਟ, ਵਖ ਮਤੇ ਪੰਥ ਨਾਲੋਂ ਦੇਣ ਵਾਲਿਆਂ ਨੂੰ ਤਾੜਨਾ ਕੀਤੀ ਤੇ ਕਿਹਾ, ਇਹੋ ਤੇ ਨਾਮਧਾਰੀ ਪੰਥ ਵਿਚ ਸਭ ਨਾਲੋਂ ਇਤਫਾਕ ਸਨੇਹ ਦੀ ਨਿਸ਼ਾਨੀ ਹੈ ਕਿ ਕੋਈ ਕੂਕਾ ਕਿਸੇ ਹੋਰੀ ਦੇ ਕਹੇ ਨਹੀਂ ਲਗਦਾ। ਨਾਮ ਸਿਮਰਨ ਘੰਟਾ ਤੇ ਸਾਧਾਂ ਦੇ ਬਚਨ ਸਦਾ ਹੀ ਹੁੰਦੇ ਹਰ ਥਾਂ। ਆਪ ਸਤਿਗੁਰੂ ਜੀ ਸਦਾ ਲੋਹ ਨੂੰ ਤੇ ਰਾਗੀਆਂ ਕੀਰਤਨੀਆਂ ਨੂੰ ਨਮਸਕਾਰ ਕਰਕੇ ਹੀ ਬੈਠਦੇ ਜਿਥੇ ਲੰਗਰ ਮੇਲਾ ਦੀਵਾਨ ਹੁੰਦਾ।

ਸਤਿਗੁਰੂ ਜੀ ੨ ਅੱਸੂ ਗੁਜਰਾਂਵਾਲੇ ਰਹੇ। ਕੁਝ ਮਾਇਆਧਾਰੀਆਂ ਦੀ ਅਜੋੜ ਕਰ ਮੇਲਾ ਗੁਜਰਾਂਵਾਲੇ ਜੋ ਸਤਿਗੁਰੂ ਜੀ ਕਰਨਾ ਚਾਹੁੰਦੇ ਸੀ, ਨਾ ਹੋਣਾ ਮਿਥਿਆ ਗਿਆ। ਸਤਿਗੁਰੂ ਜੀ ਲਾਹੌਰ ਆਏ। ਪੰਜ ਮਾਈਆਂ ਲਾਹੌਰ ਆ ਬੇਹਬਲ ਹੋ ਰੋਈਆਂ ਤੇ ਅਰਜ਼ ਕੀਤੀ, ਮੇਲਾ ਜ਼ਰੂਰ ਹੋਵੇ ਤੇ ਆਪ ਦਰਸ਼ਨ ਭੀ ਜ਼ਰੂਰ ਦਿਓ। ਸਤਿਗੁਰੂ ਜੀ ਬਚਨ ਕੀਤਾ, ਤੁਸੀਂ ਜੇ ਨੇਮ ਕਰ ਸਕਦੀਆਂ ਹੋ, ਅਰੰਭੋ। ਅਸੀਂ ਭੀ ਕੁਝ ਦਿਨ ਆ ਸੰਗਤ ਦਾ ਦਰਸ਼ਨ ਕਰਾਂਗੇ। ਸਤਿਗੁਰੂ ਜੀ ਜਿਥੇ ਜਾਂਦੇ ਜ਼ਮੀਨ ਦੇ ਖਰੀਦਣ ਜੋਗ ਤੇ ਓਥੇ ਜਾ ਵਸਣ ਲਈ ਸਿੱਖਾਂ ਨੂੰ ਸਲਾਹ ਉਪਦੇਸ਼ ਦਿੰਦੇ ਤੇ ਕਹਿੰਦੇ, ਕਸ਼ਟੋਂ ਤੇ ਉਜਾੜਿਓਂ ਇਸ ਵਜ੍ਹਾ ਪੰਥ ਬਚੇਗਾ।

ਸਤਿਗੁਰੂ ਜੀ ਲਾਹੌਰ ਬਾਬਾ ਧਿਆਨ ਸਿੰਘ ਜੀ ਦੇ ਘਰ ਜਾਂ ਘੋੜਿਆਂ ਵਾਲਿਆਂ ਅਸਤਬਲਾਂ ਕੋਲ ਦੱਖਣ ਤਰਫ ਨਹਿਰ ਨੇੜੇ ਵਾਲੀ ਕੋਠੀ ਵਿਚ ਬਰਾਜਦੇ। ਸਿੱਖ ਵੀ ਸੁਣ ਜ਼ਮੀਨ ਲੈਣ ਵਾਲੇ ਆ ਸਲਾਹਾਂ ਲੈਂਦੇ ਦਸਦੇ। ਸਤਿਗੁਰੂ ਜੀ ਕਹਿੰਦੇ, ਕੂਕੇ ਬਿਨਾ ਕਿਸੇ ਨੂੰ ਕੋਈ ਨਾਲ ਨਾ ਰਲਾਇਓ। ਜੋ ਮੇਰੀ ਤੇ ਸਾਧ ਸੰਗਤ ਦੀ ਮਰਜ਼ੀ ਵਿਚ ਰਹਿਣਾ ਮੰਨੇ, ਸੋ ਰਕਮ ਤਿਆਰ ਕਰੇ। ਸੋ ਰਲ ਸਕੇਗਾ। ਸਤਿਗੁਰੂ ਜੀ ਮਾਤਾ ਜੀਊਣ ਕੌਰ ਜੀ ਤੇ ਬਿਰਧਾਂ ਸਾਧਾਂ ਦੇ ਬਚਨ ਕਰਦੇ ਤੇ ਕਹਿੰਦੇ, ਦੂੰਦ ਸਮੇਂ ਕਠੇ ਹੋ ਕੱਟਣ ਦੀ ਜੁਗਤ ਇਹੋ ਚੰਗੀ ਹੈ। ਕਿਰਤ ਵੀ ਨਾ ਛੁਟੇਗੀ, ਜ਼ਮੀਨ ਲੈਣ ਕਾਰਨ, ਤੇ ਇਕੱਠੇ ਹੋ ਬਹਿਣ ਤੇ ਧਨ, ਮਾਲ, ਬਾਲ, ਬਿਰਧਾਂ ਦੇ ਬਚਾਅ ਦੀ ਭੀ ਜੁਗਤ ਰਹੇਗੀ ਤੇ ਬੁੜੇ ਲਈ ਥਾਂ ਵੀ ਹੋਵੇਗਾ।

## ਫਤੇਹ ਸਿੰਘ ਮੁੜ ਚਰਨੀਂ ਲਗਾ

ਸਤਿਗੁਰੂ ਜੀ ਲਾਹੌਰੋਂ ਹਜ਼ਾਰਾ ਸਿੰਘ ਮੁਆਫੀ ਤੇ ਲਾਲ ਸਿੰਘ ਡਰਾਈਵਰ ਨੂੰ ਮਾਂਗੇ ਦੇ ਖੂਹ ਗਿਲਾਂ ਦੇ ਕੋਟ ਘਲਿਆ। ਉਨ੍ਹਾਂ ਜਾ ਫਤੇਹ ਸਿੰਘ ਜੀ ਨੂੰ ਲਿਆਂਦਾ ਕਿਉਂਕਿ ਫਤੇਹ

ਸਿੰਘ ਜੀ ਕੁਝ ਚਿਰ ਦੇ ਪੰਥੋਂ ਕੱਢੇ ਹੋਏ ਸੀ। ਇਸ ਸਮੇਂ ਤੋਂ ਪਹਿਲਾਂ ਭੀ ਸਤਿਗੁਰੂ ਜੀ ਏਕ ਸਮੇਂ ਮਾਂਗੇ ਦੇ ਖੂਹ ਤਮੋਲੀ ਤੇ ਗਿਆਂ ਫਤੇਹ ਸਿੰਘ ਜੀ ਨੂੰ ਬੀਮਾਰ ਸੁਣ ਉਨ੍ਹਾਂ ਦੇ ਪੁੱਤਰ ਗੁਰਬਖਸ਼ ਸਿੰਘ ਜੀ ਨੂੰ ਕਿਹਾ ਸੀ, ਮੈਂ ਆਉਂਦਾ ਹਾਂ, ਤੂੰ ਚਲ ਫਤਹਿ ਸਿੰਘ ਜੀ ਨੂੰ ਦਸ। ਗੁਰਬਖਸ਼ ਸਿੰਘ ਜੀ ਘੋੜੀ ਭਜਾ ਫਤਹਿ ਸਿੰਘ ਜੀ ਨੂੰ ਦੱਸ ਮੰਜਾ ਵਛਾਇਆ। ਸਤਿਗੁਰੂ ਜੀ ਜਾ ਫਤਹਿ ਸਿੰਘ ਜੀ ਨੂੰ ਮਿਲ ਸੁਰਤ ਪੁਛੀ। ਸੰਤ ਫਤਹਿ ਸਿੰਘ ਜੀ ਕਿਹਾ ਸੀ, ਗੁਰੂ ਜੀ, ਆਪ ਦੀ ਦਇਆ ਨਾਲ ਸਭ ਸੁਖ ਹੈ, ਤੇ ਭੇਟਾ ਧਰੀ ਸੀ। ਸਤਿਗੁਰੂ ਜੀ ਕਿਹਾ, ਸਗੋਂ ਆਪ ਬੀਮਾਰ ਰਹੇ ਹੋ, ਆਪ ਦੀ ਮਦਦ ਸੇਵਾ ਕਰਨੀ ਮੈਨੂੰ ਬਣਦੀ ਹੈ ਕਹਿ ਕੁਝ ਬਚਨ ਬਿਲਾਸ ਕਰ ਵਿਦਾ ਹੋਏ ਸੀ। ਫਤਹਿ ਸਿੰਘ ਜੀ ਕਾਲੀ ਪੱਗ ਬੰਨ੍ਹ ਅਕਾਲੀਆਂ ਦੇ ਦੀਵਾਨਾਂ ਵਿਚ ਬੋਲਦੇ ਸੀ ਪਰ ਨਾਮਧਾਰੀ ਪੰਥ ਤੇ ਸਤਿਗੁਰੂ ਜੀ ਦੇ ਖਿਲਾਫ ਬੋਲਣਾ ਜਰਦੇ ਭੀ ਨਾ ਸੀ। ਪੰਥੋਂ ਨਿਕਲਣ ਦਾ ਕਾਰਨ ਮੈਂ ਪਿਛੇ ਲਿਖ ਆਇਆ ਹਾਂ। ਫਤਹਿ ਸਿੰਘ ਜੀ ਲਾਹੌਰ ਆਏ ਸਤਿਗੁਰੂ ਜੀ ਦੀ ਚਰਨੀਂ ਲਗੇ, ਤਾਂ ਸਤਿਗੁਰੂ ਜੀ ਕਿਹਾ, ਕਾਲੇ ਚੀਰੇ ਵਾਲਿਆ ਅਜੇ ਮੁੜ ਆਉਣ ਦੀ ਸਲਾਹ ਬਣੀ ਹੈ ਕਿ ਨਾ। ਫਤਹਿ ਸਿੰਘ ਜੀ ਕਿਹਾ, ਬਾਲਾਂ ਦਾ ਰੁਸਣ ਤਕ ਹੀ ਬਲ ਹੁੰਦਾ ਹੈ ਤੇ ਮਾਪਿਆਂ ਹੀ ਮਨਾਉਣਾ ਹੁੰਦਾ ਹੈ। ਜਿਵੇਂ ਆਪ ਦੀ ਰਜ਼ਾ ਹੈ। ਇਹ ਸੁਣ ਸਤਿਗੁਰੂ ਜੀ ਨੇ ਭਾਈ ਵਜ਼ੀਰ ਸਿੰਘ ਜੀ ਨੂੰ ਕਹਿ ਚਿੱਟਾ ਪਰਨਾ ਸੰਤ ਜੀ ਨੂੰ ਸਿਰ ਤੇ ਸਜਾਣ ਲਈ ਦੁਆਇਆ। ਤੇ ਹੁਕਮ ਲਾਇਆ ਕਿ ਚਲ ਭੈਣੀ ਸਾਹਿਬ ਸੰਜਮ ਨੇਮ ਵਿਚ। ਇਹ ੧੯ ਸਾਲਾਂ ਬਾਅਦ ਮਿਲੇ ਤੇ ਗੁੰਝ ਨਿਕਲੀ। ਕੋਠੀ ਕਰਤਾਰ ਸਿੰਘ, ਬਾਬੇ ਧਿਆਨ ਸਿੰਘ ਜੀ ਦੇ ਸਪੁੱਤਰ ਦੀ ਵਿਚ। ਕਰਤਾਰ ਸਿੰਘ ਸਰਦਾਰੀ ਬਾਣਾ ਰਖਦਾ ਸੀ ਪਰ ਆਪਣੀ ਅੱਧੀ ਕੋਠੀ ਮੁਫਤ ਸਤਿਗੁਰੂ ਜੀ ਤੇ ਘੋੜਿਆਂ ਵਾਲਿਆਂ ਜੋਗ ਦਿਤੀ ਹੋਈ ਸਾਸੂ। ਦੂਜੇ ਬਾਬਾ ਜੀ ਦੇ ਪੁੱਤਰ ਨਰਾਇਣ ਸਿੰਘ ਜੀ ਦੀ ਦਸਤਾਰ ਤੇ ਸਿੱਧੀ ਸੀ ਪਰ ਉਸ ਆਪਣਾ ਅੱਧ ਕਰਾਏ ਤੇ ਦਿਤਾ ਹੋਇਆ ਸੀ। ਇਹ ਥਾਂ ਗੰਦੇ ਨਾਲੇ ਤੇ ਲਾਹੌਰੋਂ ਦੱਖਣ ਵਲ ਸੀ।

## ਨਾਮਧਾਰੀ ਦਰਬਾਰ ਦੀ ਇਕੱਤਰਤਾ

ਸਤਿਗੁਰੂ ਜੀ ਗੁਜਰਾਂਵਾਲੇ ਭੀ ਹੋਰ ਮੇਲਿਆਂ ਤੇ ਭੀ ਸੰਗਤ ਨੂੰ ਕਹਿੰਦੇ ਸੀ ਜੋ ਸਾਦਾ ਖਾਇ ਪੈਹਰੇਗਾ ਸੋ ਸੌਖਾ ਰਹੇਗਾ ਤੇ ਕਹਿੰਦੇ, ਹੱਥੀਂ ਕਿਰਤ ਕਰਨ ਵਾਲਾ ਥੁੜੇਗਾ ਨਹੀਂ। ਮਾਈਆਂ ਨੂੰ ਚੱਕੀ ਪੀਹਣੀ ਤੇ ਸੇਠਾਂ ਨੂੰ ਛੋਲੇ ਖਾਣੇ ਚਾਹੀਦੇ ਨੇ। ਸਤਿਗੁਰੂ ਜੀ ਭੈਣੀ ਸਾਹਿਬ ਭੀ ਪੰਥ ਵਿਚੋਂ ਮੁਖੀ ਚੰਗੇ ਗੁਜ਼ਾਰੇ ਵਾਲੇ ਤੇ ਸ਼ਰਧਾਲੂ ਤੇ ਦਰਬਾਰ ਦੇ ਮੈਂਬਰ ਉਚੇਚੇ ਸੱਦ ਇਕੱਤਰਤਾ ਕਰ ਕਿਹਾ, ਦੂੰਦ ਸਮਾਂ ਸਿਰ ਤੇ ਆਇਆ ਹੈ ਤਾਂ ਅਸਾਂ ਜ਼ਮੀਨ ਲੈ ਸਿੱਖਾਂ ਨੂੰ ਉਧਰ ਪਿੰਡਾਂ ਵਿਚ ਵਸਾਉਣ ਦਾ ਮਨ ਬਣਾਇਆ ਹੈ। ਕੋਈ ਘਰ ਕੂਕਾ ਇਸ ਖਰੀਦ ਜ਼ਮੀਨ ਦੇ ਸਾਥ ਵਲੋਂ ਖਾਲੀ ਨਾ ਰਹੇ। ਹਾਲੀ ਤੁਹਾਨੂੰ ਨਹੀਂ ਕੁਝ ਜਾਪਦਾ ਪਰ ਇਸ ਸਲਾਹੋਂ ਸੁਖ

ਹੀ ਨਿਕਲੇਗਾ। ਹਰਿਮੰਦਰ ਵਿਚ ਨਾਮਧਾਰੀ ਦਰਬਾਰ ਦੀ ਇਕੱਤਰਤਾ ਵਿਚ ਇਕ ਦਿਨ ਸਤਿਗੁਰੂ ਜੀ ਨੇ ਜੀਊਣ ਸਿੰਘ ਰੌਂਤੇ ਦੇ ਸਿੱਖ ਦੀ ਵਾਰਤਾ ਸੁਣਾਈ ਕਿ ਉਸ ਮੁਸਲਮਾਨੀ ਕੀਤੀ ਹੈ। ਸ਼ੁਰੂ ਤੋਂ ਉਸ ਨੂੰ ਬੜਾ ਝਿੜਕਿਆ, ਤਾੜਨਾ ਕੀਤੀ ਪਰ ਉਹ ਸੰਗਤ ਦੇ ਪਿਆਰ ਮੇਲ ਬਿਨਾ ਰਹਿੰਦਾ ਨਹੀਂ। ਹੁਣ ਪੁੱਤਰ ਭੀ ਉਸ ਦੇ ਹੋਏ ਹਨ, ਕੀ ਕਰਨਾ ਜੋਗ ਹੈ? ਕਿਸੇ ਕੁਝ ਸਲਾਹ ਦਿਤੀ ਕਿਸੇ ਕੁਝ, ਅੰਤ ਸਭ ਦੀ ਸੁਣ ਸਤਿਗੁਰੂ ਜੀ ਕਿਹਾ, ਮੈਂ ਚਾਹੁੰਦਾ ਹਾਂ ਆਪਣੇ ਜਹਿਆਂ ਨੂੰ ਸਾਕ ਦਏ ਲਏਗਾ ਪਿਆ। ਥੋੜਾ ਜਿਹਾ ਪ੍ਰਸ਼ਾਦਿ ਪੰਗਤ ਦਾ ਭੇਦ ਰਖਿਆ ਜਾਵੇ ਤੇ ਸਿੱਖੀ ਵਿਚ ਸਾਂਵਾ ਸਮਝਿਆ ਜਾਵੇ। ਮੈਂ ਇਹੋ ਅਰਜ ਏਕ ਸਮੇਂ ਕੀਤੀ ਸੀ ਕਿ ਜਿਵੇਂ ਦਸਮ ਜੀ ਮਜ਼ਹਬੀ ਸਿੱਖ ਭੀ ਸਜਾਏ ਹਨ ਪਰ ਪੌੜਾ ਚੌਥਾ ਉਨ੍ਹਾਂ ਦਾ ਵੱਖ ਹੀ ਰਖਿਆ ਹੈ ਤਿਵੇਂ ਮਿਸ਼ਰਤ ਸਿੱਖ ਆਪ ਪ੍ਰਵਾਨ ਕਰੋ ਕਿਉਂਕਿ ਕਈ ਸਿੱਖ ਐਸੇ ਖੜਕੇ ਵਿਚ ਪਏ ਫਿਰਦੇ ਨੇ। ਤਦੋਂ ਤੇ ਆਪ ਚੁਪ ਕਰ ਰਹੇ ਸੀ ਪਰ ਉਹੋ ਅਜ ਆਪ ਨੇ ਪ੍ਰਵਾਨ ਕਰ ਦਿੱਤਾ ਹੈ ਮਿਸ਼ਰਤ ਸਿੱਖ।

ਕਪੂਰਥਲੇ ਦੀ ਇਕ ਮਾਈ ਨੇ ਸਤਿਗੁਰੂ ਰਾਮ ਸਿੰਘ ਜੀ ਦਾ ਚੋਲਾ ਸਾਂਭ ਰਖਿਆ, ਲਿਆ ਮੱਥਾ ਟੇਕ ਅਰਜ ਕੀਤੀ, ਇਹ ਆਪ ਦੀ ਅਮਾਨਤ ਹੈ। ਮੇਰਾ ਅੱਗੋਂ ਇਸ ਨੂੰ ਸਾਂਭਣ ਵਾਲਾ ਕੋਈ ਨਹੀਂ।

## 'ਸ਼ੇਰੇ ਪੰਜਾਬ' ਦੇ ਦਫਤਰ ਵਿਚ

੧੦ ਅਸੂ ਭੈਣੀ ਸਾਹਿਬ ਸ਼ਹੀਦੀ ਬੁੰਗੇ ਦਸਮ ਗ੍ਰੰਥ ਸਾਹਿਬਾਂ ਦੇ ੩ ਅਖੰਡ ਪਾਠਾਂ ਦੇ ਭੋਗ ਪਾਏ ਮੇਲੇ ਵਜੋਂ। ੧੩ ਨੂੰ ਸਤਿਗੁਰੂ ਜੀ ਲਾਹੌਰ ਅਮਰ ਸਿੰਘ* "ਸ਼ੇਰੇ ਪੰਜਾਬ" ਦੇ ਦਫਤਰ ਵਿਚ ਦਰਸ਼ਨ ਦਿੱਤੇ। ਅਕਾਲੀ, ਸਿੰਘ ਸਭੀਏ, ਮਜ਼ਹਬੀ, ਨਾਮਧਾਰੀ ਆਦਿ ਜੁੜੇ ਸੀ। ਸਭ ਬੋਲੇ ਕਿ ਜਦ ਬਿਲਿਆਂ ਬੇਈਮਾਨਾਂ ਮਾਸਟਰ ਤਾਰਾ ਸਿੰਘ ਦੀ ਪਾਰਟੀ ਨੂੰ ਠਿਡਿਆ** ਤਾਂ ਸਭ ਨੂੰ ਮਨਾ ਕਰ ਪੰਥਕ ਪ੍ਰਤੀਨਿਧ ਬੋਰਡ ਬਣਾਇਆ। ਜੇ ਕਾਂਗਰਸ ਕੁਝ ਮੁਤਾਲਬੇ ਮੰਨੇ, ਬਲਦੇਵ ਸਿੰਘ ਨੂੰ ਫ਼ੌਜੀ ਕਮਾਂਡ ਦਿੱਤੀ ਤਾਂ ਨਿਰੰਜਣ ਸਿੰਘ ਤੋਂ ਪ੍ਰਧਾਨਗੀ ਦਾ ਅਸਤੀਫਾ ਦਵਾ ਦਿੱਤਾ। ਹੁਣ ਗੁਰਦੁਆਰਿਆਂ ਦੇ ਵੋਟਾਂ ਵੇਲੇ ਕਹਿੰਦੇ ਹਨ ਅਸੀਂ ਹੀ ਇਕੱਲੇ ਗੁਰਦੁਆਰਿਆਂ ਦੇ ਹੱਕਦਾਰ ਹਾਂ। ਇਹ ਮਸੰਦਾਂ ਵਾਂਗ ਹੋ ਗਏ ਹਨ। ਸਭ ਡਟ ਕੇ ਤਾਰਾ ਸਿੰਘ ਦੀ ਪਾਰਟੀ ਦਾ

---

* ਲਾਹੌਰ ਤੋਂ ਉਰਦੂ 'ਸ਼ੇਰੇ ਪੰਜਾਬ' ਅਖ਼ਬਾਰ, ਜਿਸਦਾ ਸੰਪਾਦਿਕ ਤੇ ਐਡੀਟਰ ਏਹੋ ਅਮਰ ਸਿੰਘ, ਮਿਥਕੇ ਨਾਮਧ ਰੀ ਪੰਥ ਦੇ ਵਿਰੁੱਧ ਲਿਖਦਾ ਹੀ ਰਹਿੰਦਾ ਸੀ। "ਨਾਮਧਾਰੀ ਸਿੱਖ ਨਹੀਂ" ਇਸ ਵਿਚਾਰ ਦਾ ਮਤਾ ਸ਼੍ਰੋਮਣੀ ਕਮੇਟੀ ਵਿਚ ਕਰਾਉਣ ਦਾ ਮਤਾ ਇਸਨੇ ਕੀਤਾ ਪਰ ਇਹ ਮਤਾ ਵਿਚੇ ਹੀ ਲਟਕਦਾ ਰਿਹਾ। ਸਮਾਂ ਪਾਕੇ ਸ੍ਰੀ ਸਤਿਗੁਰੂ ਜੀ ਨੇ ਕਿਰਪਾ ਕੀਤੀ, ਅੰਦਰੋਂ ਪ੍ਰੇਰਨਾਂ ਹੋਈ ਸ੍ਰੀ ਸਤਿਗੁਰੂ ਜੀ ਪਾਸ ਘਰ ਚਰਨ ਪੌਣ ਦੀ ਅਰਜ਼ ਕੀਤੀ ਚਰਨ ਪਵਾ ਕੇ, ਅੱਗੋਂ ਤੋਂ ਸਦਾ ਨਾਮਧਾਰੀ ਪੰਥ ਅਤੇ ਸ੍ਰੀ ਸਤਿਗੁਰੂ ਜੀ ਦੀਆਂ ਸਿਫਤਾਂ ਹੀ ਲਿਖਦਾ ਰਿਹਾ।

** ਅਪ੍ਰਵਾਨ ਕੀਤਾ।

ਮੁਕਾਬਲਾ ਕਰ ਉਨ੍ਹਾਂ ਨੂੰ ਹਰਾਓ। ਸਤਿਗੁਰੂ ਜੀ ਸਲਾਹ ਦਿੱਤੀ, ਉਨ੍ਹਾਂ ਨੂੰ ਮਿਲ ਸਮਝਾਓ। ਜੇ ਨਹੀਂ ਸਮਝਣ ਫੇਰ ਜੋ ਜੀਅ ਆਵੇ ਕਰੋ। ਕਈ ਕਹਿੰਦੇ ਮਜੀਠੀਆ ਸਰਕਾਰ ਦਾ ਬੰਦਾ ਸੀ, ਉਸ ਸਰਕਾਰ ਦੀ ਮਰਜ਼ੀ ਵਰਤੀ ਹੈ। ਨਨਕਾਣੇ ਸਾਹਿਬ ਤੋਂ ਸੋਗ ਵਜੋਂ ਕਾਲੀਆਂ ਪੱਗਾਂ ਸਿੱਖਾਂ ਬੱਧੀਆਂ ਸੀ ਤੇ ਖੜਕ ਸਿੰਘ ਨਾਲ ਅਜੋੜ ਹੋਣ ਤੇ ਮਾਸਟਰ ਤਾਰਾ ਸਿੰਘ ਦੀ ਪਾਰਟੀ ਨੀਲੀਆਂ ਪੱਗਾਂ ਵਖਰੇਵੇਂ ਦੀ ਨਿਸ਼ਾਨੀ ਵਿਖਾਉਣ ਲਈ ਬਧੀਆਂ।

ਸਤਿਗੁਰੂ ਜੀ ਸ਼ੇਰੇ ਪੰਜਾਬ ਦੇ ਸੱਦੇ ਤੇ ਨਾ ਆਉਂਦੇ ਸੀ। ਪਰ ਉਸ ਨੇ ਪਿਛਲੀਆਂ ਭੁਲਾਂ ਦੀ ਮਾਫੀ ਮੰਗੀ ਤੇ ਨਾਮਧਾਰੀ ਪੰਥ ਨੂੰ ਮੰਨਿਆ ਕਿ ਸਿੱਖ ਪੰਥ ਦੇ ਅਸੂਲ ਅਨੁਸਾਰ ਕੂਕੇ ਭੀ ਸਿੱਖ ਹੀ ਹਨ। ਤਾਂ ਸਤਿਗੁਰੂ ਜੀ ਬਿਨੈ ਮੰਨ ਬਖਸ਼ ਕਰ ਸੁਲਾਹ ਨੂੰ ਮੁੱਖ ਰੱਖ ਦਰਸ਼ਨ ਦਿੱਤੇ ਨਹੀਂ ਤੇ ਭਾਈ ਵੀਰ ਸਿੰਘ ਜੀ ਵਾਂਗੂ ਇਸ ਨੂੰ ਭੀ ਸਰਕਾਰੀ ਸਿੱਖ ਤੇ ਨਾਮਧਾਰੀਆਂ ਦਾ ਦੋਖੀ ਹੀ ਸਮਝਦੇ ਸੀ ਸਾਰੇ। ਕੋਈ ਕਹਿਣ ਸ਼ੇਰੇ ਪੰਜਾਬ ਸਰਕਾਰੀ ਬੰਦਾ ਏ, ਤੇ ਸਿੱਖਾਂ ਨੂੰ ਹੀ ਸਿੱਖਾਂ ਦੇ ਖਿਲਾਫ ਕਰ ਭੇੜਦਾ ਏ। ਕਈਆਂ ਕਿਹਾ ਨਿਰੰਜਣ ਸਿੰਘ ਡੋਜੀ ਭੀ ਸਰਕਾਰੀ ਬੰਦਾ ਏ। ਉਸ ਅਕਾਲੀਆਂ ਦੇ ਕਹੇ ਅਸਤੀਫਾ ਕਿਉਂ ਦਿੱਤਾ ਜਦ ਸਾਰੇ ਗੁਰੂ ਨਾਨਕ ਨਾਮ ਲੇਵਾ ਵਲੋਂ ਮਿਥਿਆ ਗਿਆ ਸੀ। ਸਤਿਗੁਰੂ ਜੀ ਸਭ ਨੂੰ ਸ਼ਾਂਤ ਦੇ ਸੁਲਾਹ ਤੇ ਸਹਿਜ ਸੋਚ ਦੀ ਸਲਾਹ ਦਿੱਤੀ ਤੇ ਕਿਹਾ ਮੈਂ ਜਾਣਦਾ ਹਾਂ, ਹਰ ਪੰਥ ਭੇਖ ਪਾਰਟੀ ਵਿਚ ਅੰਗ੍ਰੇਜ਼ਾਂ ਦੇ ਬੰਦੇ ਹਨ। ਵੇਖੋ ਅੱਗੇ ਬੋਰਡ ਤੋਂ ਅਸੈਂਬਲੀ ਦੇ ਬਾਈਕਾਟ ਦਾ ਮਤਾ ਪਾਸ ਕਰਾ ਦਿੱਤਾ ਜੋ ਮਸਾਂ ਵਾਪਸ ਕੀਤਾ ਹੈ।

## ਪ੍ਰੋਗ੍ਰੈਸਿਵਾਂ ਬਾਰੇ

ਸਤਿਗੁਰੂ ਜੀ ਭੈਣੀ ਸਾਹਿਬ ਹਰਮਿੰਦਰ ਵਿਚ ਪੰਥ ਦੇ ਮੁਖੀਆਂ ਦਾ ਇਕੱਠ ਕਰ ਪੁੱਛਿਆ, ਦੱਸੋ ਪ੍ਰੋਗ੍ਰੈਸਿਵਾਂ ਦੀ ਬਾਬਤ ਹੁਣ ਕੀ ਕਰਨਾ ਹੈ? ਤੇ ਸੰਤ ਮੰਗਲ ਸਿੰਘ ਜੀ ਨੂੰ ਕਿਹੋ ਨੇ, ਤੁਸਾਂ ਚੰਗਾ ਨਹੀਂ ਕੀਤਾ, ਉਨ੍ਹਾਂ ਨੂੰ ਲਿਖ ਕੇ ਦੇ ਆਏ ਹੋ, ਤੁਹਾਡੀਆਂ ਮੰਗਾਂ ਮੰਨੀਆਂ ਜਾਣਗੀਆਂ। ਤੁਸੀਂ ਨਾਮਧਾਰੀ ਦਰਬਾਰ ਦੇ ਸਕੱਤਰ ਹੋ, ਸੋਚ ਕੇ ਟੁਰਨਾ ਸੀ। ਪਰ ਹੁਣ ਅੱਗੇ ਲਈ ਸੋਚੋ। ਉਹ ਆਦਤੋਂ ਨਹੀਂ ਟਲਦੇ। ਕਈ ਵਾਰ ਸਮਝਾ ਵਲਾ ਝਿੜਕ ਆਦਿ ਕੀਤਿਆਂ ਭੀ ਸਭ ਦੀ ਸਲਾਹ ਨਾਲ ਮਤਾ ਸੁਲਾਹ ਕਰਨ ਦਾ ਕਰ ਲਾਇਲਪੁਰ ਭੇਜਿਆ। ਸੂਬਾ ਹਰੀ ਸਿੰਘ ਜੀ ਮਲ੍ਹੇ ਕੇ, ਸ. ਅਰਬੇਲ ਸਿੰਘ ਜੀ ੧੦੯ ਚੱਕ ਲਾਇਲਪੁਰ, ਹਰਨਾਮ ਸਿੰਘ ਜੀ ਪੱਧਰੀ, ਸੂਬਾ ਕੇਹਰ ਸਿੰਘ ਜੀ ਮਾਲੂਵਾਲ, ਤਰਨ ਸਿੰਘ ਵਹਿਮੀ ਹਿੰਦੂ ਚੱਕ ਨੂੰ ਲਾਇਲਪੁਰ ਗੁਰਦੁਆਰੇ ਭੇਜਿਆ। ਪ੍ਰੋਗ੍ਰੈਸਿਵੀਏ ਭੀ ਕੁਝ ਆਏ। ਆਲਿਮ ਜੀ ਮਿਥੇ ਤੇ ਸਾਡੇ ਨਾਲ ਸੀ ਪਰ ਆਪਣੀ ਮਾਤਾ ਦੀ ਚੜ੍ਹਾਈ ਹੋਣ ਕਰ ਨਾ ਪੁਜੇ। ਚਿੱਠੀ ਭੇਜ ਦਿਤੀਓ ਨੇ ਲਾਇਲਪੁਰ। ਕੁਝ ਚਿਰ ਖਿਆਲ ਵਟਾਂਦਰੇ ਦੀ ਵਿਚਾਰ ਬਾਅਦ ਸਾਡਾ ਤੇ ਪ੍ਰੋਗ੍ਰੈਸਿਵਾਂ ਦਾ ਫੈਸਲਾ ਹੋਇਆ ਕਿ

ਅੰਮ੍ਰਿਤਸਰ ਦੀਪਮਾਲਾ ਤੋਂ ਪਹਿਲਾਂ ਉਹ ਉੱਤਰ ਪੂਰਾ ਦੇਣਗੇ। ਮੰਗਲ ਸਿੰਘ ਲਾਇਲਪੁਰੀ, ਪ੍ਰੀਤਮ ਸਿੰਘ ਕਵੀ, ਗੁਰਬਖਸ਼ ਸਿੰਘ ਬਰੇਲੀ, ਬਾਵਾ ਸਿੰਘ ਜਗਦੇ ਉਨ੍ਹਾਂ ਦੇ ਆਗੂ ਸੀ। ਉਪਰੋਂ ਨਾਮ ਤੇ ਪੰਥ ਨਾਮਧਾਰੀ ਦੀ ਬੇਹਤਰੀ ਦਾ ਲੈਂਦੇ ਸੀ ਪਰ ਅੰਦਰ ਉਨ੍ਹਾਂ ਦੇ ਚੋਧਰ ਦੀ ਲਾਲਸਾ ਸੀ ਜੋ ਅੰਵਾਣਾ ਨੂੰ ਅੱਗੇ ਲਾ ਚਮਕਾਂਦੇ ਸੀ। ਸਤਿਗੁਰੂ ਜੀ ਗੁਜਰਾਂਵਾਲੇ ਅੰਮ੍ਰਿਤਸਰ, ਲਾਹੌਰ ਲਾਇਲਪੁਰ ਆਦਿ ਇਨ੍ਹਾਂ ਦੇ ਸਨੇਹੀਆਂ ਮੁੰਡਿਆਂ ਦੇ ਮਾਪਿਆਂ ਨੂੰ ਕਹਿ ਇਨ੍ਹਾਂ ਦਾ ਜੋਰ ਤੋੜਦੇ ਰਹਿੰਦੇ ਸੀ।

ਅਸਲ ਇਹ ਬੀਮਾਰੀ ਨਾਮਧਾਰੀ ਦਰਬਾਰ ਦੇ ਬਨਣ ਤੋਂ ਲਾਹੌਰੋਂ ਤੁਰੀ ਸੀ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਸੋਚੋਂ। ਉਨ੍ਹਾਂ ਏਦ੍ਹਾ ਮੁਢ ਤੇ ਠੀਕ ਨਾਮਧਾਰੀ ਪੰਥ ਦੀ ਬੇਹਤਰੀ ਲਈ ਹੀ ਬੱਧਾ ਸੀ ਤੇ 'ਸਤਿਜੁਗ' ਜਾਰੀ ਕਰ ਨਾਮਧਾਰੀ ਇਤਿਹਾਸ ਦਾ ਉਘਾੜਨਾ ਆਰੰਭ ਕੀਤਾ ਸੀ। ਪਰ ਉਨ੍ਹਾਂ ਨੇਮ ਬਣਾਇਆ ਹੋਇਆ ਸੀ ਕਿ ਸਤਿਗੁਰੂ ਪਰਤਾਪ ਸਿੰਘ ਜੀ ਦੀ ਰਜ਼ਾ ਵਿਚ ਵਰਤਣਾ ਹੈ। ਸੋ ਮਹਾਰਾਜ ਗੁਰਦਿਆਲ ਸਿੰਘ ਜੀ ਤਾਂ ਉਮਰ ਦਾ ਸਾਥ ਨਾ ਦੇਣ ਕਰ ਭੀ ਆਪਣਾ ਨੇਮ ਨਿਭਾ ਗਏ। ਕੁਝ ਪੰਥ ਦਾ ਕੰਮ ਭੀ ਕਰ ਗਏ ਤੇ ਚੱਕਰਵਰਤੀ ਜੀ ਜਿਹੇ ਇਤਿਹਾਸ ਚੇਟਕੀ ਭੀ ਦੇ ਗਏ। ਸਤਿਗੁਰੂ ਜੀ ਦੀ ਮਰਯਾਦਾ ਵਰਤ ਕੇ ਰੱਖ ਕੇ ਹੀ ਚੜ੍ਹੇ। ਪਰ ਇਹ ਖੁਦ ਪਸੰਦ ਲੋਕ "ਆਪ ਗਏ ਔਰਨ ਹੂੰ ਖੋਵੇ," ਵਾਕ ਅਨੁਸਾਰ 'ਇਤਿ ਕੇ ਨਾ ਉਤ ਕੇ, ਵਿਚੇ ਖਾਂਦੇ ਗੁਤਕੇ' ਬਣੇ ਰਹਿ ਗਏ। ਮੇਰੀ ਸਮਝੇ ਇਹ ਜੋ ਵਰਤਾਰਾ ਵਰਤਿਆ ਹੈ, ਨਾ ਸਾਰ ਸਮਝਣ ਦੀ ਥੁੜ ਕਾਰਨ ਇਨ੍ਹਾਂ ਲੋਕਾਂ ਭਲੇ ਪੁਰਸ਼ਾਂ ਨਾਲ। ਜਿਵੇਂ ਕੇਸਰ ਕਿਲੀ ਜੀ ਮਹਾਵੇ ਵਾਲੇ ਰਾਮਿਆਂ ਕਿਹਾ ਕਰਦੇ ਸੀ ਤੇ ਕਹਿੰਦੇ ਸੀ ਕੇਸਰ ਕੇਸਰ ਆਇਆ, ਰਾਮਾ ਰਾਮਾ ਆਇਆ ਜਿਸ ਤੋਂ ਉਨ੍ਹਾਂ ਦੇ ਸ਼ਰਧਾਲੂ ਉਨ੍ਹਾਂ ਨੂੰ ਰਾਮ ਤੋਂ ਅਰਥਾਤ ਸਤਿਗੁਰੂ ਰਾਮ ਸਿੰਘ ਜੀ ਤੋਂ ਉਚਾ ਜਾਨਣ ਲੱਗ ਪਏ ਸਨ। ਇਕ ਦਿਨ ਕੇਸਰ ਜੀ ਨੇ ਲੀਕ ਮਾਰ ਕਿਹਾ, ਜੋ ਕੇਸਰ ਦੇ ਹਨ, ਉਹ ਇਕ ਲਾਂਭੇ ਹੋ ਜਾਣ ਤੇ ਜੋ ਰਾਮੇ ਦੇ ਹਨ ਸੋ ਇਕ ਲਾਂਭੇ ਹੋ ਜਾਣ। ਬਾਕੀ ਦੇ ਅਜੇ ਸੋਚਦੇ ਹੀ ਸਨ ਕਿ ਉਹ ਆਪ ਲੀਕ ਟੱਪ ਅਗਲੇ ਪਾਸੇ ਹੋ ਕਹਿਣ ਲੱਗ ਪਏ, ਕੇਸਰ ਰਾਮੇ ਦਾ, ਕੇਸਰ ਰਾਮੇ ਦਾ। ਕੇਸਰ ਸਤਿਗੁਰੂ ਰਾਮ ਸਿੰਘ ਜੀ ਦਾ। ਇਹ ਦੇਖ ਸੁਣ ਸਭ ਨਾਲ ਦੇ ਅਸਚਰਜ ਤੇ ਹੈਰਾਨ ਜਿਹੇ ਹੋ ਕੇ ਵੇਂਹਦੇ ਰਹਿ ਗਏ ਤੇ ਕੇਸਰ ਜੀ ਮਸਤ ਹੋ ਦੌੜ ਗਏ। ਸੋ ਹਾਲਤ ਇਨ੍ਹਾਂ ਪ੍ਰੋਗ੍ਰੈਸਿਵਾਂ ਦੀ ਭੁਲ ਵਿਚ ਪੈ ਹੋਈ, ਮੈਂ ਵੇਖੀ ਹੈ।

ਸਤਿਗੁਰੂ ਪਰਤਾਪ ਸਿੰਘ ਜੀ ੧੯ ਅੱਸੂ ਅੰਮ੍ਰਿਤਸਰ ਜਾ ਅਕਾਲੀਆਂ ਨੂੰ ਕਿਹਾ, ਤੁਸੀਂ ਸਭ ਨਾਲ ਮਤਾ ਮੇਲ ਚਲੋ। ਉਨ੍ਹਾਂ ਕਿਹਾ, ਆਪ ਤੁਸੀਂ ਭੀ ਆਪਣੇ ਸਿੱਖ ਵੋਟਾਂ ਲੈਣ ਲਈ ਖੜੇ ਕਰੋ। ਫੇਰ ਸਮਾਂ ਸੋਚ ਤੁਰਾਂਗੇ। ਅਰਥਾਤ ਪੂਜਾ ਦੇ ਲਾਲਚੀਆਂ, ਕਿਸੇ ਹੋਰੀ ਦੀ ਨਾ ਮੰਨੀ। ਅੰਮ੍ਰਿਤਸਰ ਦੀਪਮਾਲਾ ਤੇ ਪ੍ਰੋਗ੍ਰੈਸਿਵਾਂ ਨੇ ਸੰਗਤ ਵਿਚ ਆ ਬਖਸ਼ਾ ਲਿਆ ਤੇ ਸਤਿਗੁਰੂ ਜੀ ਅਖਵਾਇਆ, ਇਹ ਝੇੜਾ ਮੁਕ ਗਿਆ ਹੈ। ਹਵਨ ਹੋਏ, ਅਨੰਦ ਹੋਏ, ਕੁਝ ਪਾਠਾਂ ਦੇ ਭੋਗ ਵੀ ਪਏ।

## ਗੁਜਰਾਂਵਾਲੇ ਮੇਲਾ

ਸਤਿਗੁਰੂ ਜੀ ਗੁਜਰਾਂਵਾਲੇ ਅਚਾਨਕ ੧੪ ਕੱਤਕ ਨੂੰ ਗੋਂਦਲਾਂਵਾਲੇ ਦੀ ਸੜਕ ਤੇ ਗੁਰਦੁਆਰੇ ਆ ਕਾਰ ਖਲਾਰੀ। ਸੁਣ ਮਾਈਆਂ ਤੇ ਸਭ ਸ਼ਹਿਰ ਦੀ ਸੰਗਤ ਆਈ। ਦਵਾਲੇ ਦੇ ਨਗਰਾਂ ਤੋਂ ਵੀ ਸੰਗਤ ਆਈ। ਆਸਾ ਦੀ ਵਾਰ ਦਾ ਕੀਰਤਨ ਹੁੰਦਾ। ਕਥਾ ਸਤਿਗੁਰੂ ਬਿਲਾਸ ਦੀ ਤੇ ਹੁਕਮਨਾਮਿਆਂ ਦਾ ਪਾਠ ਵੀ ਹੁੰਦਾ। ਘੰਟਾ ਨਾਮਸਿਮਰਨ ਵੀ ਹੁੰਦਾ। ਪੰਜ ਦਿਨ ਮੇਲਾ ਰਿਹਾ। ਸੇਠਾਂ ਦਾ ਰੁਖ ਵੇਖ ਤਾਂ ਰੁਕ ਗਏ ਸੀ, ਪਰ ਮਾਈਆਂ ਰੱਬ ਰਜਾਈਆਂ ਕਰ ਇਹ ਸਤਿਸੰਗ ਦੀਆਂ ਝੜੀਆਂ ਬੜੀਆਂ ਗੂੜ੍ਹੀਆਂ ਲਾਈਆਂ ਸਤਿਗੁਰੂ ਜੀ। ਗਰੀਬ ਨਿਵਾਜਗੀ ਕੀਤੀ ਹੈ। ਏਥੇ ਵੀ ਸਤਿਗੁਰੂ ਜੀ ਕਥਾ ਵਿਚ ਇਕ ਦਿਨ ਕਿਹਾ, ਪ੍ਰੋਗ੍ਰੈਸਿਵੀ ਹੁਣ ਰੁਕ ਗਏ ਹਨ ਸ਼ਰਾਰਤਾਂ ਤੋਂ। ਜੇ ਚਾਹੁਣ ਤਾਂ ਜਥੇਬੰਦ ਹੋ ਕੇ ਦੇਸ਼ ਕੌਮ ਦਾ ਕੰਮ ਕਰਨ। ਮੇਲੇ ਦਾ ਭੰਗ ਪਿਆ, ਮਾਈਆਂ ਮਾਇਆ ਬਸਤਰ ਭੇਟ ਕੀਤੇ। ਸਤਿਗੁਰੂ ਜੀ ਅਨੰਦਾਂ ਬਾਬਤ ਸੂਬਾ ਵਰਿਆਮ ਸਿੰਘ ਜੀ ਨੂੰ ਕਹਿ, ਭੈਣੀ ਸਾਹਿਬੋਂ ਤਾਰ ਆਈ ਕਰ, ਕਾਹਲ ਨਾਲ ਵਿਦਾ ਹੋਏ।

## 'ਜੁਗ ਪਲਟਾਊ ਸਤਿਗੁਰੂ'

ਸਤਿਗੁਰੂ ਜੀ ਲਖਨਊ ਭੇਜਿਆ ਮਾਸਟਰ ਨਿਹਾਲ ਸਿੰਘ ਜੀ ਨੂੰ। ਜੁਗ ਪਲਟਾਊ ਸਤਿਗੁਰੂ ਪੁਸਤਕ ਦਾ ਅਗਾ ਪਿੱਛਾ ਛਪਵਾਉਣ ਲਈ। ਏਥੇ ਡਰ ਸੀ ਮਤੇ ਅੰਗਰੇਜ਼ ਗ੍ਰੰਥ ਭੀ ਤੇ ਪ੍ਰੈਸ ਭੀ ਜਬਤ ਕਰਨ ਪਰ ਓਥੇ ਗੱਲ ਨਾ ਬਣੀ। ਫੇਰ ਪੂਨੇ ਤੋਂ ਹਿੰਦੀ ਵਿਚ ਛਪਵਾਇਆ। ਛਾਪਕ ਪਾਸ ਹਜ਼ਾਰ ਅਮਾਨਤ ਧਰ। ਪਰ ਬੜਾ ਗਲਤ ਛਪਿਆ। ਅੰਗ੍ਰੇਜ਼ਾਂ ਤੇ ਨਾ ਕੁਝ ਕਿਹਾ ਪਰ ਲਾਗਤ ਦੀ ਰਕਮ ਐਵੇਂ ਹੀ ਗਈ। ਅੱਗੇ ਦੇ ਡਰ ਨੇ ਨੁਕਸਾਨ ਤੇ ਕੀਤਾ ਪਰ ਭੈ ਵੀ ਲਾਹ ਦਿੱਤਾ, ਛਪਿਆ ਤੇ ਆਪਣੀ ਪ੍ਰੈਸੋਂ ਹੀ ਸੀ ਅੱਗੇ ਵੀ।

## ਜ਼ਮੀਨ ਲਈ ਉਦਮ

ਸਤਿਗੁਰੂ ਜੀ ਜ਼ਮੀਨ ਖਰੀਦਣ, ਵੇਖਣ ਵੱਲ ਚੰਨਣ ਸਿੰਘ ਥਰਾਜ ਵਾਲੇ ਦੀ ਡਿਊਟੀ ਲਾਈ ਤੇ ਆਪ ਹਰ ਜ਼ਿਲੇ ਵਿਚ ਫਿਰ ਨਾਮਧਾਰੀਆਂ ਨੂੰ ਉਦਮ ਦੇਂਦੇ ਕਿ ਇਹ ਕੰਮ ਤੁਹਾਨੂੰ ਜ਼ਰੂਰ ਕਰਨਾ ਚਾਹੀਦਾ ਹੈ ਦੂੰਦ ਸਮੇਂ ਤੋਂ ਪਹਿਲਾਂ। ਲਾਹੌਰ ਤੇ ਭੈਣੀ ਸਾਹਿਬ ਮਾਸਟਰ ਬਲਵੰਤ ਸਿੰਘ ਜੀ ਤੇ ਵੱਡੇ ਬਾਬਾ ਜਗਜੀਤ ਸਿੰਘ ਜੀ ਦੀ ਡਿਊਟੀ ਲਾਈ। ਆਈ ਰਕਮ ਭੀ ਲਵੋ ਹਰ ਸਿੱਖ ਤੋਂ, ਤੇ ਜਿੰਨੀ ਲੈਣੀ ਹੈ ਜ਼ਮੀਨ ਜ਼ਿਲੇ ਸਮੇਤ ਵੇਰਵਾ ਪਤਾ ਸਭ ਲਿਖੋ। ਸਾਰੇ ਨਾਮਧਾਰੀ ਪੰਥ ਵਿਚ ਪਤਾ ਕੀਤਾ, ਸਤਿਜੁਗ ਵਿਚ ਭੀ ਛਪਵਾ।

ਸਤਿਗੁਰੂ ਜੀ ਸਰਗੋਧੇ ਦੇ ਜ਼ਿਲੇ ਵਿਚ ਦੌਰਾ ਕਰਦਿਆਂ ਏਕ ਸਮੇਂ ਸੰਤ ਤੇਜਾ ਸਿੰਘ ਜੀ ਸਮਸੇ ਵਾਲਿਆਂ ਨੂੰ ਭਟਾਂ ਦੀ ਬਾਣੀ ਵੇਦਾਂ ਦਾ ਅਵਤਾਰ ਧਾਰ ਲਿਖਾਣੀ ਦਾ ਪਰਚਾਰ ਕਰਦਿਆਂ ਰੋਕ ਕਿਹਾ, ਇਹ ਭੁਲ ਹੈ। ਅਨਾਤਮ ਚੀਜ਼ ਅਵਤਾਰ ਨਹੀਂ ਧਾਰ ਸਕਦੀ। ਇਸ ਤਰ੍ਹਾਂ ਤਾਂ ਗ੍ਰੰਥ ਸਾਹਿਬ ਭੀ ਅਵਤਾਰ ਧਰਦਾ ਮੰਨਿਆ ਜਾਣਾ ਚਾਹੀਦਾ ਹੈ ਤੇ ਕਿਹਾ, ਛੇਵੀਂ ਪਾਤਿਸ਼ਾਹੀ ਦੇ ਗੁਰਬਿਲਾਸ ਵਿਚ ਸੱਚੀਆਂ ਵਾਰਤਾ ਭੀ ਬਹੁਤ ਹਨ ਤੇ ਝੂਠੀਆਂ ਭੀ ਬਹੁਤ। ਜਿਵੇਂ ਜਹਾਂਗੀਰ ਨੂੰ ਬੇਦੋਸ਼ ਸਾਬਤ ਕੀਤਾ ਗੁਰਬਿਲਾਸ ਦੇ ਕਰਤੇ, ਪਰ ਤੇਜ਼ਕੇ ਜਹਾਂਗੀਰੀ ਵਿਚ ਬਾਦਸ਼ਾਹ ਖੁਦ ਦੋਸ਼ ਮੰਨਦਾ ਹੈ। ਇਸ ਲਈ ਇਤਿਹਾਸ ਚੀਜ਼ ਭੀ ਬੜੀ ਹੈ ਪਰ ਗੁਰਬਾਣੀ ਦੀ ਕਸਵੱਟੀ ਤੇ ਪਰਖ ਸੱਚ ਮੰਨਣਾ ਚਾਹੀਦਾ ਹੈ। ਏਸੇ ਲਈ ਕਿਸੇ ਕਿਹਾ ਹੈ, 'ਕਵੀਅਨ ਕੀ ਜੋ ਕਥਾ ਹੈ ਨਹੀਂ ਸਰਬਦਾ ਸੱਤ। ਤਹਾਂ ਤਲਕ ਸਾਚੀ ਲਿਖੋ ਜੋ ਗੁਰੂਅਨ ਕੋ ਮੱਤ।' ਜੇ ਜਹਾਂਗੀਰ ਵਲੋਂ ਜ਼ੁਲਮ ਨਾ ਹੁੰਦਾ ਤਾਂ ਛੇਵੇਂ ਪਾਤਸ਼ਾਹ ਤੁਰਕਾਂ ਨਾਲ ਜੰਗ ਕਦੇ ਨਾ ਕਰਦੇ ਤੇ ਤਦੋਂ ਤੋਂ ਗੁਰੂ ਘਰ ਦੀ ਨਾਮਿਲਵਰਤਣ ਨਾ ਹੁੰਦੀ ਤੁਰਕਾਂ ਨਾਲ ਸਤਵੇਂ ਅਠਵੇਂ ਗੁਰਾਂ ਦੀ।

ਜਿਵੇਂ ਸਤਿਗੁਰੂ ਜੀ ਦੇ ਪ੍ਰਕਾਸ਼ ਸਮੇਂ ਗੁਰੂ ਹਰੀ ਸਿੰਘ ਜੀ ਖੁਸ਼ ਹੋ ਵਰ ਦਿੱਤੇ ਸੀ ਕਿ ਇਹ ਵੱਡੇ ਪਰਤਾਪ ਵਾਲਾ ਘਰ ਦਾ ਮਾਲਕ ਆਇਆ ਹੈ, ਇਸ ਦੀ ਛਤਰ ਛਾਇਆ ਸੰਗਤ ਨੂੰ ਬੜੇ ਸੁਖ ਹੋਣਗੇ ਤਿਵੇਂ ਸਤਿਗੁਰੂ ਜੀ ਹਰ ਔਕੜ ਕੱਟ ਸਿੱਖੀ ਨੂੰ ਸੁਖ ਦੇ, ਔਖੇ ਸਮੇਂ ਤੋਂ ਬਚਾਉਣ ਲਈ ਮਹਾਨ ਉਦਮ ਜ਼ਮੀਨ ਖਰੀਦਣ ਤੇ ਏਧਰ ਵਸਾਣ ਦਾ ਪਾਕਿਸਤਾਨ ਬਣਨ ਤੋਂ ਪਹਿਲਾਂ ਆਪ ਅੱਗੇ ਲੱਗ ਔਖੇ ਹੋ ਕਰਨ ਤੇ ਕਮਰਕੱਸਾ ਕੀਤਾ। ਓਧਰ ਸੰਗਤ ਵਿਚ ਉਦਮ ਦਿੱਤਾ, ਏਧਰ ਜ਼ਿਮੀਂ ਵੇਖਣ ਵਲ ਟੋਰੇ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਸੂਬਾ ਸਈਆ ਸਿੰਘ ਜੀ ਮਠੱਡੇ, ਸ. ਕੇਹਰ ਸਿੰਘ ਜੀ (ਅਰਾਕ), ਸ. ਚੰਨਣ ਸਿੰਘ ਜੀ ਥਰਾਜ ਵਾਲੇ, ਚੂਹੜ ਸਿੰਘ ਜੀ ਦੇ ਪੋਤਰੇ ਦਿਆਲ ਸਿੰਘ ਜੀ ਦੇ ਪੁੱਤਰ ਜੋ ਹੁਣ ਸ੍ਰੀ ਜੀਵਨ ਨਗਰ ਰਹਿੰਦੇ ਹਨ ਖਾਸ ਖਾਸ ਪੁਰਸ਼ਾਂ ਵਿਚੋਂ। ਸਤਿਗੁਰੂ ਜੀ ਆਪਣੇ ਵਲੋਂ ਮੁਖਤਿਆਰਨਾਮਾ ਸੰਤ ਮੰਗਲ ਸਿੰਘ ਜੀ ਨੂੰ ਦਿੱਤਾ। ਕਿਉਂਕਿ ਸੰਤ ਜੀ ਕਦੇ ਪਟਵਾਰੀ ਰਹੇ ਸੀ ਤੇ ਇਲਮ ਭੀ ਦੋ ਤਿੰਨ ਜਾਣਦੇ ਸੀ। ਇਨ੍ਹਾਂ ਦੋਹਾਂ ਮੁਕੰਦ ਸਿੰਘ ਥਰਾਜ ਦੇ ਨੰਬਰਦਾਰ ਨੂੰ ਨਾਲ ਲਿਆ ਤੇ ਚੁਚਾਲ ਕੋਟਲੀ, ਜਗ ਮਲੇਰਾ, ਅਲੀਪੁਰ, ਕੰਜਰਵਾਲਾ, ਅਹਿਲੀਆਂ ਦੀ ਜ਼ਮੀਨ ਵੇਖੀ, ਵਾਸੀ ਵੇਖੀ, ਦਵਾਲਾ ਵੇਖਿਆ ਤੇ ਅਮਰਾਸਰ ਜਾ ਜ਼ਹੀਰੁਦ-ਦੀਨ ਨੂੰ ਮਿਲ ਸਲਾਹ ਲਈ।

ਚੰਨਣ ਸਿੰਘ ਜ਼ਹੀਰੁਦੀਨ ਨਾਲ ਸ਼ਾਦੀ ਤੇ ਕਸੂਰ ਗਿਆ ਸੀ। ਉਸ ਕਿਹਾ, ਇਹ ਉਜਾੜ ਪਈ ਹੈ, ਸੇਠ ਵੇਚਦੇ ਹਨ, ਜੋ ਲੈ ਲਵੇ ਧਾੜਾ ਹੀ ਹੈ। ਇਹ ਮੈਨੂੰ ਪਤਾ ਹੈ ਜ਼ਿਮੀਂ ਦੀ ਸਾਰ ਸੇਠ ਬਾਣੀਏ ਕੀ ਜਾਨਣ। ਜਿਵੇਂ ਜੱਟ ਧਨ ਜਰਨਾ, ਹੌਸਲਾ ਕਰਨਾ ਨਹੀਂ ਜਾਣਦਾ। ਇਨ੍ਹਾਂ ਭੈਣੀ ਸਾਹਿਬ ਆ ਸਭ ਸਤਿਗੁਰੂ ਜੀ ਨੂੰ ਦੱਸਿਆ ਕਿ ਮੁਸਲਮਾਨੀ ਵਾਸੀ ਹੈ ਤੇ ਬਾਗੜੀ ਦਵਾਲੇ ਹਿੰਦੂ ਹਨ। ਚੋਰੀ ਜੋਰੀ ਦਾ ਮੁਸਲਮਾਨਾਂ ਲੋਕਾਂ ਨੂੰ ਝੱਸ ਏ ਤੇ ਇਹ ਬੜੇ ਮੂਰਖ ਮਨਵਧੀ ਕਰਨ ਵਾਲੇ ਹਨ। ਸਤਿਗੁਰੂ ਜੀ ਸੁਣ ਉਤਰ ਦਿੱਤਾ ਮੁਸਲਮਾਨ ਰਾਜ ਤੋਂ ਤੁਰਕ

ਦਰਿਆਵਾਂ ਦੇ ਕੰਢਿਆਂ ਉਤੇ ਬੈਠੇ ਹਨ ਤੇ ਮਾੜੇ ਇਲਾਕੇ ਹਿੰਦੂਆਂ ਕੋਲ ਹਨ। ਮਹਾਰਾਜ ਰਣਜੀਤ ਸਿੰਘ ਨੇ ਤੁਰਕ ਰਾਜ ਵਾਂਗੂ ਪੱਖ ਨਹੀਂ ਵਰਤਿਆ। ਕੋਈ ਖਤਰਾ ਨਹੀਂ, ਜ਼ਮੀਨ ਚੰਗੀ ਹੈ। ਜਾਂ ਉਹ ਰਹਿਣਗੇ ਜਾਂ ਅਸੀਂ ਰਹਾਂਗੇ।

ਸੇਠ ਮਹਿਲ ਸਿੰਘ ਜੀ ਗੁਜਰਾਂਵਾਲੀਏ ਆਪਣੇ ਪਿਤਾ ਸੇਠ ਭਗਵਾਨ ਸਿੰਘ ਜੀ ਤੋਂ ਸੁਣੇ ਬਚਨ ਦਸਦੇ ਹਨ ਕਿ, ਤੁਰਕ ਰਾਵੀਓਂ ਉਰੇ ਸ਼ਾਹਦਰੇ ਵਲ ਕਿਸੇ ਦਾ ਕੁਝ ਨਾ ਛਡਣਗੇ। ਜਦ ਪਿਸ਼ੌਰ ਵਲ ਧੱਕਾ ਸ਼ੁਰੂ ਹੋਵੇ ਲਾਹੌਰ ਦੇ ਜ਼ਿਲਿਉਂ ਪਾਰ ਤੇ ਬਿਆਸਾ ਤੋਂ ਪਾਰ ਹੋ ਰਹਿਣ ਵਾਲਾ ਸੁਖੀ ਰਹੇਗਾ। ਓਥੇ ਜੋ ਪਾਣੀ ਦੀ ਤੰਗੀ ਹੈ ਸਰਸੇ ਵਲ, ਸੋ ਸਿੱਖ ਕੁਝ ਚਿਰ ਕੱਟ ਲੈਣਗੇ। ਸੁਹੇਵਾ ਸਾਹਿਬ ਵੀ ਨੇੜੇ ਹੈ, ਕੌੜੀ ਖੁਰਾਕ ਖਾਣ ਨੂੰ ਤੇ ਔਖੀ ਹੁੰਦੀ ਹੈ ਪਰ ਕਰਦੀ ਫਾਇਦਾ ਏ।

ਸਤਿਗੁਰੂ ਜੀ ਬੀੜ ਨਾਭੇ ਵਾਲੀ ਵਿਚ ਦਰਸ਼ਨ ਦਿੱਤੇ। ਸਿੱਖ ਸੁਣ ਦੇਖ ਆਦਿ ਚਰਨੀਂ ਲਗੇ। ਗਊਆਂ, ਭੇਂਸਾਂ ਘੋੜੇ ਵੇਖੇ, ੬੫ ਗਊਆਂ ਸੀ। ਹਰ ਨਸਲ ਦਾ ਛੇੜ ਤੇ ਵਾੜਾ ਵਖ ਵਖ ਸੀ। ਕਈ ਕਦੇ ਸੂਈਆਂ ਹੀ ਨਾ ਸੀ, ਕਈਆਂ ਦੇ ਥਣ ਈ ਨਾ ਸੀ। ਇਕ ਗਊ ਦਾ ਗੋਹੇ ਪਿਸ਼ਾਬ ਵਾਲਾ ਰਾਹ ਇਕੋ ਸੀ। ਇਕ ਸਦਾ ਦੁੱਧ ਦੇਂਦੀ ਸੀ ਪਰ ਫਲੀ ਤੇ ਸੂਈ ਕਦੇ ਨਾ ਸੀ। ਘੋੜਿਆਂ ਦਾ ਅਸਤਬਲ ਵੀ ਸੀ। ਤੇ ਹਰ ਇਕ ਦੇ ਸੇਵਕ ਵਖੋ ਵਖ ਸੀ।

## ਬੂੜ ਸਿੰਘ ਭੂਰੇ ਗਿਲੀਆ

ਭੂਰੇ ਗਿਲੀਏ ਸੰਤ ਲਾਲ ਸਿੰਘ ਜੀ ਦੇ ਪੁੱਤਰ ਪਰਤਾਪ ਸਿੰਘ ਤੇ ਨਥਾ ਸਿੰਘ ਦੇ ਪੁੱਤਰਾਂ ਬਿਅੰਤ ਸਿੰਘ ਤੇ ਦਰਸ਼ਨ ਸਿੰਘ ਨੇ ਬੂੜ ਸਿੰਘ ਦੇ ਦੋ ਪੁੱਤਰ, ਹੋਰਨਾਂ ਸ਼ਰੀਕਾਂ ਨਾਲ ਮਿਲ ਮਾਰ ਦਿੱਤੇ। ਬੂੜ ਸਿੰਘ ਕਹਿ ਰਿਹਾ ਤੁਸੀਂ ਮੇਰੇ ਨਾਲ ਪ੍ਰਤੀਤ ਕਰ ਵਰਤੋ, ਮੈਂ ਤੁਹਾਡੇ ਤੋਂ ਵਲਾ ਜਾਂਦਾ ਹਾਂ। ਪਰ ਸੰਤ ਲਾਲ ਸਿੰਘ ਜੀ ਦੇ ਪੁੱਤਰ ਪੋਤਰੇ ਸਿਆਣੇ ਨਾ ਬਣੇ। ਤਿੰਨ ਜੇਹਲੇ ਆਏ ਇਕ ਨੱਸ ਗਿਆ। ਜੱਜ ਤਕ ਮੁਕੱਦਮਾ ਜਾਂਦਿਆਂ ਨੂੰ ਇਕ ਜੋ ਨਸਿਆ ਫਿਰਦਾ ਸੀ ਕਿਤੇ ਮਰ ਗਿਆ। ਜੇਹਲੇ ਆਇਆਂ ਨੂੰ ਭੀ ਫਾਹੇ ਦਾ ਹੁਕਮ ਹੋਣ ਵਾਲਾ ਸੀ। ਸਤਿਗੁਰੂ ਜੀ ਬੂੜ ਸਿੰਘ ਨੂੰ ਕਿਹਾ, ਤੂੰ ਸੰਤਾਂ ਦਾ ਟੱਬਰ ਫਾਹੇ ਲਵਾਉਣਾ ਹੈ ਕਿ ਪੁੱਤਰ ਲੈਣੇ ਨੀ। ਉਸ ਕਿਹਾ ਜੋ ਆਪ ਦੀ ਰਜ਼ਾ ਹੈ। ਸਤਿਗੁਰੂ ਜੀ ਕਿਹਾ, ਤੂੰ ਪਰਤਾਪ ਸਿੰਘ ਦੇ ਪੁੱਤਰ ਬੇਅੰਤ ਸਿੰਘ ਤੇ ਨੱਥਾ ਸਿੰਘ ਦੇ ਪੁੱਤਰ ਦਰਸ਼ਨ ਸਿੰਘ ਤੋਂ ਬਿਆਨ ਬਦਲ। ਬੂੜ ਸਿੰਘ ਕਿਹਾ, ਸੈਸ਼ਨ ਜੱਜ ਦੇ ਸਾਹਵੇਂ ਦਿੱਤੇ ਬਿਆਨ ਬਦਲਾਂ ਤਾਂ ਮੁਕੱਦਮਾ ਮੇਰੇ ਤੇ ਪਏਗਾ ਤੇ ਮੁਲਜ਼ਮ ਸਾਰੇ ਛੁੱਟ ਜਾਣਗੇ। ਸਤਿਗੁਰੂ ਜੀ ਕਿਹਾ, ਤੂੰ ਭੀ ਨਹੀਂ ਫਸਦਾ। ਤੈਨੂੰ ਤੇਰੇ ਪੁੱਤਰ ਕਰਤੇ ਵਲੋਂ ਮਿਲ ਜਾਣਗੇ। ਬੂੜ ਸਿੰਘ ਤੇ ਪਰਤਾਪ ਸਿੰਘ ਨੱਥਾ ਨੱਥਾ ਸਿੰਘ ਨੇ ਰਸ ਕੇ ਫੇਰ ਬਿਆਨ ਹੋਣ ਦੀ ਅਪੀਲ ਕੀਤੀ। ਬੂੜ ਸਿੰਘ ਸੈਸ਼ਨ ਜੱਜ ਸਾਹਵੇਂ ਜਾ ਕਿਹਾ, ਮੇਰੇ ਪੁੱਤਰਾਂ ਦੇ ਕਾਤਲ, ਬੇਅੰਤ ਸਿੰਘ ਦਰਸ਼ਨ ਸਿੰਘ ਨਹੀਂ,

ਬਲਵੰਤ ਸਿੰਘ ਕੁਲਵੰਤ ਸਿੰਘ ਹਨ। ਜੱਜ ਕਿਹਾ, ਤੂੰ ਬਿਆਨ ਕਿਉਂ ਬਦਲੇ ਹਨ। ਅਗੇ ਮੇਰੇ ਹੀ ਅਗੇ ਜੋ ਦਿੱਤੇ ਸਨ। ਬੂੜ ਸਿੰਘ ਕਿਹਾ, ਤਦੋਂ ਮੇਰੇ ਇਤਲਾਹ ਥਾਣੇ ਦੇਣ ਸਮੇਂ ਹਵਾਸ ਨਾ ਟਿਕਾਣੇ ਸੀ। ਸੈਸ਼ਨ ਕਿਹਾ, ਇਹ ਕਿਵੇਂ ਹੋ ਸਕਦਾ ਏ ? ਤਾਂ ਬੂੜ ਸਿੰਘ ਕਿਹਾ ਤੇਰੇ ਮਰੇ ਹੋਣ ਦੋ ਪੁੱਤਰ ਸ਼ਰੀਕਾਂ ਹੱਥੋਂ ਤੇ ਮੈਂ ਤੈਨੂੰ ਪੁਛਾਂ ਦੱਸ ਕਿਸ ਮਾਰੇ ਨੇ, ਫੇਰ ਪਤਾ ਲਗੇ ਤੇਰਾ ਭੀ ਕਿ ਇਹ ਕਿਵੇਂ ਹੋ ਸਕਦਾ ਏ। ਹਵਾਸ ਕਾਇਮ ਕਿਵੇਂ ਰਹਿੰਦੇ ਹਨ। ਇਹ ਸੁਣ ਜੱਜ ਦੀ ਹੋਸ਼ ਟਿਕਾਣੇ ਆਈ। ਤੇ ਉਸ ਬੇਅੰਤ ਸਿੰਘ ਤੇ ਦਰਸ਼ਨ ਸਿੰਘ ਨੂੰ ਬਰੀ ਕਰ ਦਿੱਤਾ ਤੇ ਸਾਲ ਅੰਦਰ ਹੀ ਬੂੜ ਸਿੰਘ ਦੇ ਘਰ ਤਿੰਨ ਪੋਤਰੇ, ਦੋ ਪਹਿਲੀਆਂ ਨੂੰਹਾਂ ਤੇ ਇਕ ਮਰਨ ਵਾਲੇ ਦੀ ਪਤਨੀ ਜੋ ਬਰੀ ਹੋਏ ਨੂੰ ਕਰਾਈ ਸੀ, ਉਸ ਵਿਚੋਂ ਹੋਏ।

ਇਹ ਬੂੜ ਸਿੰਘ ਭੂਰੇ ਗਿਲੀਆ ਲੱਕ ਤਹਿਮਤ ਹੀ ਰਖਦਾ ਤੇ ਸ਼ਰਾਬ ਵੀ ਪੀ ਲੈਂਦਾ ਸੀ। ਪਰ ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਇਸ ਦੀ ਗੁਰੂ ਜੀ ਨਾਲ ਸ਼ਰਧਾ ਤੇ ਗੂੜੇ ਸੰਬੰਧ ਸਨ। ਗੁਰੂ ਹਰੀ ਸਿੰਘ ਜੀ ਏਕ ਸਮੇਂ ਬੂੜ ਸਿੰਘ ਨੂੰ ਕੁਝ ਰੁਪਏ ਤਨਖਾਹ ਲਾਈ ਸੀ ਸ਼ਰਾਬ ਪੀਣ ਦੇ ਕਸੂਰੋਂ। ਇਸ ਨੇ ਘਰੋਂ ਟੂੰਬਾਂ ਲਿਆ ਸਾਰੀਆਂ ਗੁਰੂ ਜੀ ਦੇ ਅਗੇ ਰਖ ਕਿਹਾ, ਰੁਪਏ ਤੇ ਏਸ ਵੇਲੇ ਮੇਰੇ ਕੋਲ ਕੋਈ ਨਹੀਂ, ਤੇ ਤਨਖਾਹੀ ਮੈਂ ਪਲ ਭਰ ਵੀ ਰਹਿਣਾ ਨਹੀਂ ਚਾਹੁੰਦਾ, ਕਿਉਂਕਿ ਸਵਾਸਾਂ ਦਾ ਕੀ ਪਤਾ ਹੈ, ? ਤੁਸੀਂ ਭਾਵੇਂ ਸਾਰੀਆਂ ਟੂੰਬਾਂ ਰੱਖ ਲਓ ਤੇ ਭਾਵੇਂ ਆਪਣੀ ਤਨਖਾਹ ਲਾਈ ਜਿੰਨੀਆਂ। ਗੁਰੂ ਹਰੀ ਸਿੰਘ ਜੀ ਖੁਸ਼ ਹੋ ਕੇ ਬੂੜ ਸਿੰਘ ਨੂੰ ਕੰਡ ਤੇ ਥਾਪੜਾ ਦੇ ਕਿਹਾ ਸੀ, ਜਾਹ ਤੈਨੂੰ ਅੱਗੋਂ ਕਦੀ ਤਨਖਾਹ ਨਹੀਂ ਲਾਵਾਂਗੇ।

ਸਤਿਗੁਰੂ ਪਰਤਾਪ ਸਿੰਘ ਜੀ ਵੀ ਇਸ ਨਾਲ ਪੂਰਾ ਸਨੇਹ ਕਰਦੇ ਸੀ। ਇਹ ਬੂੜ ਸਿੰਘ ਹਰ ਤਨਖਾਹੀ ਹੋਏ ਸਿੱਖ ਨੂੰ ਨੇੜੇ ਦੂਰ ਸੁਣ ਜਾ ਕਹਿੰਦਾ ਸੀ, ਤੂੰ ਤੁਰਤ ਜਾ ਸਤਿਗੁਰੂ ਜੀ ਤੇ ਸੰਗਤ ਤੋਂ ਬਖਸ਼ਾ। ਸਵਾਸਾਂ ਦਾ ਕੀ ਪਤਾ ਏ। 'ਮਤ ਗਿਰੰਤ ਗਿਰ ਪਤਿਤ ਪਤਾਲੰ' ਦਾ ਹਾਲ ਹੋਵੀ। ਭਾਵ ਮਤ ਗਿਰਦਾ ਪਤਾਲੇ ਹੀ ਜਾ ਪਵੇਂ ਤੇ ਕਹਿੰਦਾ, ਤਨਖਾਹ ਜਿਹੜੀ ਤੈਨੂੰ ਲਗੀ ਹੈ, ਮੈਂ ਭਰਦਾ ਹਾਂ। ਤਨ ਧਨ ਦੀ। ਕਈ ਵਾਰ ਬੂੜ ਸਿੰਘ ਇਸ ਤਰ੍ਹਾਂ ਬਖਸ਼ਾਇਆ ਭੀ ਕਈ ਸਿੱਖਾਂ ਨੂੰ ਸਤਿਗੁਰੂ ਜੀ ਭੀ ਬੂੜ ਸਿੰਘ ਦੀ ਉਦਾਰਤਾ ਤੇ ਸਫਾ ਦਿਲੀ ਪਾਰੋਂ ਉਹਦੇ ਖੁਲ੍ਹੇ ਹੋਣ ਤੇ ਭੀ ਸਿਫਤ ਹੀ ਕਰਦੇ ਸੀ। ਮੈਂ ਇਹ ਉਚ ਸਿਖਿਆ ਭਰੀ ਸਤਿਗੁਰੂ ਜੀ ਤੇ ਸਿੱਖ ਦੀ ਵਾਰਤਾ ਸੁਖ ਦੇਣੀ ਜਾਣ ਲਿਖੀ ਹੈ। ਕਿ ਸਤਿਗੁਰੂ ਜੀ ਦੀ ਮਤ ਭਲਾ ਹੀ ਕਰਦੀ ਹੈ।

ਸਤਿਗੁਰੂ ਜੀ ਬੀੜ ਤੇ ਨਹਿਰ ਦੇ ਡੇਰੇ ਤੇ ਹਰ ਸਿੱਖ ਨੂੰ ਦਰਸ਼ਨ ਦੇ ਕੰਮਾਂ ਵੱਲ ਧਿਆਨ ਕਰ ਭੈਣੀ ਸਾਹਿਬ ਆਏ ਤੇ ਜ਼ਮੀਨ ਲੈਣ ਦੇ ਆਹਰ ਕਾਰਨ ਲਾਹੌਰ ਸ਼ੇਖੂਪੁਰੇ ਤੋਂ ਹੋ ੧੯ ਮਘਰ ਨੂੰ ਗੁਜਰਾਂਵਾਲੇ ਆਸਾ ਦੀ ਵਾਰ ਵਿਚ ਦਰਸ਼ਨ ਦਿੱਤੇ ਤੇ ਸਭ ਸਿੱਖਾਂ ਨੂੰ ਜਿਨ੍ਹਾਂ ਨੇ ਜ਼ਮੀਨ ਲੈਣੀ ਮੰਨੀ ਹੋਈ ਸੀ, ਚਿੱਠੀਆਂ ਪਵਾਈਆਂ ਕੇ ਅੱਧ ਪੋਹ ਤਕ ਰਕਮਾਂ ਪੁਜ ਜਾਣ ਲਾਹੌਰ ਜਾਂ ਭੈਣੀ ਸਾਹਿਬ ਕਿਉਂਕਿ ਛੇਤੀ ਹੀ ਰਜਿਸਟਰੀ ਕਰਾਉਣੀ ਹੈ। ਇਕ ਸੇਠ ਤੇਜਾ ਸਿੰਘ

ਜੀ ਦੇ ਮੇਲੀ ਹਿੰਦੂ ਨੇ ਅਰਜ਼ ਕੀਤੀ ਤੇ ਉਸ ਦੇ ਘਰ ਚਰਨ ਪਾਏ ਸਿਖਿਆ ਦਿੱਤੀ ਕਿ ਹਰ ਪਦਾਰਥ ਵਸਤ ਦਾ ਮਾਲਕ ਪਰਮੇਸ਼ਰ ਹੈ। ਜੀਵ ਨੂੰ ਸੇਵਕ ਹੋ ਮਾਇਆ ਸਾਂਭਣ ਵਰਤਣ ਵਾਲਾ ਬਣ ਨਿਰਮਾਣ ਰਹਿਣ ਵਿਚ ਹੀ ਧਰਮ ਤੇ ਸੋਭਾ ਮਿਲਦੇ ਹਨ।

ਸਤਿਗੁਰੂ ਜੀ ਆਪਣੇ ਭਜਨ ਬਾਣੀ ਦੇ ਨੇਮ ਕਰਦੇ, ਇਨੀਂ ਦਿਨੀਂ ਹਰ ਜ਼ਿਲੇ ਵਿਚ ਦੌਰਾ ਕਰ, ਜ਼ਮੀਨ ਜੋਗ ਮਾਇਆ ਸਿੱਖਾਂ ਦੀ ਪੁਜਣ, ਤੇ ਸਮੇਂ ਦੇ ਬਚਾਅ ਤੋਂ ਸਿੱਖੀ ਨੂੰ ਬਚਾਣ ਦਾ ਹੀ ਆਹਰ ਮਿਥਿਆ ਤੇ ਉਦਮ ਦੇ ਕਰਦੇ ਤੇ ਕਹਿੰਦੇ ਜੋ ਕਮਾਈ ਕੋਈ ਕਰਦਾ ਏ ਉਹ ਉਹਦੇ ਬੋਹਲ ਦੀ ਭੀ ਆਸ ਰੱਖੇ। ਇਸ ਸਮੇਂ ਕਾਂਗਰਸ ਤੋਂ ਮੁਸਲਮ ਲੀਗ ਵੱਖ ਭੀ ਹੋ ਟੁਰੀ, ਸੁਲਾਹ ਨਾ ਹੋਈ। ਮੌਲਾਨਾ ਆਜ਼ਾਦ ਜਿਹਿਆਂ ਤੇ ਗਾਂਧੀ ਜੀ ਨੇ ਜਤਨ ਕੀਤਾ ਸੀ। ਜਿਨਾਹ ਅੰਗਰੇਜ਼ਾਂ ਦੇ ਕਹੇ ਚਲਦਾ ਸੀ ਤੇ ਅਕਾਲੀ ਭੀ ਵੱਖ ਵੋਟਾਂ ਸੀਟਾਂ ਤੇ ਡਟੇ ਸੀ। ਹਿੰਦੁਸਤਾਨ ਤੇ ਹਰ ਸੰਕਟੋਂ ਆਜ਼ਾਦ ਹੋਣਾ ਚਾਹੁੰਦਾ ਸੀ ਪਰ ਗੋਰੇ ਨੇ ਸਗੋਂ ਹਰ ਵਸਤ ਡਬੀ, ਲੂਣ, ਕਪੜਾ, ਗੁੜ, ਖੰਡ, ਅੰਨ ਤੇ ਕੰਟਰੋਲ ਕੀਤਾ ਸੀ। ਰਈਅਤ ਹਰ ਲੋੜੋਂ ਤੰਗ ਸੀ, ਲੋਕ ਆਜ਼ਾਦੀ ਮੰਗਦੇ ਸੀ ਤੇ ਅੰਗਰੇਜ਼ ਕਮਾਈ ਵੀਂ ਖੋਹੀ ਜਾਂਦਾ ਸੀ। ਸਤਿਗੁਰੂ ਜੀ ਜ਼ਮੀਨ ਲੈਣ ਪਜੋਂ ਸਿੱਖਾਂ ਨੂੰ ਬਚਾਣ ਦੀ ਵਿਧੇ ਲੱਗੇ ਸੀ।

## ਸ੍ਰ. ਅਨੂਪ ਸਿੰਘ ਰਾਜੇ ਜੰਗੀ

ਸਤਿਗੁਰੂ ਜੀ ਮਾਈਆਂ ਵੱਲੋਂ ਬਸੰਤ ਦਾ ਮੇਲਾ, ਕੁਝ ਦਿਨ ਪਹਿਲਾਂ ਹੀ ੧੦-੧੧ ਮਾਘ ਗੁਜਰਾਂਵਾਲੇ ਕੀਤਾ। ਗੁਰਦੁਆਰੇ ਦੇ ਨੇੜੇ ਸ੍ਰ. ਅਨੂਪ ਸਿੰਘ ਇਨਸਪੈਕਟਰ ਰਾਜੇ ਜੰਗੀ ਦੇ ਘਰ ਡੇਰਾ ਸੀ। ਸੋ ਭਾਵੇਂ ਲੱਗੇ ਹੋਏ ਗੁਜਰਾਂਵਾਲੇ ਹੀ ਸੀ, ਪਰ ਅਨੂਪ ਸਿੰਘ ਜੀ ਸਰਕਾਰੀ ਕੰਮ ਕਾਰੋਂ ਇਥੇ ਨਾ ਸੀ। ਦਵਾਲੇ ਦੇ ਨਗਰਾਂ ਦੀ ਤੇ ਸ਼ਹਿਰ ਦੀ ਸੰਗਤ ਨਾਲ ਮੇਲਾ ਭਰਿਆ ਸੀ। ਲੰਗਰ ਚਲਦਾ ਸੀ, ਦੀਵਾਨ ਲਗਦੇ, ਨਾਮ ਜਪੀਂਦਾ,। ਸ੍ਰ. ਅਨੂਪ ਸਿੰਘ ਜੀ ੧੧ ਮਾਘ ਪਿਛਲੇ ਪਹਿਰ ਦੇ ਦੀਵਾਨ ਵਿਚ ਵੈਰਾਗੀ ਸੁਭਾ ਹੋਏ ਆ ਚਰਨੀਂ ਲੱਗੇ ਤੇ ਕਿਹਾ, ਤੁਸੀਂ ਐਸੇ ਹੋ ਜਿਹੜਾ ਜ਼ਰਾ ਅੱਗੇ ਵਧਣ ਲੱਗੇ, ਉਹਨੂੰ ਐਸੀ ਉਲਝਣ ਵਿਚ ਪਾਂਦੇ ਹੋ ਕਿ ਉਸ ਨੂੰ ਪਤਾ ਹੀ ਨਾ ਲੱਗੇ ਕਿ ਮੈਂ ਕੀ ਕਰ ਰਿਹਾਂ ਤੇ ਕੀ ਕਰਨਾ ਹੈ ਤੇ ਕਿਥੇ ਹਾਂ। ਜਦ ਵਕਤ ਬੀਤ ਜਾਂਦਾ ਏ ਤਾਂ ਉਸ ਨੂੰ ਪਤਾ ਲਗਦੈ ਕਿ ਉਹ, ਮੈਂ ਉਲਝਣ ਵਿਚ ਪੈ ਪਛੜ ਪਿੱਛੇ ਰਹਿ ਗਿਆ ਹਾਂ। ਜੀ ਤੁਸੀਂ ਏਦਾ ਨਾ ਕੀਤਾ ਕਰੋ। ਅਸੀਂ ਜੇਹੇ ਹਾਂ, ਤੁਹਾਡੇ ਹੀ ਹਾਂ। ਅਸੀਂ ਅੱਗੇ ਨਹੀਂ ਵਧਦੇ, ਤੁਸੀਂ ਥਾਵੇਂ ਤਾਂ ਰਹਿਣ ਦਿਆ ਕਰੋ। ਪਿੱਛੇ ਪਾ ਪਛਤਾਵਾ ਨਾ ਲਾਇਆ ਕਰੋ। ਅੱਗੇ ਵੱਧ ਅਸਾਂ ਆਪ ਤੋਂ ਕੀ ਲੈਣਾ ਏ। ਤੁਸੀਂ ਤੁਸੀਂ ਹੀ ਹੋ, ਅਸੀਂ ਅੱਗੇ ਵੱਧ ਤੁਹਾਡਾ ਆਸਣ ਤੇ ਨਹੀਂ ਖੋਹ ਲੈਂਦੇ। ਸਤਿਗੁਰੂ ਜੀ ਚੁੱਪ ਕੀਤੇ ਸਰਦਾਰ ਦੀਆਂ ਸਭ ਸੁਣਦੇ ਰਹੇ ਤੇ ਮੁਸਕਰਾ ਕੇ ਉਸ ਦੀ ਪਿੱਠ ਤੇ ਥਾਪੀ ਲਾਈ, ਲੱਗੀ ਕਸਰ ਪੂਰੀ ਕੀਤੀ, ਜੋ ਕਿਤੇ ਜਾਣ ਕਰ ਲੱਗੀ ਸੀ।

ਪਿਛਲੇ ਸਾਲ ਸ੍ਰ. ਅਨੂਪ ਸਿੰਘ ਜੀ ਦੇ ਪਰਿਵਾਰ ਨੇ ਘਰ ਅਨੰਦ ਕੀਤਾ। ਸਤਿਗੁਰੂ ਜੀ ਨਰਾਜ਼ ਸੀ ਤੇ ਇਸ ਨਾਲ ਨਾ ਬੋਲਦੇ ਸੀ। ਤੇ ਹੋਰ ਜੀਅ ਜੋ ਇਸ ਪਰਿਵਾਰ ਦਾ ਮਿਲਦਾ, ਉਸ ਨੂੰ ਭੀ ਤਾੜਨਾ ਹੀ ਕਰਦੇ। ਇਸ ਨੇ ਗੁਜਰਾਂਵਾਲੇ ਹੀ, ਸਤਿਗੁਰੂ ਜੀ ਦੇ ਸਾਹਵੇਂ ਆ ਹੱਥ ਜੋੜ ਚਰਨੀਂ ਲੱਗ, ਰੋ ਕਿਹਾ ਸੀ, ਗੁਨਾਹੀਂ ਤੇ ਮੈਂ ਹਾਂ ਤੇ ਤਾੜਦੇ ਤੁਸੀਂ ਮੇਰੇ ਘਰ ਦਿਆਂ ਤੇ ਸੰਬੰਧੀਆਂ ਨੂੰ ਹੋ। ਤੁਸੀਂ ਖੁਸ਼ ਹੋ ਮੇਰੇ ਵੱਲ ਵੇਖੋ ਤੇ ਸਹੀ, ਮੈਂ ਤੁਹਾਡਾ ਕੁਝ ਖੋਹ ਤੇ ਨਹੀਂ ਲੈਂਦਾ। ਇਹ ਆਸਣ ਤੇ ਤੁਹਾਡੇ ਕੋਲ ਹੀ ਰਹੇਗਾ। ਤਦੋਂ ਭੀ ਸਤਿਗੁਰੂ ਜੀ ਇਸ ਨੂੰ ਪ੍ਰੇਮ ਆਂਸੂ ਬਹਾਂਦਿਆਂ ਤੇ ਸੱਚੇ ਦਿਲੋਂ ਦੋਸ਼ ਮੰਨਦਿਆਂ ਜਾਣ ਬਖਸ਼ ਦਿੱਤਾ ਸੀ ਤੇ ਕਿਹਾ ਸੀ, ਮੈਨੂੰ ਤੇਰੇ ਨਾਲੋਂ ਉਸ ਬੀਬੀ ਸੰਤ ਕੋਰ ਦਾ ਤਰਸ ਬਹੁਤਾ ਆਉਂਦਾ ਏ, ਜੋ ਤੇਰੇ ਘਰੋਂ ਹੈ। ਜਦੋਂ ਮੈਂ ਰਾਜ਼ੀ ਹੋ ਕੇ ਤੁਸਾਂ ਨਾਲ ਨਹੀਂ ਬੋਲਦਾ ਤਾਂ ਉਹ ਰੋ ਪੈਂਦੀ ਹੈ। ਜਿਸ ਸਮੇਂ ਸਤਿਗੁਰੂ ਜੀ ਇਸ ਤੇ ਨਰਾਜ਼ ਸੀ ਤਦੋਂ ਭੀ ਇਹ ਥਾਣੇ ਸਾਹਵੇਂ ਪੱਕੀ ਸੜਕ ਤੇ ਸਿਪਾਹੀ ਸਮਝਾ ਖੜੇ ਕਰਦਾ ਕਿ ਸਤਿਗੁਰੂ ਜੀ ਦੀ ਕਾਰ ਦਾ ਚਿੱਟਾ ਝੰਡਾ ਹੋਵੇਗਾ। ਸਿਪਾਹੀ ਕਾਰ ਰੋਕ ਲੈਂਦੇ, ਸਰਦਾਰ ਭੱਜ ਆ ਦਰਸ਼ਨ ਕਰ ਚਰਨੀਂ ਲਗਦਾ ਤੇ ਕਹਿੰਦਾ ਮੂੰਹੋਂ ਭਾਵੇਂ ਬੋਲ ਨਾ ਬੋਲ, ਢੋਲ ਮਾਹੀ, ਦਿਲ ਮੇਰਾ ਰੱਖ ਤੂੰ ਅਡੋਲ ਮੈਂ ਜਾਣਾ ਤੁਧੇ ਕੋਲ।

ਸਰਦਾਰ ਅਨੂਪ ਸਿੰਘ ਜੀ ਨੇ ਲਾਹੌਰ ਹਾਈ ਸਕੂਲੇ ਪੜ੍ਹਦਿਆਂ ਸੰਤ ਫਤਹਿ ਸਿੰਘ ਜੀ ਮਾਂਗੇ ਵਾਲਿਆਂ ਤੋਂ ਭਜਨ ਪੁਛਿਆ ਸੀ। ਜਦ ਸਤਿਗੁਰੂ ਜੀ ਲਾਹੌਰ ਜਾਂਦੇ, ਇਸ ਨੂੰ ਸਦਾਂਦੇ। ਇਨ੍ਹਾਂ ਦੀ ਥਾਣੇਦਾਰੀ ਪੜ੍ਹਦਿਆਂ ਹੀ ਲੱਗੀ। ਲਾਹੌਰ ਵਾਲੀ ਵੱਡੀ, ਈਸ਼ਰ ਕੋਰ ਸਤਿਗੁਰੂ ਜੀ ਨੂੰ ਏਕ ਸਮੇਂ ਕਿਹਾ, ਇਹ ਮੁੰਡਾ ਤੇ ਵਾਹ ਵਾਹ ਸੀ, ਤੁਸਾਂ ਐਸੀ ਨੌਕਰੀ ਤੋਂ ਕਿਉਂ ਨਹੀਂ ਰੋਕਿਆ। ਸਤਿਗੁਰੂ ਜੀ ਉਤਰ ਦਿੱਤਾ, ਇਹਨੂੰ ਕੋਈ ਖਤਰਾ ਨਹੀਂ, ਜਿਥੇ ਰਹੇਗਾ ਇਹ ਚੰਗਾ ਈ ਰਹੇਗਾ। ਇਸ ਦੀ ਤਲਬ ੪੫ ਤੋਂ ੯੫ ਹੋਈ ਨੇਕ ਨੀਅਤ ਜਾਣ। ਮਹਿਕਮੇ ਨੇ ਰਿਸ਼ਵਤਾਂ ਫੜਨ ਤੇ ਇਸਨੂੰ ਲਾਇਆ। ਜਿਵੇਂ ਸ੍ਰ. ਤੇਜਾ ਸਿੰਘ ਜੀ ਚੰਦੋਵਾਲੀਆਂ ਨੂੰ ਸਰਕਾਰ ਨੇ ਨੇਕ ਜਾਣ ਬੰਬਈ ਕਸਟਮ ਤਲਾਸ਼ੀ ਲੈਣ, ਪਰਦੇਸਾਂ ਤੋਂ ਆਉਣ ਜਾਣ ਵਾਲੇ ਮਾਲ ਤੇ ਲੋਕਾਂ ਤੇ ਲਾਇਆ ਹੈ। ਫੇਰ ਕਈ ਸੈਂਕੜੇ ਤਨਖਾਹ ਲੈ ਪਿਨਸ਼ਨੀ ਹੋ ਹੁਣ ਇਹ ਸਰਦਾਰ ਸਰਸੇ ਤੇ ਚੰਡੀਗੜ੍ਹ ਕੋਠੀ ਪਾ ਰਹਿੰਦਾ ਏ। ਜਿਵੇਂ ਸ੍ਰ. ਤੇਜਾ ਸਿੰਘ ਪਿਨਸ਼ਨਰੀ ਹੋ ਸਰਸੇ ਰਹਿੰਦਾ ਏ।

## ਜ਼ਮੀਨ ਰਜਿਸਟਰੀ ਬਾਰੇ

ਸਤਿਗੁਰੂ ਜੀ ਸਭ ਜ਼ਮੀਨ ਲੈਣ ਵਾਲਿਆਂ ਨੂੰ ਹਰ ਜ਼ਿਲੇ ਤੋਂ ਲਾਹੌਰ ਸੱਦ ਸਮਝਾਉਂਦੇ ਤੇ ਦਸਦੇ ਸੀ। ਉਸ ਜ਼ਮੀਨ ਵਿਚ ਇਕ ਪੱਕੀ ਕੋਠੀ, ਕੁਝ ਦਾਣੇ ਪਾਣ ਜੋਗੇ ਤੇ ਅੰਨ ਪਕਾਣ ਖਾਣ ਜੋਗੇ ਮਕਾਨ ਹਨ। ਦਵਾਲੇ ਭੀ ਪੱਕੀ ਦੀਵਾਰ ਹੈ। ਉਹ ਨਹੀਂ ਕਿਸੇ ਨੂੰ ਅਸਾਂ ਦੇਣੀ। ਰੁੱਖ

ਸਭ ਸਾਡੇ ਹੋਣਗੇ। ਵੰਡੀ ਜ਼ਮੀਨ ਬਾਅਦ ਜੋ ਰੁੱਖ ਕਿਸੇ ਦੇ ਖੇਤ ਵਿਚ ਆਵੇ ਉਸ ਦਾ ਹੋਵੇਗਾ। ਨਾਮਧਾਰੀ ਬਿਨਾਂ ਕਿਸੇ ਨੂੰ ਨਹੀਂ ਵਿਚ ਰਲਾਉਣਾ। ਜੋ ਕੂਕਾ ਬਣ ਕਿਸੇ ਸਨਬੰਧੀ ਨਾਲ ਜ਼ਮੀਨ ਲੈਣੀ ਚਾਹੇ, ਸੋ ਭੀ ਕੂਕੇ ਨੂੰ ਜਾਮਨ ਦੇ, ਸਿੱਖ ਹੋ ਹੀ ਰਹੇਗਾ। ਲੰਗਰ ਭੀ ਕੁਝ ਚਿਰ ਤੇ ਕੰਮ ਭੀ ਇਕੱਠਾ ਹੀ ਚਲੇਗਾ। ਓਥੇ ਰਹਿਣਾ ਤੇ ਖਹਿਣਾ ਪਵੇਗਾ। ਉਹ ਲੋਕ ਮੁਸਲਮਾਨ ਮੂੰਹ ਜ਼ੋਰ ਹਨ। ਹੋ ਸਕਦਾ ਏ ਉਹ ਚੋਰੀ ਤੇ ਜ਼ੋਰ ਭੀ ਕਰਨ। ਤੇ ਕਤਲ ਭੀ ਹੋਣ। ਜਿਸ ਬਾਅਦ ਨੱਸਣਾ ਬਦਲਨਾ ਹੋਵੇ, ਉਹ ਨਾ ਰਹਵੇ। ਮੇਰੇ ਕਹੇ ਅਨੁਸਾਰ ਇਤਫਾਕ, ਸਲੂਕ ਕੂਕਾ ਪੁਣੇ ਵਿਚ ਰਹਿਣਾ ਪਵੇਗਾ। ਜਿਸ ਨੂੰ ਮੇਰੀਆਂ ਇਹ ਗੱਲਾਂ ਨਾਮਨਜ਼ੂਰ ਹੋਣ, ਉਹ ਹਿਸਾਰ ਦੇ ਜ਼ਿਲੇ ਵਿਚ, ਲੈਣ ਵਾਲੀ ਜ਼ਮੀਨ ਵਿਚ ਰਕਮ ਨਾ ਪਾਵੇ। ਜ਼ਮੀਨ ਸਭ ਤੋਂ ਚੰਗੀ ਬੇ-ਮਾਲਕਾਂ, ਕੰਬੋਆਂ, ਤੇ ਸੈਣੀਆਂ ਨੂੰ ਮਲਵੀਂ ਦੇਣੀ ਹੈ। ਤੇ ਅੱਧੇ ਖੇਤਾਂ ਤੋਂ ਘੱਟ ਜ਼ਮੀਨ ਲੈਣ ਵਾਲੇ ਨੂੰ ਪਿੰਡ ਦੇ ਨੇੜੇ ਚੰਗੀ ਮਿਲੇਗੀ। ਰਕਮ ਦੀ ਲਿਖਤ ਸਾਡੇ ਕੋਲ ਹੀ ਰਹੇਗੀ। ਮੈਂ ਖੇਚਲ ਕਰਨੀ ਹੈ। ਬਪਾਰ ਲਈ ਨਹੀਂ, ਇਹ ਤੇ ਸਿੱਖੀ ਪਿਆਰ ਤੇ ਸਮੇਂ ਤੋਂ ਦੂਰ ਅੰਦੇਸ਼ੀ ਦੀ ਵਿਚਾਰ ਦਾ ਵਣਜ ਹੈ।

ਗੁਜਰਾਂਵਾਲੇ ਦੇ ਮੇਲੇ ਦੇ ਭੋਗ ਬਾਅਦ ਮੈਂ ਸਤਿਗੁਰੂ ਜੀ ਦੇ ਨਾਲ ਕਾਰ ਤੇ ਨਹਿਰੋਂ ਪਾਰ ਤਕ ਆਇਆ। ਹਿੰਦੂ ਚੱਕ ਨੂੰ ਜਾਣ ਲਈ ਉਤਰਨ ਸਮੇਂ ਸਤਿਗੁਰੂ ਜੀ ਮੈਨੂੰ ਕਿਹਾ, ਹੁਣ ਸਿੱਖ ਹਿੰਦੂ ਏਧਰ ਔਖੇ ਹੋਣਗੇ। ਵੇਖੋ ਪੰਜੇ ਸਾਹਿਬ ਵੱਲੋਂ ਸਿੱਖ ਹਿੰਦੂ ਮਾਰ ਖਾ ਮਰ ਆ ਰਹੇ ਹਨ। ਮੁਸਲਮਾਨ ਜ਼ੋਰ ਫੜ ਰਹੇ ਹਨ ਏਧਰ। ਮਾਨਾਂਵਾਲੀਦੇ ਸਰਦਾਰਾਂ ਨੇ ਮੁਜ਼ਾਰਿਆਂ ਨੂੰ ਵੋਟਾਂ ਦੇਣ ਤੋਂ ਮੇਹਣੇ ਮਾਰੇ ਜਿਸ ਦੇ ਕਹੇ ਵੋਟ ਦੇਂਦੇ ਹੋ, ਉਸ ਨੂੰ ਆਖੋ ਜ਼ਮੀਨ ਭੀ ਲੈ ਦੇਵੇ। ਸਾਨੂੰ ਸੋ ਗਲ ਕਾਰ ਆਈ। ਹਿਸਾਰ ਦੇ ਜ਼ਿਲੇ ਪਰਗਣਾ ਬਣ ਗਿਆ ਏ। ਤਿੰਨਾਂ ਪਿੰਡਾਂ ਦੀ ਲਿਖਤ ਚੜ੍ਹੇ ਮਾਘ ਹੋਈ ਹੈ। ਤੂੰ ਆਪਣੀ ਜ਼ਮੀਨ ਦੀ ਰਕਮ ਛੇਤੀ ਦੇਹ। ਮੈਂ ਚੁੱਪ ਕਰ ਰਿਹਾ ਤਾਂ ਕਿਹੋ ਨੇ ਨਾਲੇ ਗੁਰੂ ਮੰਨਦਾ ਏਂ ਨਾਲੇ ਕੀਤੀ ਜਬਾਨੋਂ ਮੁਕਰਨਾ ਏਂ। ਭਲੇ ਲੋਕ ਤੇ ਕਿਸੇ ਨਾਲ ਇਸ ਤਰ੍ਹਾਂ ਨਹੀਂ ਕਰਦੇ। ਮੈਂ ਸਤਿਬਚਨ ਕੀਤਾ। ੧੮-੧੯ ਮਾਘ ਲਾਹੌਰ ਬਸੰਤ ਦੇ ਮੇਲੇ ਤੇ ਆ, ਵੱਡੇ ਬਾਬਾ ਜੀ ਨੂੰ ੧੧੦੦੦ ਦਿੱਤਾ। ਉਨ੍ਹਾਂ ਆਪਣੇ ਕਾਗਜਾਂ ਵਿਚ ਦਰਜ ਕਰ ਲਿਆ।

ਸਤਿਗੁਰੂ ਜੀ ਲਾਹੌਰ ਧਰਮਪੁਰੇ, ੧੮-੧੯ ਮਾਘ ਬਸੰਤ ਦੇ ਮੇਲੇ ਉਤੇ ਦਰਸ਼ਨ ਦਿੱਤੇ। ਵੱਡੇ ਬਾਬਾ ਜੀ ਸਾਥ ਸੀ। ਧੁਪੇ ਮੀਆਂ ਮੀਰ ਵਾਲੀ ਕੋਠੀ ਛੋਟੀ ਕੁਰਸੀ ਤੇ ਬੈਠਿਆਂ ਬਚਨ ਕੀਤੇ। ਧੰਨ ਸਤਿਗੁਰੂ ਰਾਮ ਸਿੰਘ ਜੀ ਦੀ ਸਕਤ ਤੇ ਸੰਗਤ ਏ। ਅੱਗੇ ਸੁਣਦੇ ਸਾਂ, ਸੰਤ ਦੇਵਾ ਸਿੰਘ ਜੀ ਲਾਹੌਰ ਵਾਲਿਆਂ ਤੇ ਬਾਬੇ ਬਘੇਲ ਸਿੰਘ ਜੀ ਨਾਰਲੀ ਵਾਲਿਆਂ ਸਿੱਖੀ ਦੇ ਸਾਕੋਂ ਪਰਤੀਤ ਵਣਜ ਲੈਣ ਦੇਣ ਦਾ ਕੀਤਾ ਸੀ ਪਰ ਹੁਣ ਇਸ ਬੇ-ਇਤਬਾਰੀ ਦੇ ਜ਼ਮਾਨੇ ਵਿਚ ਸਿੱਖਾਂ ਹੱਦ ਕਰ ਵਖਾਈ ਹੈ। ਬਿਨਾਂ ਕੁਝ ਲਿਖੇ ਦੇ ਰਕਮਾਂ ਇਕ ਦੂਜੇ ਦੇ ਹੱਥ ਦਿੱਤੀਆਂ ਪੁਚਾਈਆਂ ਹਨ। ਕਈਆਂ ਸਭ ਕੁਝ ਵੇਚ ਸਾਡੇ ਹੱਥ ਫੜਾਇਆ ਹੈ। ਮੈਂ ਅਰਜ਼ ਕੀਤੀ, ਜਿਨ੍ਹਾਂ

ਕੰਬੋਆਂ, ਸੈਣੀਆਂ, ਸਿੱਖਾਂ ਦੇ ਪਾਰੋਂ ਜਿਵੇਂ ਆਖਦੇ ਹਨ, "ਮਹਾਂਪੁਰਖੋਂ ਕੀ ਠੋਕਰ ਸੇ ਬੇੜਾ ਪਾਰ ਹੋਤਾ ਹੈ", ਇਹ ਜ਼ਮੀਨ ਲੈਣ ਦੀ ਬਿਧ ਬਣੀ ਹੈ, ਉਨ੍ਹਾਂ ਰਕਮਾਂ ਕਿਵੇਂ ਤਾਰੀਆਂ ਹਨ। ਤਾਂ ਉਤਰ ਦਿਤੋ ਨੇ, ਜਦੋਂ ਗੁਰੂ ਕੰਮ ਕਰਨਾ ਹੋਵੇ, ਤਦੋਂ ਸਬੱਬ ਭਲੇ ਮੇਲਦਾ ਤੇ ਉਦਮ ਬੜਾ ਦੇਂਦਾ ਹੈ। ਉਨ੍ਹਾਂ ਸਭ ਤੋਂ ਪਹਿਲਾਂ ਰਕਮਾਂ ਤਾਰੀਆਂ ਹਨ। ਸਗੋਂ ਤੇਰੇ ਜਿਹੇ ਪੁਜਦਿਆਂ, ਇਕ ਪਿੰਡ ਦੀ ਰਜਿਸਟਰੀ ਪਿਛੇ ਪਾਈ ਹੋਈ ਹੈ। ਉਹ ਭੀ ਹੁਣ ਕਿਸੇ ਦਿਨ ਹੋਣ ਵਾਲੀ ਹੈ।

ਲਾਹੌਰ ਕੋਠੀ ਵਿਚ ਇਕ ਦਿਨ ਬਾਬੇ ਜੈਮਲ ਸਿੰਘ ਮਾਂਗੇ ਦੇ ਆ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਚਰਨੀਂ ਲਗ ਅਰਜ਼ ਕੀਤੀ, ਤੁਸੀਂ ਆਖਦੇ ਹੋ ਅਸਾਂ ਸਿੱਖੀ ਦੇ ਬਚਾਅ ਤੇ ਸੁਖ ਵਾਸਤੇ ਸੋਚ ਇਹ ਕੰਮ ਕੀਤਾ ਹੈ। ਮੈਨੂੰ ਗੋਬਿੰਦ ਜਨਾਂਦਾ ਏ, ਚੰਗਾ ਨਹੀਂ ਹੋਇਆ। ਸਤਿਗੁਰੂ ਜੀ ਉਤਰ ਦਿੱਤਾ, ਮਨੋ ਭਲੇ ਨੂੰ ਭਲੀ ਸੋਚ ਤੁਰਨਾ ਚਾਹੀਦਾ ਹੈ। ਅਸਾਂ ਤਿਵੇਂ ਕੀਤਾ ਹੈ। ਪਰ ਸਭ ਪ੍ਰੋਗਰਾਮ ਚੰਗੇ ਜਾਂ ਮੰਦੇ ਉਸ ਕਰਤੇ ਰਾਮ ਦੇ ਹੱਥ ਹਨ। ਤਾਂ ਬਾਬਾ ਜੈਮਲ ਸਿੰਘ ਰੋਣ ਲਗ ਪਿਆ ਤੇ ਕਿਹੋ ਸੂ, ਤੁਸੀਂ ਤੇ ਸੁਖ ਦਾ ਸਾਧਨ ਕੀਤਾ ਹੈ, ਇਹ ਸਿੱਖ ਆਪੋ ਵਿਚ ਲੜਨਗੇ, ਤੁਹਾਨੂੰ ਭੀ ਸਿੱਧੇ ਹੋਣਗੇ। ਤੁਹਾਡੀ ਤੇ ਸਿੱਖਾਂ ਦੀ ਆਪੋ ਵਿਚ ਇਹ ਸ਼ਰਧਾ ਨਹੀਂ ਰਹੇਗੀ। ਮੈਨੂੰ ਗੋਬਿੰਦ ਆਂਹਦਾ ਏ। ਸੁਣ ਸਤਿਗੁਰੂ ਜੀ ਬਚਨ ਕੀਤਾ, ਜੋ ਹੋਣਾ ਸੀ ਹੋ ਗਿਆ। ਜੋ ਸਿਰ ਪਵੇਗੀ, ਸਹਿ ਲਵਾਂਗੇ। ਜੋ ਉਸ ਕਰਤੇ ਧੁਰੋਂ ਪਹਿਲਾਂ ਬਿਧ ਬਣ ਦੀ ਹੁੰਦੀ ਏ, ਸੋ ਹੁੰਦੀ ਏ ਤੇ ਸਹਿਣੀ ਪੈਂਦੀ ਏ।

ਇਕ ਦਿਨ ਸਤਿਗੁਰੂ ਜੀ ਲਾਹੌਰ ਹੀ ਭਾਣੇ ਵਰਤਣ ਦੇ ਬਚਨ ਤੇ ਇਨ੍ਹਾਂ ਜ਼ਮੀਨ ਦੇ ਬਚਨ ਕਰ ਰਹੇ ਸੀ, ਤਾਂ ਬਾਬੇ ਚਤਰ ਸਿੰਘ ਜੀ ਵਡਾਣੇ ਦੇ ਅਰਜ਼ ਕੀਤੀ, ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਦੇ ਅਜੇ ਆਹਰ ਹਨ ਕਿ ਨਹੀਂ। ਤਾਂ ਹਉਕਾ ਭਰ ਉਤਰ ਦਿਤੋ ਨੇ, ਗੁਰੂ ਘਰ ਦੀ ਸ਼ਰਧਾਲੂ ਸਿੰਘ ਨਿੰਦਾ ਕਰਨਗੇ। ਆਪੋ ਵਿਚ ਭੀ ਬੇਸਰਧ ਹੋਣਗੇ। ਗੁਰੂ ਕੇ ਪਰਵਾਰ ਵਿਚ ਵਖੇਪਤਾ ਪਏਗੀ। ਗੈਰਾਂ ਕਹੇ ਲਗ ਕਚਹਿਰੀ ਚੜ੍ਹਨਗੇ। ਗੁਰੂ ਘਰ ਔਖਾ ਹੋਵੇਗਾ। ਗੁਰੂ ਘਰ ਦੀ ਅਜੋਗ ਹੀ ਔਖ, ਤੇ ਨਿੰਦਾ ਹੋਵੇਗੀ ਤਾਂ ਬਾਬੇ ਕਿਹਾ, ਅਸੀਂ ਤਾਂ ਹੁਣੇ ਹੀ ਗੁਰੂ ਘਰ ਦੀ ਨਿੰਦਾ ਦਾ ਪਰਚਾਰ ਸ਼ੁਰੂ ਕਰਦੇ ਹਾਂ। ਤਾਂ ਕਿਹੋ ਨੇ, ਪਰਚਾਰ ਕਰਨ ਦੀ ਲੋੜ ਨਹੀਂ, ਆਪੇ ਹੀ ਨਿੰਦਾ ਸ਼ੁਰੂ ਹੋ ਜਾਵੇਗੀ।

## ਰਜਿਸਟਰੀ ਹੋਈ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਮ ਰਜਿਸਟਰੀ ਹੋਈ ਹਿਸਾਰ। ਕਾਗਜ਼ ੪੫ ਹਜ਼ਾਰ ਦਾ ਲਾਹੌਰੋਂ ਜਾ ਲਿਖਣ ਜੋਗ ਲਿਆਂਦਾ ਸੀ। ਹਿਸਾਰੋਂ ਏਤਨਾ ਨਾ ਮਿਲਣ ਕਰ, ੨੫-੧-੧੯੪੭ ਈਸਵੀ ਨੂੰ। ਵਲੋਂ ਚੰਪਾ ਲਾਲ ਧਨਪਤ ਸਿੰਘ, ਗੁਨੀ ਚੰਦ ਲਾਲ, ਭੰਵਰ ਲਾਲ

ਪੁੱਤਰ ਮਦਨ ਚੰਦ ਦੇ, ਮਹਾਜਨ ਕਠਾਰੀ, ਚੂਰੂ, ਰਿਆਸਤ ਬੀਕਾਨੇਰ ਦੇ। ਚਚਾਲ ਕੋਟਲੀ ੭ ਲੱਖ ੫੦ ਹਜ਼ਾਰ ਤੋਂ। ਜਗ ਮਲੇਰਾ ੧੫ ਲੱਖ ਤੋਂ। ਅਲੀ ਪੁਰ ੩ ਲੱਖ ਤੋਂ। ਕੰਜਰਵਾਲਾ ਜਿਦ੍ਹਾ ਨਾਮ ਸੇਠਾਂ ਆਪਣੇ ਵਲੋਂ ਮਦਨਪੁਰਾ ਰਖਿਆ ਹੋਇਆ ਸੀ, ੧੯-੨-੧੯੪੭ ਈਸਵੀ ਨੂੰ ਪੰਜ ਲੱਖ ਚਾਰ ਹਜ਼ਾਰ ਤੋਂ ਰਜਿਸਟਰੀ ਹੋਈ ਸਿੱਖਾਂ ਵਲੋਂ ੨੪ ਦਿਨ ਬਾਅਦ ਰਕਮ ਇਕੱਠੀ ਹੋਣ ਕਾਰਨ। ਕੁਲ ਜੋੜ ੩੦ ਲੱਖ ੯੦ ਹਜ਼ਾਰ ਬਣਿਆ। ੫੦ ਹਜ਼ਾਰ ਖਰਚ ਭੀ ਲਗਾ।

ਛੋਟਾ ਅਫ਼ਸਰ ਰਜਿਸਟਰੀ ਦੀ ਤਸਦੀਕ ਨਾ ਕਰੇ, ਲੀਗੀ ਮੁਸਲਮਾਨ ਸੀ। ਪਰ ਨਾਰੋਤਮ ਸਿੰਘ ਵਕੀਲ ਹਿੰਮਤ ਕੀਤੀ ਤੇ ਬਾਵਾ ਝੰਡਾ ਸਿੰਘ ਰਜਿਸਟਰਾਰ ਕਵੇਲੇ ਤਕ ਬੈਠਾ ਰਿਹਾ, ਰਜਿਸਟਰੀਆਂ ਕਰਕੇ ਉਠਿਆ। ਹੁਣ ਵਾਲੀ ਤਦੋਂ ਗੱਲ ਨਾ ਸੀ। ਹੁਣ ਮੁਸਲਮਾਨ ਹਿਤ ਕਰਦੇ ਹਨ ਤੇ ਹਿੰਦੂ, ਸਿੱਖਾਂ ਨਾਲ ਤਰਕ ਵਰਤਦੇ ਹਨ। ਤਦੋਂ ਮੁਸਲਮਾਨ ਤਰਕ ਕਰਦੇ ਸੀ, ਹਿੰਦੂ ਹਿੱਤ ਕਰਦੇ ਸੀ।

ਕੂਕੇ ਸਿੱਖ, ਟਰੰਕ ਵਿਚ ਨੋਟ ਪਾ ਹੱਥਾਂ ਵਿਚ ਕ੍ਰਿਪਾਨਾਂ ਲਈ ਫਿਰਦੇ ਸੀ। ਹਿਸਾਰ ਸੌਦਾ ਲੈਂਦਿਆਂ ਸ. ਕੇਹਰ ਸਿੰਘ ਦਾ ਇਕ ਟਕੇ ਤੋਂ ਛਾਬੜੀ ਵਾਲੇ ਨਾਲ ਝਗੜਾ ਹੋਇਆ। ਤਾਂ ਓਸ ਕਿਹਾ, "ਏਤਨੇ ਲੱਖਾਂ ਦੀ ਰਜਿਸਟਰੀ ਕਰਾਂਦੇ ਹੋ ਤੇ ਮੇਰੇ ਨਾਲ ਇਕ ਟਕੇ ਤੋਂ ਝੇੜਾ ਕਰਦੇ ਹੋ?" ਭਾਵੇਂ ਸਿੱਖ ਕਿਸੇ ਨੂੰ ਨਾ ਦਸਦੇ ਸੀ ਪਰ ਸਾਰੇ ਸ਼ਹਿਰ ਨੂੰ ਪਤਾ ਸੀ, ਸਿੱਖ ਏਡੀ ਰਜਿਸਟਰੀ ਕਰਾ ਰਹੇ ਹਨ। ਬਾਬਾ ਖ਼ੀਰ ਸਿੰਘ ਜੀ ਮੈਨੂੰ ਦੱਸਿਆ ਹੈ ਕਿ ਸੇਠਾਂ ਕੁਝ ਫਸਲ ਤੇ ਗੱਲਾ ਦੇਣਾ ਕੀਤਾ ਸੀ। ਪਰ ਗਲੋਂ ਫਿਰ ਗਏ ਸੀ। ਅਸਾਂ ਸਤਿਗੁਰੂ ਜੀ ਤੋਂ ਪੁਛਿਆ ਤਾਂ ਹੁਕਮ ਹੋਇਆ, ਹੁਣ ਕੀ ਰਟਾ ਕਰਨਾ ਹੈ, ਚਾਰ ਸੈ ਵਾਪਸ ਕਰਨ, ਅਸਾਂ ਨਾ ਲਿਆ। ਤੇ ਟਕਾ ਬਣਿਆ ਸੋ ਭੀ ਆਨਾ ਕਰ ਮੋੜ ਦਿਤਾ ਸੀ ਉਚੇਚਾ।*

ਸਤਿਗੁਰੂ ਜੀ ਕਾਰ ਤੇ ਰਜਿਸਟਰੀ ਹੋਣ ਤੋਂ ਪਹਿਲਾਂ ਹੀ ਚੁਚਾਲ ਆਏ ਤੇ ਕੋਠੀ ਤੇ ਚੜ੍ਹੇ। ਸਭ ਦੁਆਲੇ ਨਿਗਾਹ ਮਾਰ ਵੇਖਿਆ। ਮੁਸਲਮਾਨ ਨੌਕਰ ਮੁਖਤਾਰ ਕਿਹਾ, ਸਾਡੇ ਪਰਦੇ ਹਨ। (ਜਿਥੇ ਹੁਣ ਲੰਗਰ ਹੈ ਏਧਰ ਵਸੋਂ ਸੀ।) ਥੋੜ੍ਹਾ ਚਿਰ ਦੇਖ ਟਿਬੀ ਚਲੇ ਗਏ।

## ਰਸਦ ਚੁਚਾਲ ਪੁਚਾਈ

ਰਜਿਸਟਰੀ ਬਾਅਦ ਟਿਬੀਓਂ ਸੰਤ ਲਾਭ ਸਿੰਘ ਜੀ ਵਰਨ ਤੇ ਕੁਝ ਸਿੱਖ ਆਏ

---

* ਸੇਠ ਵਾਇਦੇ ਅਨੁਸਾਰ ਫਸਲ ਤੇ ਗੱਲਾ ਦੇਣੋਂ ਮੁਕਰ ਗਏ ਸੀ ਅਤੇ ਉਸ ਦੇ ਬਦਲੇ ਚਾਰ ਸੈ ਰੁਪਏ ਵਾਪਸ ਕਰ ਰਹੇ ਸਨ ਜੋ ਨਹੀਂ ਲਏ ਗਏ। ਪਰ ਸ੍ਰੀ ਸਤਿਗੁਰੂ ਜੀ ਨੇ ਆਪਣੇ ਹਿਸਾਬ ਦੇ ਟਕਾ ਵੀ ਜੋ ਬਣਦਾ ਸੀ, ਸੇਠਾਂ ਨੂੰ ਆਨਾ ਕਰਕੇ ਦਿਤਾ ਸੀ।

ਚੁਚਾਲ। ਰਸਦ ਪਲੇ ਲਿਆਏ। ਆਟਾ, ਕਪੜੇ ਤੇ ਗੁਨ੍ਹ ਕੋਰਾ ਭਾਂਡਾ ਲੈ, ਭੇਨ, ਮੂਧਾ ਮਾਰ, ਉਸ ਤੇ ਪ੍ਰਸ਼ਾਦੇ ਪਕਾਏ। ਮੁਖਤਾਰਾਂ ਆ ਕਿਹਾ, ਜੇ ਅੰਦਰ ਲੰਗਰ ਕਰਨਾ ਹੈ ਤਾਂ ਸਾਥੋਂ ਰਸਦ ਲਵੋ। ਜਾਂ ਬਾਹਰ ਹੀ ਤੁਸਾਂ ਮੁਸਾਫਰਾਂ ਵਾਂਗ ਲੰਗਰ ਕਰਨਾ ਸੀ। ਜਲ ਖੂਹੀ ਤੋਂ ਲਿਆ ਸੀ। ਜ਼ਮੀਨ ਖਰੀਦ ਲਈ ਜਾਣ ਕੁਝ ਸਨੇਹ ਜਨਾਇਆ। ਸਾਧਾਂ ਜਾਣ ਸਮੇਂ ਉਨ੍ਹਾਂ ਦੀ ਮਨੋਹਾਰ ਲਈ ਰਸਦ ਪਲੇ ਪਵਾ ਲਈ। ਘਿਓ ਵਿਚ ਘਿਓ ਪੁਆ ਲਿਆ। ਸਤਿਗੁਰੂ ਜੀ ਇਹ ਤੰਗੀ ਸਿੱਖਾਂ ਤੋਂ ਸੁਣ ਕਾਰ ਮਗਰ ਟਰਾਲੀ ਲਾ ਛੋਟੀ ਜਿਹੀ ਟਿੱਬੀ ਸੰਤ ਆਲਾ ਸਿੰਘ ਜੀ ਦੇ ਘਰ ਅਛੋਪ ਪੁਜੇ। ਕਾਹਲ ਨਾਲ ਅਚਾਰ ਮੱਖਣ ਮੰਗ ਪ੍ਰਸਾਦਿ ਛਕਿਆ। ਘਿਓ ਸਭ ਘਰਾਂ, ਟਿੱਬੀ ਵਸਦੇ ਸਭ ਸਿੱਖਾਂ ਤੋਂ, ਉਗਰਾਹੀਂ ਵਾਂਗੂ ਲੈ ਬਿਸਤਰੇ ਭਾਂਡੇ, ਲੋਹ, ਆਟਾ, ਦਾਲ ਆਦਿ ਰਸਦ ਕੁਝ ਟਰਾਲੀ ਤੇ ਰਖ ਕੁਝ ਗੱਡੇ ਤੇ ਲਦਾ ਚੁਚਾਲ ਨੂੰ ਤੋਰਿਆ। ਆਪ ਕਾਰ ਤੇ ਪਹਿਲੋਂ ਪੁਜੇ ਚੁਚਾਲ ਕੋਟਲੀ। ਟਿੱਬੀ ਇਸ ਸਮੇਂ ੩੦-੪੦ ਘਰੁ ਸਿੱਖਾਂ ਨਾਮਧਾਰੀਆਂ ਦੇ ਵਸਦੇ ਸੀ। ਟਿੱਬੀ ਦੇ ਡੇਰੇ ਦਾ ਨਾਮ ਪਹਿਲਾਂ ਸਿੱਖਾਂ ਦੀ ਢਾਣੀ ਪਿਆ ਸੀ ਫੇਰ ਕਾਗਤੀਂ ਤਾਰਾ ਸਿੰਘ ਦੀ ਢਾਣੀ ਲਿਖਿਆ ਗਿਆ।

## ਅਖੰਡ ਪਾਠ, ਨਾਮ ਸਿਮਰਨ ਸ਼ੁਰੂ

ਸਤਿਗੁਰੂ ਜੀ ੧੯ ਮਾਘ ੨੦੦੩ ਬਿਕ੍ਰਮੀ ਦੋ ਗ੍ਰੰਥ ਸਾਹਿਬ ਭੈਣੀ ਸਾਹਿਬੋਂ ਆਂਦੇ ਤੇ ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ ਮਾਨਾਂਵਾਲੀਏ ਤੇ ਸੂਬਾ ਵਰਿਆਮ ਸਿੰਘ ਜੀ ਸਮਸੇ ਵਾਲਿਆਂ ਨੂੰ ਜਥਿਆਂ ਸਮੇਤ ਸਾਥ ਆਂਦਾ। ਸਭ ਰਸਤ ਵਸਤ ਸਮੱਗਰੀ ਵੀ ਆਂਦੀ। ਚੁਚਾਲ ਕੋਠੀ ਵਿਚ ਅਖੰਡ ਪਾਠ ਤੋਰੇ। ਫੇਰ ਦਸ ਗ੍ਰੰਥ ਸਾਹਿਬ ਸਰਸਿਓਂ ਗੁਰੂ ਨਾਨਕ ਤੇ ਦਸਮ ਜੀ ਦੇ ਗੁਰਦੁਆਰਿਆਂ ਤੋਂ ਆਂਦੇ। ਟਿੱਬੀ ਰਸਤੇ ਆਏ ਆਪ। ਓਥੋਂ ਭੀ ਸਿੱਖ ਆਏ। ਜ਼ਮੀਨ ਦੇ ਖਰੀਦਣ ਵਾਲਿਆਂ ਵਿਚੋਂ ਭੀ ਪਿਛਲੇ ਜ਼ਿਲੀਂ ਸਿੱਖ ਭੇਜ ਸਿੱਖ ਸੱਦੇ। ਹੋਰ ਗ੍ਰੰਥ ਸਾਹਿਬ ਭੀ ਲਿਆਂਦੇ। ਹਵਨ ਤੇ ਨਾਮ ਸਿਮਰਨ ਘੰਟਾ, ਸ਼ਬਦ ਕੀਰਤਨ ਕੋਠੀ ਵਿਚ ਹੁੰਦਾ। ਲੰਗਰ ਚਲਣ ਲਗਾ, ਕੁਝ ਮੰਜੇ ਕੋਠੀ ਦੇ ਹਾਤੇ ਵਿਚੋਂ ਭੀ ਮਿਲੇ। ਹਿੰਦੂ ਲੋਕ ਕਈ ਗੱਲਾਂ ਭੀ ਦਸਦੇ। ਪੁਜੀ ਸੇਵਾ ਵੀ ਕਰਨ ਪੈਂਦੇ।

ਸਿੱਖ ਸਤਿਗੁਰੂ ਜੀ ਪਾਸ ਅਰਜਾਂ ਕਰਦੇ ਕਿ ਇਹ ਲੋਕ ਸੁਣਿਆ ਹੈ ਲੱਕੜਾਂ ਕੱਟ ਰਾਣੀਆਂ, ਏਲਨਾਂ ਬਾਦ ਵੇਚੀ ਜਾਂਦੇ ਹਨ ਤੇ ਅੰਦਰੀਂ ਪਾਈ ਜਾਂਦੇ ਹਨ। ਸਤਿਗੁਰੂ ਜੀ ਸਭ ਨੂੰ ਧੀਰਜ ਦੇਂਦੇ ਤੇ ਕਹਿੰਦੇ ਪਾਠ ਜਿੰਨੇ ਚਿਤੋਂ ਧਾਰੇ ਹਨ, ਪੂਰੇ ਕਰੋ। ਕੋਈ ਸਾਡਾ ਭਾਗ ਕਿਤੇ ਨਹੀਂ ਲੈ ਜਾਂਦਾ। ਤੁਸੀਂ ਬਹੁਤੇ ਨਾ ਰਲ ਤੁਰੋ ਨਾ ਬਹੁਤਾ ਬੋਲੋ। ਪਰ ਨੇੜੇ ਦੇ ਨਗਰਾਂ ਜਗ ਮਲੇਰੇ ਤੇ ਅਹਿਲੀ ਫੇਰਾ ਮਾਰ ਆਇਆ ਕਰੋ। ਇਨ੍ਹਾਂ ਲੋਕਾਂ ਨੂੰ ਜਾਪੇ ਕਿ ਖਸਮ ਖਿਆਲ ਰਖਦੇ ਹਨ।

## ਘਸੀਟਾ ਸਿੰਘ ਨੂੰ ਜ਼ੁੰਮੇਵਾਰੀ

ਸੰਤ ਘਸੀਟਾ ਸਿੰਘ ਜੀ ਮਦਾਰ ਵਾਲੇ ਟਿੱਬੀਓਂ ਆਏ ਪੰਜ ਫਗਣ। ਉੱਚੇ ਲੰਮੇ ਜਵਾਨ, ਕੰਮਾਂ ਦੇ ਕਰੂ, ਜਿਵੇਂ ਸਰੂ ਕੱਦ, ਤਿਵੇਂ ਸੂਝ ਹੱਦੋਂ ਵੱਧ। ਸ਼ਬਦ ਅਭਿਆਸੀ, ਗੁਰ-ਵਿਸ਼ਵਾਸੀ, ਆਏ ਚਰਨੀਂ ਲਗੇ ਤੇ ਧੰਨ ਮੇਰਾ ਸਤਿਗੁਰੂ ਪਰਤਾਪ ਸਿੰਘ ਵਡੇ ਪ੍ਰਤਾਪ ਵਾਲਾ ਕਹਿੰਦੇ। ਮਸਤ ਹੋਏ ਪਰੇ ਜਾ ਦੀਵਾਨ ਵਿਚ ਬੈਠੇ। ਸਤਿਗੁਰੂ ਜੀ ਪੰਜ ਫਗਣ, ੧੦੧ ਪਾਠਾਂ ਦਾ ਭੋਗ ਹਵਨ ਕਰ ਪਾਇਆ। ਤੇ ਸੰਤ ਘਸੀਟਾ ਸਿੰਘ ਜੀ ਨੂੰ ਨੇੜੇ ਬੁਲਾ ਬਹਾ ਕਿਹਾ, ਜਿਵੇਂ ਖਰੀਦੀ ਹੈ ਜ਼ਮੀਨ, ਸਾਂਭਣੀ ਭੀ ਹੈ। ਹੁਣ ਨਿਰੀਆਂ ਸਮਾਧੀਆਂ ਨਹੀਂ ਲਾਉਣੀਆਂ, ਜਥੇ ਵਿਚ ਮਰਜ਼ੀ ਦੇ ਸਾਥੀ ਜੋੜ ਲੈ ਤੇ ਸਭ ਨਗਰਾਂ ਖਰੀਦਿਆਂ ਦੀ ਖਬਰਦਾਰੀ ਸੰਭਾਲ ਰਖਣੀ, ਤੇਰੇ ਜ਼ੁੰਮੇ ਹੈ। ਸੰਤ ਜੀ 'ਸੱਤ ਬਚਨ' ਕੀਤਾ।

ਸਰਸੇ ਰਾਣੀਆਂ ਏਲਨਾਬਾਦੋਂ ਬਾਗੜ ਵਿਚੋਂ ਹਿੰਦੂ ਲੋਕ ਬਹੁਤ ਆਏ ਭੋਗ ਵਾਲੇ ਦਿਨ ਤੇ ਸਭ ਨੇ ਬੜੇ ਪਰੇਮ ਭਾਵ ਨਾਲ ਸਤਿਗੁਰੂ ਜੀ ਦੀ ਪਾਠ, ਇਸ਼ਨਾਨ, ਹਵਨ ਤੇ ਲੰਗਰ ਦੀ ਮਰਯਾਦਾ ਨੂੰ ਦੇਖ ਸਲਾਹਿਆ ਤੇ ਕਿਹਾ, ਇਸ ਧਰਤੀ ਦੇ ਭਾਗ ਜਾਗ ਪਏ ਹਨ। ਭਾਵੇਂ ਅਗੇ ਭੀ ਮਾਲਕ ਹਿੰਦੂ ਹੀ ਸਨ ਤੇ ਮਨ੍ਹਾਂ ਭੀ ਕਰਦੇ ਸਨ, ਮੁਸਲਮਾਨਾਂ ਨੂੰ ਗਊ-ਘਾਤ ਵਲੋਂ, ਪਰ ਇਹ ਵਧੇ ਹੋਏ ਲੋਕ ਮਨ ਦੀ ਮਰਜੀ ਕਰ ਗਊ-ਘਾਤ ਕਰਨੋਂ ਨਹੀਂ ਰੁਕਦੇ ਸੀ। ਹੁਣ ਤੇ ਨਾ ਕਰ ਸਕਣਗੇ।

ਇਸ ਖਰੀਦੀ ਜ਼ਮੀਨ ਵਿਚ ਕੁਝ ਰਕਮ ਸਤਿਗੁਰੂ ਜੀ ਗਊਆਂ ਘੋੜਿਆਂ ਲੰਗਰ ਦੀ ਰੀਝ, ਲੋੜ ਨੂੰ ਪਾਈ। ਪਰ ਜਿਤਨੀ ਜ਼ਮੀਨ ਗੇਣਤੀ ਕਰ ਪਹਿਲੋਂ ਸੌਦਾ ਕੀਤਾ ਸੀ, ਉਸ ਤੋਂ ਵੱਧ ਰਜਿਸਟਰੀ ਤੋਂ ਬਾਅਦ ਹੋਈ, ਵੱਖ ਵੱਖ ਗੇਣਤੀ ਕੀਤਿਆਂ ਮੌਕੇ ਤੇ। ਜਿਵੇਂ ਮੈਂ ਬੁੱਢੀ ਮਾੜੀ ਸ੍ਰੀ ਰਾਮਪੁਰ ਜ਼ਮੀਨ ਲਈ, ਇਸਤੇਮਾਲ ਸਮੇਂ ਪਤਾ ਲਗਾ, 5 ਵਿਘੇ ਮੇਰੇ ਕੋਲ ਵੱਧ ਏ, ਜਿਸ ਦਾ ਨਾ ਮੈਨੂੰ, ਨਾ ਮਾਲਕਾਂ ਨੂੰ, ਨਾ ਪਟਵਾਰੀ ਨੂੰ ਪਹਿਲੋਂ ਪਤਾ ਲਗਾ। ਮੁਖਤਿਆਰ ਹੱਦ ਕਿਤੇ ਦਸਦੇ ਸੀ ਕਿਤੇ ਹੋਰ ਥੇ ਜਾ ਨਿਕਲੀ ਭਾਵ ਇਹ ਬੰਜਰ ਪਈਆਂ ਕਰ, ਵਾਧਾ ਘਾਟਾ ਹੋ ਜਾਂਦਾ ਸੀ ਉਸ ਸਮੇਂ ਸਤਿਗੁਰੂ ਜੀ ੧੭ ਫਗਣ ਕਾਰ ਤੇ ਸ੍ਰੀ ਭੈਣੀ ਸਾਹਿਬੋਂ ਚੂਚਾਲ ਆਏ ਕਿਹਾ, ਸਰੀਰ ਥਕਣ ਕਰ ਕੁਝ ਭਜਦਾ ਭਜਦਾ ਏ।

ਕੋਠੀਓਂ ਪਹਾੜ ਪਾਸੇ ਆਪੇ ਪਾੜ ਪੁਟ ਸਿੱਖਾਂ ਖੂਹ ਲਾਣ ਦਾ ਭੀ ਆਰੰਭ ਕੀਤਾ ਹੋਇਆ ਸੀ। ਕੁਝ ਸਿੱਖ ਹੋਰ ਭੀ ਪਿਛਲੇ ਜ਼ਿਲਿਆਂ ਤੋਂ ਆਉਂਦੇ ਸੀ। ਸਤਿਗੁਰੂ ਜੀ ਚੂਚਾਲ ਕੋਟਲੀ ਰਹਿਣ ਲਗੇ। ਰੋਜ਼ ਆਸਾ ਦੀ ਵਾਰ ਸੰਗਤ ਲਾਂਦੀ। ਘੰਟਾ ਨਾਮ ਸਿਮਰਨ ਹੁੰਦਾ, ਰਾਤ ਕੀਰਤਨ ਹੁੰਦਾ, ਲੰਗਰ ਸ਼ਰਦਾਈ ਸਭ ਨੂੰ ਇਕ ਰਸ ਇਕੋਂ ਥਾਉਂ ਮਿਲਦੇ। ਕੰਮ-ਕਾਰ ਤੇ ਲਗਿਆਂ ਨੂੰ ਭੀ ਵੇਲੇ ਨਾਲ ਪੁਚਾਂਦੇ ਸਿੱਖ। ਇਸ ਸਮੇਂ ਸਤਿਗੁਰੂ ਜੀ ਦੇ ਮੁਖ ਮਸਤਕ ਦਾ ਤੇਜ

ਬਹੁਤ ਪ੍ਰਭਾਵ ਪ੍ਰਤਾਪ ਭਰਿਆ ਸਨੇਹ ਕਰਨ ਵਾਲਾ ਤੇ ਹੱਸਣਾ ਸਰੂਪ ਸੀ। ਹਰ ਓਮੀਂ ਆਏ ਨੂੰ ਮੋਹ ਲੈਂਦੇ ਸੀ। ਦਇਆ ਦਰਿਸ਼ਟ ਕਰ।

ਸਤਿਗੁਰੂ ਜੀ ਇਕ ਦਿਨ ਸਵੇਰੇ ਬਾਹਰ ਸੈਰ ਨੂੰ ਨਿਕਲੇ ਨਾਲ ਕਈ ਸਿੱਖ ਸੀ। ਕਿਸੇ ਦੇ ਹੱਥ ਮਾਲਾ ਸੀ, ਕਿਸੇ ਕ੍ਰਿਪਾਨ ਫੜੀ ਸੀ, ਕਿਸੇ ਦੇ ਹੱਥ ਵਿਚ ਨੇਜਾ ਸੀ। ਸੰਤ ਮੰਗਲ ਸਿੰਘ ਜੀ ਅਰਸੀ ਫਰਿਸ਼ਤੇ ਸਤਿਗੁਰੂ ਜੀ ਦਾ ਜਲੋ ਜਲਾਲ ਤੇ ਨਾਲ ਸਿੱਖਾਂ ਦੀ ਚੜ੍ਹਤ ਦੇਖ ਕਿਹਾ, ਸੱਚੇ ਪਾਤਸ਼ਾਹੋ, ਆਪ ਦੇ ਸਾਥ ਤਿੰਨ ਤਰ੍ਹਾਂ ਦੀ ਫ਼ੌਜ ਹੋਣੀ ਚਾਹੀਦੀ ਹੈ—ਇਕ ਮਾਲਾ ਵਾਲੀ, ਇਕ ਨੇਜਿਆਂ ਵਾਲੀ, ਇਕ ਤਲਵਾਰਾਂ ਵਾਲੀ। ਸਤਿਗੁਰੂ ਜੀ ਬਿਗਸ ਕੇ ਬਚਨ ਕੀਤਾ, ਮੈਂ ਇਕ ਇਕ ਸਿੱਖ ਨੂੰ ਇਹ ਤਿੰਨੇ ਹਥਿਆਰ ਪਹਿਨੇ ਵੇਖਣਾ ਚਾਹੁੰਦਾ ਹਾਂ। ਪਲ ਭਰ ਚੁੱਪ ਕਰ ਹਉਕਾ ਭਰ ਕਿਹੋ ਨੇ, ਕਾਲੂ ਰਾਗੀ, ਇਹ ਪੜ੍ਹਦਾ ਪੜ੍ਹਦਾ "ਮੇਰੀ ਤੇ ਰਾਂਝੇ ਦੀ ਪ੍ਰੀਤ ਚਰੋਕੀ, ਜਦ ਮਿਲੀ ਸੀ ਅਲਸਤ ਦੁਹਾਈ। ਨਦੀਆਂ ਵਿਚ ਤਦੋਂ ਨੀਰ ਨਹੀਂ ਸੀ ਵਹਿੰਦਾ, ਬੇਲੇ ਨਹੀਂ ਸੀ ਕਾਈ। ਮੱਕੇ ਵਿਚ ਤਦੋਂ ਬਾਂਗ ਨਹੀਂ ਸੀ ਮਿਲਦੀ, ਤੇ ਤਖਤ ਨਹੀਂ ਸੀ ਬਾਦਸ਼ਾਹੀ। ਰਾਂਝੇ ਦੀ ਦਸ ਮੈਨੂੰ ਪਰੇ ਪਰੇ ਪੈਂਦੀ, ਜਿਥੇ ਕਾਦਰ ਯਾਰ ਇਲਾਹੀ।" ਮਸਤ ਹੋ ਕਈ ਦਿਨ ਕੁਝ ਨਾ ਖਾਂਦਾ ਪੀਂਦਾ ਹੁੰਦਾ ਸੀ। ਇਹ ਬਚਨ ਕਰਦਿਆਂ, ਆਪ ਦੀਆਂ ਅੱਖਾਂ ਵਿਚੋਂ ਹੰਝੂ ਨਿਕਲ ਮੋਤੀਆਂ ਹਾਰ ਬਣ ਧਰਤੀ ਤੇ ਕਿਰਨ ਲਗ ਪਏ ਤੇ ਕਿਹੋ ਨੇ, 'ਇਕ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਬਿਨਾ ਮੈਨੂੰ ਇਹ ਸਭ ਕੁਝ ਕਦੀ ਕਦੀ ਫਿੱਕਾ ਲਗਣ ਲਗ ਪੈਂਦਾ ਹੈ।' ਸੰਤ ਜੀ ਅਰਜ਼ ਕੀਤੀ, ਸੱਚੇ ਪਾਤਸ਼ਾਹ, ਏਦਾਂ ਨਾ ਕਹੋ, ਸੰਗਤ ਨੂੰ ਖੁਸ਼ ਰਖੋ ਤਾਂ ਕਿਹੋ ਨੇ, ਅੱਜ ਕੜਾਹ ਪ੍ਰਸ਼ਾਦਿ ਤੇ ਭਲਕੇ ਜਲੇਬਾਂ ਦਾ ਲੰਗਰ ਹੋਵੇ। ਜੀਅ ਕਰਦਾ ਏ ਏਥੇ ਬਾਗ ਮੇਵੇ ਦੁੱਧਾਂ ਦੇ ਹੜ੍ਹ ਵਗਣ, ਸਿੱਖਾਂ ਨੂੰ ਭਾਗ ਲਗਣ।

## ਹਿੰਦੂਆਂ ਨੂੰ ਸ਼ੁਕਰ

ਸਤਿਗੁਰੂ ਜੀ ੧੬ ਮਾਘ ਤੋਂ ਹੀ ਲੰਗਰ ਸਭ ਰਾਹੀ ਆਇ, ਆਪਣੇ ਪਰਾਏ ਨੂੰ, ਆਦਰ ਨਾਲ ਦੇਣ ਦਾ ਹੁਕਮ ਕੀਤਾ ਹੋਇਆ ਸੀ ਭੈਣੀ ਸਾਹਿਬ ਵਾਂਗ। ਬਾਗੜ ਦੇ ਲੋਕ ਜਿਨ੍ਹਾਂ ਨੂੰ ਪਾਣੀ ਭੀ ਨਾ ਲੋੜ ਵੇਲੇ ਸਵਾਦਲਾ ਮਿਲਦਾ ਸੀ, ਸੋ ਜਲ ਪ੍ਰਸ਼ਾਦਿ ਛਕਦੇ, ਅਸੀਸਾਂ ਦੇਂਦੇ ਤੇ ਕਹਿੰਦੇ, ਇਹ ਤਾਂ ਗੁਰੂ ਬਾਬਾ ਜੀ ਕਲਰ ਵਿਚ ਆ ਕੰਵਲ ਲਾਇਆ ਹੈ। ਦੁਆਲੇ ਦੇ ਨਗਰਾਂ ਦੇ ਹਿੰਦੂ ਆਉਂਦੇ ਤੇ ਸਤਿਗੁਰੂ ਜੀ ਦੀ ਚਰਨੀਂ ਲਗ ਦੁਖ ਦਸਦੇ ਕਿ ਇਨ੍ਹਾਂ ਪਿੰਡਾਂ ਦੇ ਮੁਸਲਮਾਨ, ਈਦ ਤੇ ਸ਼ਾਦੀਆਂ ਵੇਲੇ ਉਚੇਚਾ ਗਊ-ਘਾਤ ਕਰਦੇ ਹਨ ਤੇ ਰਾਹੇ ਜਾਂਦਿਆਂ ਨੂੰ ਲੁਟ ਲੈਂਦੇ ਹਨ। ਚੰਮਾਂ ਦਾ ਵਪਾਰ ਗਾਈਂ, ਭੇਡਾਂ, ਬੱਕਰੀਆਂ ਰਖ ਜੰਗਲਾਂ ਵਿਚ ਚਾਰ ਪਾਲ ਵੇਚ ਕਰਦੇ ਹਨ ਤੇ ਲੋਕਾਂ ਮਾੜਿਆਂ ਰਾਹੀਆਂ ਤੇ ਬਾਣੀਆਂ ਦੀ ਬੇਇਜ਼ਤੀ ਕਰ ਕਪੜੇ ਭੀ ਲਾਹ ਲੈਂਦੇ ਹਨ। ਅਸਾਂ ਸ਼ੁਕਰ ਕੀਤਾ ਏ ਜੋ ਆਪ ਦਾ ਆਉਣਾ ਹੋਇਆ ਹੈ।

ਚੂਚਾਲ ਦੇ ਪਟਵਾਰੀ ਸਰਧਾ ਸਿੰਘ ਜੋ ਬਾਲਾ ਸਰ, ਚੂਚਾਲੋਂ ਚੜ੍ਹਦੇ ਪਾਸੇ ਰਹਿੰਦਾ ਸੀ ਆਪੋਂ ਉਚੇਚੇ ਪਤਾਸੇ ਲਿਆ ਵੰਡੇ ਸੀ ਜਿਸ ਦਿਨ ਹਿਸਾਰ ਸਤਿਗੁਰੂ ਜੀ ਦੇ ਨਾਮ ਦੀ ਰਜਿਸਟਰੀ ਹੋਈ ਸੁਣੀਓਸੁ। ਸਿੱਖ ਭਾਵੇਂ ਉਹ ਪਟਵਾਰੀ ਸੀ, ਤੁਰਕ ਉਸ ਦੀ ਭੀ ਪੱਤ ਲਾਹ ਦੇਂਦੇ ਸੀ। ਸਤਿਗੁਰੂ ਜੀ ਸਭ ਇਸ ਤਰ੍ਹਾਂ ਦੇ ਵਰਤਾਰੇ ਬੀਤੇ ਦੀਆਂ ਸੁਣ ਕਹਿੰਦੇ, ਦੇਖੋ ਜੋ ਗੁਰੂ ਜੀ ਨੂੰ ਭਾਵੇ, ਹੁਣ ਕੀ ਹੁੰਦਾ ਏ ਏਥੇ।

## ਵਰਨੀ ਦਾ ਆਰੰਭ

ਸਤਿਗੁਰੂ ਜੀ ੫ ਫਗਣ ੨੦੦੩ ਬਿਕ੍ਰਮੀ ੧੦੧ ਪਾਠਾਂ ਦੇ ਭੋਗਾਂ ਬਾਅਦ ਹੀ ਕੋਠੀਓਂ ਲਹਿੰਦੇ ਨਵੀਂ ਬਣਾਈ ਕੋਠੀ ਵਿਚ, ਘਿਓ ਦੀ ਜੋਤ ਜਗਾ, ਸ਼ੀਸ਼ੇ ਵਿਚ ਰਖ, ਪਾਸ ਧੂਪ ਸੁਗੰਧੀ ਭਰਿਆ ਬਾਟਾ ਰਖਾ, ਅਰਦਾਸਾ ਕਰਾ, ਭਜਨ ਦੀ ਵਰਨੀ, ਭੈਣੀ ਸਾਹਿਬ ਦੀ ਤਰ੍ਹਾਂ ਆਰੰਭੀ। ਸਿੱਖ ਅੰਮ੍ਰਿਤ ਛਕਾ ਲਾਏ। ਦੋ ਘੰਟੇ ਦੀ ਰੋਲ ਰਖੀ। ਤੇ ਘੜਿਆਲ ਭੀ ਘੰਟੇ ਘੰਟੇ ਬਾਅਦ ਵਜਾਉਣ ਤੇ ਸਿੱਖ ਦੀ ਸੇਵਾ ਲਾਈ।

## ਚੰਗਾ ਵਰਤ ਦਸਣਾ

ਸਤਿਗੁਰੂ ਜੀ ਇਕ ਦਿਨ ਸਰਸੇ ਗਏ। ਇਕ ਬਾਣੀਏ ਕੋਲ ਚੰਗੀ ਗਊ ਸੀ। ਸਤਿਗੁਰੂ ਜੀ ਦੇ ਮਨ-ਪਸੰਦ ਲਗੀ ਤੇ ਉਸ ਨੂੰ ਕਿਹੋ ਨੇ, ਸਿੱਖਾਂ ਨੂੰ ਦੁੱਧ ਦੀ ਲੋੜ ਹੈ, ਤੂੰ ਮਰਜ਼ੀ ਦਾ ਮੁੱਲ ਲੈ ਲੈ ਤੇ ਗਊ ਸਾਨੂੰ ਦੇ ਦੇ। ਉਸ ਉੱਤਰ ਦਿਤਾ, ਮੈਂ ਗਊ ਵੇਚਣੀ ਹੀ ਨਹੀਂ। ਥੋੜ੍ਹੇ ਦਿਨਾਂ ਬਾਅਦ ਉਹੋ ਬਾਣੀਆ ਸਤਿਗੁਰੂ ਜੀ ਪਾਸ ਆਇਆ ਤੇ ਅਰਜ਼ ਕੀਤੀਓਸੁ ਜਗ ਮਲੇਰੇ ਦੇ ਸ਼ੋਰੇ ਦਾ ਮੈਂ ਅਗੇ ਬਾਰਾਂ ਸੌ ਦੇਂਦਾ ਸਾਂ ਸਾਲ ਦਾ। ਆਪ ਦੇ ਸਿੱਖ ੧੫੦੦ ਮੰਗਦੇ ਹਨ। ਮੈਂ ਤੇ ਆਪ ਦੀ ਨਹੀਂ ਸੀ ਮੰਨੀ, ਮੁੱਲ ਭੀ ਗਊ ਨਹੀਂ ਸੀ ਦਿੱਤੀ, ਪਰ ਤੁਸੀਂ ਨਾ ਮੇਰੀ ਆਸ਼ਾ ਤੋੜਿਆ ਜੇ। ਜ਼ਰੂਰ ਹੀ ਸ਼ੋਰਾ ਦੇਵੋ। ਮੈਂ ਆਪ ਦੇ ਸਰਨੇ ਆਇਆ ਹਾਂ। ਸਤਿਗੁਰੂ ਜੀ ਉਸ ਦੀ ਅਰਜ਼ ਬੇਨਤੀ ਤੇ ਪਿਛਲੀ ਨਾਹ ਕੀਤੀ ਦੀ ਭੁਲ ਮੰਨੀ ਸੁਣ ਸਹਿਜੇ ਹੀ ਕਹਿ ਦਿੱਤਾ, ਤੂੰ ਸ਼ਰਨ ਆ ਬੇਨਤੀ ਕੀਤੀ ਹੈ। ਜੋ ਜੀਅ ਕਰਦਾ ਈ ਦੇਹ। ਉਹ ਚਾਰ ਸੌ ਕੱਢ ਦਿਤਾ ਤੇ ਸਤਿਗੁਰੂ ਜੀ ਸੌ ਹੀ ਸਿੱਖਾਂ ਨੂੰ ਕਿਹਾ ਲੈ ਲਵੋ। ਬਾਣੀਏ ਨੂੰ ਜਲ-ਪ੍ਰਸ਼ਾਦਿ ਆਦਰ ਨਾਲ ਛਕਾਇਆ ਸਿੱਖਾਂ ਤੇ ਬਾਅਦ ਆਪੋ ਵਿਚ ਕਿਹਾ, 'ਬਡਿਅਨ ਕੀ ਹੈ ਇਹੋ ਬਡਾਈ, ਬਿਨੈ ਸੁਨਤ ਹੀ ਬਸ ਹੋਇ ਜਾਈ।' ਤੇ "ਸਰਨ ਪਰੇ ਕੀ ਰਾਖਤਾ ਨਾਹੀ ਸਹਸਾਇਆ।" ਅੱਜ ਸਤਿਗੁਰੂ ਜੀ ਵਰਤ ਵਖਾਇਆ ਹੈ ਤੇ ਸਤਿਗੁਰੂ ਜੀ ਪਾਸ ਹਲੇਮੀ ਨਾਲ ਹੱਥ ਜੋੜ ਜਾ ਕਿਹਾ, ਸੱਚੇ ਪਾਤਿਸ਼ਾਹੋ, ਇਹ ਬਾਣੀਆ ਤਾਂ ਮਿੱਠਾ ਬੋਲ, ਬਿਨੈ ਕਰ, ਸਾਨੂੰ ਠੱਗ ਗਿਆ ਹੈ। ਸਤਿਗੁਰੂ

ਜੀ ਉੱਤਰ ਦਿੱਤਾ, ਇਹ ਬਾਣੀਏ ਲੋਕ, ਸ਼ਰਮ, ਅਣਖ, ਮਣਖ ਨੂੰ ਕੁਝ ਨਹੀਂ ਸਮਝਦੇ। ਧਨ ਹੀ ਕਮਾਣਾ ਤੇ ਖਾਣਾ ਮੁਖ ਰਖਦੇ ਹਨ। ਅਸਾਂ ਇਸ ਨੂੰ ਚੰਗਾ ਵਰਤ ਦਸਣਾ ਸੀ। ਜਿਉਂ ਜਿਉਂ ਇਹ ਤੁਹਾਡੇ ਨਾਲ ਵਰਤਣਗੇ, ਚੰਗੇ ਹੋ ਜਾਣਗੇ।

ਸਤਿਗੁਰੂ ਜੀ ਪਾਸ ਇਕ ਮੁਸਲਮਾਨ ਆਦਿ ਅਰਜ਼ ਕੀਤੀ, ਧੀ ਦਾ ਵਿਆਹ ਹੈ, ਦਾਣੇ ਕਣਕ ਦੇ ਮਣ ਮੁੱਲ ਦਿਓ। ਸਤਿਗੁਰੂ ਜੀ ਇਕ ਮਣ ਮੁੱਲ ਤੇ ਇਕ ਮਣ ਮੁਫਤ ਦਿੱਤੇ ਤੇ ਕਿਹਾ, ਧੀਆਂ ਸਭ ਦੀਆਂ ਸਾਂਝੀਆਂ ਹੁੰਦੀਆਂ ਹਨ। ਸਤਿਗੁਰੂ ਜੀ ਆਪਣੇ ਖਰੀਦੇ ਸਭ ਪਿੰਡਾਂ ਵਿਚ ਹੋਕਾ ਦਿਵਾਇਆ ਕਿ ਲੋੜਵੰਦ ਦਾਣੇ ਲੈ ਜਾਣ ਪਰ ਜਿਸ ਪਾਸ ਰਕਮ ਹੈ ਸੋ ਉਧਾਰ ਨਾ ਕਰੇ। ਤੇ ਸਿੱਖਾਂ ਤੋਂ ਕਹਾਇਆ, ਹੁਣ ਇਥੇ ਕੋਈ ਗਊ-ਘਾਤ ਨਾ ਕਰੇ। ਚਮੜੇ ਦਾ ਵਪਾਰ ਭੀ ਕੋਈ ਨਾ ਕਰੇ ਤੇ ਤਮਾਕੂ ਸਾਡੇ ਖੇਤਾਂ ਖੂਹਾਂ ਤੇ ਕੋਈ ਨਾ ਬੀਜੇ। ਕੋਈ ਸ਼ਿਕਾਰ ਨਾ ਖੇਡੇ, ਕਿਸੇ ਵੀ ਜਾਨਵਰ ਦਾ। ਕਈਆਂ ਨੂੰ ਮੁੱਲ ਕਈਆਂ ਨੂੰ ਉਧਾਰ ਦਿੱਤੇ ਦਾਣੇ। ਤੇ ਤੋਲਣ ਵਾਲੇ ਨੂੰ ਸਿਖਿਆ ਦਿੱਤੀ ਕਿ ਐਸਾ ਬੋਲ-ਤੋਲ ਹੋਵੇ ਦੂਜੇ ਦੇ ਪਰਖਿਆਂ ਪੂਰਿਓਂ ਵੀ ਵੱਧ ਹੀ ਉਤਰੇ। ਸਤਿਗੁਰੂ ਜੀ ਸਿੱਖਾਂ ਨੂੰ ਸਿੱਖ-ਮੱਤ ਦਿੱਤੀ ਕਿ ਅਰਦਾਸਾ ਕਰ ਟੁਰੋ, ਪਰ ਜੈਕਾਰਾ ਨਾ ਬੁਲਾਓ*। ਆਪੋ ਵਿਚ ਪੂਰੇ ਹਿੱਤ ਨਾਲ ਰਹੋ। ਜਿਚਰ ਬਾਹਰ ਗਿਆ ਜੱਥਾ ਨਾ ਆਵੇ, ਕੋਠੀ ਵਾਲੇ ਉਡੀਕ ਕਰੋ। ਕਿਸੇ ਓਭੜ ਨਾਲ ਘੱਟ ਭਿੜੋ। ਆਪੋ ਵਿਚ ਹੀ ਹੇਤ ਭੇਤ ਰਖੋ।

ਹਰ ਨਗਰ ਦੇ ਫਸਲ ਰੁੱਖਾਂ ਦੀ ਸੰਭਾਲ ਲਈ ਜੱਥੇ ਟੁਰਦੇ ਸੀ। ਜਲ ਤੇ ਖੂਹਾਂ ਤੋਂ ਕੱਢ ਸਿੱਖ ਛਕਦੇ ਸੀ ਤੇ ਸ਼ਰਦਾਈ ਪਰਸ਼ਾਦੇ, ਪਿਛੋਂ ਭੀ, ਸਿੱਖ ਲੋੜ ਪਈ ਨੂੰ ਪੁਚਾਉਂਦੇ ਸੀ। ਵਿਚ ਵਿਚ ਹਿੰਦੂ ਤੇ ਮੁਸਲਮਾਨ ਵੀ ਐਸੇ ਸੀ ਜੋ ਆ ਦਸਦੇ ਸੀ ਕਿ ਇਹ ਲੋਕ ਸਿੱਖਾਂ ਨੂੰ ਚੰਗਾ ਨਹੀਂ ਜਾਣਦੇ। ਇਸ ਵਾਸਤੇ ਹੀ ਸਤਿਗੁਰੂ ਜੀ ਸਭ ਸੌਝੀ ਨਵੇਂ ਲੋਕਾਂ ਨਾਲ ਵਰਤਣ ਯੋਗ ਦਿੱਤੀ ਸੀ।

## ਵੇਲੇ ਦੀ ਪਛਾਣ

ਡਿਪਟੀ ਜਗ ਮਲੇਰੇ ਬੰਗਲੇ ਆਦਿ ਅਗੇ ਮੁਸਲਮਾਨਾਂ ਕਿਹਾ, ਕਿ ਸਿੱਖਾਂ ਕਿਹਾ ਹੈ ਹੁਣ ਏਥੇ ਗਊ ਨਹੀਂ ਕਤਲ ਕਰਨ ਦੇਣੀ ਈਦ ਤੇ ਸ਼ਾਦੀਆਂ ਤੇ। ਚਮੜੇ ਦਾ ਵਪਾਰ ਭੀ ਨਹੀਂ ਕਰਨ ਦੇਣਾ। ਉਸ ਕਿਹਾ, ਇਹ ਹੁਣ ਇਨ੍ਹਾਂ ਸਿੱਖਾਂ ਦੀ ਰਿਆਸਤ ਹੈ। ਤੁਹਾਨੂੰ ਹੁਣ ਅਗੇ ਵਾਲਾ ਸੁਭਾ ਬਦਲਾ ਕੇ ਵਸਣਾ ਚਾਹੀਦਾ ਹੈ। ਨਹਿਰ ਦਾ ਐਕਸੀਅਨ ਚੁਚਾਲ ਆਇਆ ਤੇ ਕਹਿ ਗਿਆ ਨਹਿਰ ਦਾ ਪਾਣੀ ਜਿਤਨਾ ਚਾਹੇ ਵਰਤੋ, ਪਰ ਬਰਸਾਤਾਂ ਹੋਈਆਂ ਓਟੂ ਭਰੇ ਤੇ ਹੀ ਆਵੇਗਾ। ਸੰਤ ਸਿੰਘ ਨਲਵਾ ਛੋਟਾ ਪੁਲਸ ਕਪਤਾਨ (ਡੀ. ਐਸ. ਪੀ.) ਸਰਸੇ ਰਹਿੰਦਾ,

* ਵਕਤੀ ਤੌਰ ਤੇ ਹੀ ਇਹ ਆਗਿਆ ਸੀ।

ਸਿੱਖਾਂ ਨੂੰ ਬਹੁਤ ਚੰਗਾ ਜਾਣਦਾ। ਸਤਿਗੁਰੂ ਜੀ ਦੀ ਚਰਨੀਂ ਆਇ ਲਗਾ। ਗੁਜਰਾਂਵਾਲਿਉਂ ਸ. ਹਰੀ ਸਿੰਘ ਨਲੂਏ ਦੀ ਅੰਸ਼ ਵਿਚੋਂ ਸੀ ਤੇ ਕਹਿੰਦਾ ਸੀ ਇਹ ਲੋਕ ਬੜੇ ਵਿਗੜੇ ਹੋਏ ਹਨ। ਤੁਸਾਂ ਧੀਰਜ ਨਾਲ ਵਰਤਣਾ ਤੇ ਵੇਲੇ ਨੂੰ ਪਛਾਣ ਟੁਰਨਾ। ਤੇ ਤਕੜੇ ਹੋ ਕੇ ਰਹਿਣਾ।

ਸਤਿਗੁਰੂ ਜੀ ਸ਼ੇਖੂਪੁਰੇ ਬੇਦਾਦ ਜ਼ਿਲਾ ਗੁਜਰਾਂਵਾਲੇ ਦੇ ਹੋਲੇ ਨੂੰ ਟੁਰੇ। ਤੇ ਬਚਨ ਕੀਤੋ ਨੇ ਮੈਨੂੰ ਗਿਆ ਨਾ ਜਾਨਣਾ, ਤੁਹਾਡੇ ਕੋਲ ਹੀ ਹੋਵਾਂਗਾ। ਮੇਰੀਆਂ ਮੱਤਾਂ ਦਿੱਤੀਆਂ ਚੇਤੇ ਰੱਖ ਧੀਰਤ ਨਾਲ ਚਲਨਾ ਤੇ ਨਰਮਾਈ ਨਾਲ ਵਰਤਣਾ। ਭਜਨ ਬਾਣੀ ਕਰਨੇ।

ਹੋਲੇ ਤੋਂ ਪਹਿਲਾਂ ਟਿੱਬੀ ਦੀ ਸੰਗਤ ਚਿੱਠੀ ਘਲੀ ਸੀ ਹੋਲਾ ਸ਼ੇਖੂਪੁਰੇ ਦੇਖੀਏ। ਉੱਤਰ ਦਿਤੋ ਨੇ, ਤੁਹਾਡੇ ਨੇੜੇ ਹੀ ਰੌਣਕਾਂ ਹੋਣਗੀਆਂ। ਉਦਾਸ ਨਾ ਹੋਵੋ। ਤੁਹਾਡੇ ਤਪ ਨੇ ਹੀ ਏਧਰ ਆਂਦਾ ਹੈ। ਨਹੀਂ ਤੇ ਮੈਂ ਤਾਂ ਪਹਾੜਾਂ ਵਲ ਹੀ ਰੁਖ ਰਖਦਾ ਸਾਂ। ਹੋਲਾ ੨੩, ੨੪, ੨੫ ਫਗਣ ਸੀ। ਵਿਲੋਕਿਆਂ ਵਾਲੇ ਸੇਠਾਂ ਵਲੋਂ।

ਇਕ ਦਿਨ ਬਾਹਰ ਫਸਲਾਂ ਬਿਰਖਾਂ ਦੇ ਸੰਭਾਲ ਖਿਆਲ ਵਾਲਾ ਜੱਥਾ ਵੇਲੇ ਨਾਲ ਕੋਠੀ ਨਾ ਆਇਆ। ਕੋਠੀ ਭੀ ਕਿਸੇ ਪ੍ਰਸ਼ਾਦਾ ਨਾ ਛਕਿਆ। ਢੂੰਡ ਨੂੰ ਗਏ ਜਥੇ ਅਕਾਲ ਬੁਲਾਈ ਸੋਤੇ ਤਰਕਾਲ੍ਹੀਂ। ਅਗੋਂ ਉਹਨਾਂ ਭੀ ਬੁਲਾਈ, ਰਲ ਕੋਠੀ ਆਏ ਤਾਂ ਸਭ ਨੇ ਪ੍ਰਸ਼ਾਦਿ ਛਕਿਆ। ਬਾਹਰ ਫਸਲ ਦੇ ਕਣਕੂਤ ਕਰਨ ਦਾ ਆਮ ਕੰਮ ਹੁੰਦਾ ਸੀ। ਖੇਤ ਵੇਖ ਬੀਜਣ ਵਾਲੇ ਨਾਲ ਦਾਣੇ ਜਾਂ ਰੁਪਏ ਕਰ ਲੈਣੇ, ਨਾਮ ਲਿਖ ਲੈਣਾ, ਇਹ ਲੋਕ ਹਰੇ ਖੇਤ ਪਸ਼ੂਆਂ ਨੂੰ ਪਾਉਂਦੇ ਤੇ ਖਾਂਦੇ ਸੀ। ਕਣਕੂਤ ਅੰਦਾਜ਼ੇ ਦਾ ਨਾਂ ਹੈ। ਇਕ ਦਿਨ ਇਕ ਸਿੱਖ ਬਿਨ ਵੱਢਿਆਂ ਛੋਲੇ ਦਾਲੇ ਲਈ ਲੈ ਆਂਦੇ ਸੀ। ਸਿੱਖਾਂ ਸਾਧਾਂ ਝਿੜਕਿਆ ਤੇ ਉਸੇ ਮੁਜ਼ਾਰੇ ਦੇ ਘਰ ਘਲੇ ਸੀ। ਤਦੋਂ ਇਹ ਆਪੋ ਵਿਚ ਸਨੇਹ ਸੀ ਤੇ ਪਰਾਇਆ ਹੱਕ ਨਾ ਖਾਣ ਦਾ ਨੇਮ ਸੀ। ਹੁਣ ਤੇ ਹੋਰ ਹੀ ਗੱਲ ਹੋ ਗਈ ਹੈ।

## ਵੰਡਾਰੇ ਦੀ ਹਲਚਲ

ਬਿਲਿਆਂ ਨੇ ਮੁਸਲਮਾਨਾਂ ਨੂੰ ਭੂਤ੍ਰਾ ਰਾਵਲਪਿੰਡੀ ਹਜ਼ਾਰੇ ਵਲ ਹਿੰਦੂਆਂ ਨੂੰ ਲੁਟਾਇਆ, ਮਰਵਾਇਆ, ਹੋਲੇ ਦੇ ਦਿਨਾਂ ਵਿਚ ਬੜੀ ਗੜਬੜੀ ਮਚੀ। ਰਾਤ ਮੁਸਲਮਾਨਾਂ ਅੰਮ੍ਰਿਤਸਰ ਵਿਚ ਭੀ ਅੱਗ ਲਾਈ। ਪਰ ਸਵੇਰੇ ਸਿੰਘਾਂ ਉਹ ਬਦਲਾ ਲੈ ਲਿਆ। ਬੜੀ ਬੇਰਹਿਮੀ ਸ਼ੁਰੂ ਹੋਈ। ਮੁਸਲਿਮ ਲੀਗੀ ਹੀ ਹਰ ਸ਼ਹਿਰ ਉਪਾਧੀ ਦੇ ਮੋਹਰੀ ਹੁੰਦੇ। ਸਤਿਗੁਰੂ ਜੀ ੨੪ ਫਗਣ ਹੋਲੇ ਦੇ ਦੀਵਾਨ ਸ਼ਾਮ ਦੇ ਵਿਚ ਸੁਣਾਇਆ ਕੋਈ ਕੂਕਾ ਜਾਂ ਹੋਰ ਇਹ ਨਾ ਕਹਵੇ ਕਿ ਕਿਸੇ ਨੂੰ ਪਤਾ ਨਹੀਂ ਦਿੱਤਾ। ਜੋ ਭਲਾ ਚਾਹੁੰਦਾ ਏ, ਅਵਲ ਤਾਂ ਬਿਆਸਾ ਤੋਂ ਪਾਰ ਹੋ ਜਾਵੇ ਨਹੀਂ ਤਾਂ ਰਾਵੀਓਂ ਜ਼ਰੂਰ ਪਾਰ ਹੋ ਜਾਵੇ, ਜਿਸ ਬਚਣਾ ਹੈ। ਜੋ ਥੋੜ੍ਹਾ ਵੀ ਉਦਮ ਕਰੇ ਉਹ ਬਾਲ-ਬੱਚਾ ਤੇ ਮਾਲ ਰਾਸ ਤਾਂ ਜ਼ਰੂਰ ਹੀ ਸਾਂਭ ਲਾਹੌਰ ਦੇ ਜ਼ਿਲੇ ਤੋਂ ਪਾਰ ਕਰ ਲਵੇ। ਇਹ ਭੀ ਬਚਨ

ਕੀਤਾ ਕਿ ਕੂਕਿਓ ਤੁਸਾਂ ਕਿਸੇ ਨੂੰ ਨਾ ਮਾਰਨਾ, ਨਾ ਕਿਸੇ ਦੀ ਕੋਈ ਚੀਜ਼ ਚੁਰਾਉਣੀ, ਖੋਹਣੀ। ਤੁਹਾਡਾ ਭੀ ਬੁਰਾ ਸਮਝਦਾਰ ਘਟ ਕਰੇਗਾ। ਗੱਡੀਆਂ ਵਿਚ ਸ਼ਹਿਰਾਂ ਵਿਚ ਤੇ ਹੋਲੇ ਤੇ ਬਹੁਤ ਹਲਚਲੀ ਹੋਈ ਤੇ ਸਭ ਨੇ ਮੰਨਿਆ, ਸੱਚਾ ਸੁਨੇਹਾ ਸਤਿਗੁਰੂ ਜੀ ਨੇ ਵੇਲੇ ਸਿਰ ਦਿੱਤਾ ਹੈ। ਨਾਮਧਾਰੀਆਂ ਨੇ ਤਾਂ ਬਹੁਤ ਹੀ ਮੰਨਿਆ ਤੇ ਹੋਰ ਲੋਕਾਂ ਜਾਣਿਆਂ, ਕੂਕੇ ਐਵੇਂ ਹੀ ਕਰਦੇ ਹਨ।

## ਚੁਚਾਲ ਹੋਲੇ ਦਾ ਮੇਲਾ

ਚੁਚਾਲ ਕੋਟਲੀ ਸੰਤ ਗੰਡਾ ਸਿੰਘ ਜੀ ਖਿਆਲੇ ਜ਼ਿਲਾ ਲਾਇਲਪੁਰ ਵਾਲਿਆਂ ਰਾਤ ਦੇ ਦੀਵਾਨ ਵਿਚ ਖੜੋ ਕਿਹਾ, ਮੇਰੇ 'ਚ ਤੌਫੀਕ ਘਟ ਹੈ ਨਹੀਂ ਤੇ ਇਕੱਲਾ ਹੀ ਮੇਲਾ ਕਰਦਾ। ਜੇ ਸਾਧ ਸੰਗਤ ਉਦਮ ਕਰੇ ਤਾਂ ਏਥੇ ਭੀ ਹੋਲੇ ਦਾ ਦਿਨ ਮਨਾਈਏ। ਸੰਗਤ ਸਤ ਬਚਨ ਕੀਤਾ, ਪੁਜਦਾ ਹਿੱਸਾ ਸਭ ਨੇ ਪਾਇਆ। ਲੱਡੂ ਬਣਾਏ, ਕੜਾਹ ਪ੍ਰਸ਼ਾਦਿ ਤਿਆਰ ਕੀਤਾ । ਹਵਨ ਕੀਤਾ, ਕੁਝ ਪਾਠਾਂ ਕੀਤਿਆਂ ਤੇ ਕੁਝ ਕਰਨੇ ਚਾਲੀ ਦਿਨਾਂ ਵਿਚ ਕਹੇ। ਚੇਤ ਵਦੀ ਤੀਜ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਹੋਲਾ ਮੇਲਾ ਕੀਤਾ। ਤਰਨ ਸਿੰਘ ਵਹਿਮੀ, ਰਤਨ ਸਿੰਘ ਕੂਕੇ ਆਦਿ ਨੇ ਇਸ ਦਿਨ ਦਾ ਮਹਾਤਮ ਸੰਗਤ ਨੂੰ ਸੁਣਾਇਆ। ਸਲੋਕ ਪੜ੍ਹ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਭੋਗ ਪਾਏ। ਅਰਦਾਸਾ ਕੀਤਾ ਤੇ ਇਕ ਦੂਜੇ ਦੀ ਖੁਸ਼ੀ ਲੀਤੀ।

ਸਤਿਗੁਰੂ ਜੀ ਹੋਲਾ ਕਰਨ ਸ਼ੇਖੂਪੁਰੇ ਬੇਦਾਦ ਜਾਣ ਸਮੇਂ ਮੈਨੂੰ ਚੁਚਾਲ ਹੀ ਰਹਿਣ ਦਾ ਹੁਕਮ ਦੇ ਗਏ ਸੀ। ਮੈਂ ਆਏ ਸਾਧਾਂ ਤੇ ਸਤਿਗੁਰੂ ਜੀ ਤੋਂ ਬਚਨ ਸੁਣੇ ਹੁਣ ਲਿਖਣੇ ਹਨ। ਹੋ ਸਕਦਾ ਹੈ ਪਾਠਕ ਕਹਿਣ ਹੁਣ ਫੇਰ ਹੋਲੇ ਦਾ ਹਾਲ ਕਿਉਂ ਲਿਖਿਆ ਹੈ। ਚੇਤ ਵਦੀ ਤੀਜ ਤੋਂ ਪਹਿਲੋਂ ਦਾ। ਮੈਂ ਇਹ ਉਕ ਮੰਨਦਾ ਹਾਂ। ਚੇਤ ਵਦੀ ਤੀਜ ਚੁਚਾਲ ਹੋਲਾ ਕੀਤਾ। ਪਹਿਲੋਂ ਨਾ ਸੀ ਲਿਖਣਾ। ਭੁਲਣਹਾਰ ਜੀਵ ਹਾਂ, ਤੁਸੀਂ ਬਖਸ਼ਿੰਦ ਹੋ।

੨੦੦੩ ਬਿ
ਈ: ੧੯੪੬
1946

## ਸ਼ੇਖੂਪੁਰੇ ਬੇਦਾਦ ਦਾ ਹੋਲਾ ੨੦੦੩ ਬਿ.

ਹੋਲੇ ਦਾ ਭੋਗ ਸ਼ੇਖੂਪੁਰੇ ਬੇਦਾਦ ਪਿਆ। ੨੫ ਫਗਣ ਆਸਾ ਦੀ ਵਾਰ ਦੇ ਨਾਲ ਹੀ ੨੫ ਜੋੜਿਆਂ ਦੇ ਅਨੰਦ ਹੋਏ ਹਵਨ ਹੋ ਕੇ। ਸੰਗਤ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕੀਤੇ ਪਾਠਾਂ ਤੇ ਅਨੰਦਾਂ ਵਲੋਂ ਗਿਣ ਪਚਾਨਵੇਂ ਆਦਿ ਤੇ ੩੫ ਦਸਮ ਗ੍ਰੰਥ ਦੇ ਭੋਗ ਪਾਏ। ਸਤਿਗੁਰੂ ਜੀ ਸੰਤ ਮੰਗਲ ਸਿੰਘ ਜੀ ਤੋਂ ਕਹਾਇਆ ਕਿ ਹੋਲਾ ਅਗੋਂ ਹਿਸਾਰ ਦੇ ਜ਼ਿਲੇ ਖਰੀਦੇ ਨਗਰਾਂ ਵਿਚ ਹੀ ਹੋਵੇਗਾ ਤੇ ਏਧਰ ਦੇ ਦਰਸ਼ਨ ਦੁਰਲਭ ਹੋਣਗੇ। ਸਤਿਗੁਰੂ ਜੀ ਵਲੋਂ

ਇਹ ਹੁਕਮ ਵੀ ਸੁਣਾਇਆ ਕਿ ਸਿੱਖ ਆਪਣੇ ਬੱਚਿਆਂ ਨੂੰ ਹੋਸ਼ ਸੰਭਲੀ ਤੋਂ ਭਜਨ ਦੁਬਾਰਾ ਦੁਆਇਆ ਕਰਨ।

ਤਰਨ ਸਿੰਘ ਗੁਰਸਰਨ ਗਹੇ, ਕਹੇ ਸਨੇਹੀਆਂ ਜੋਗ। ਬ੍ਰਹਮ ਗਿਆਨ ਸੰਤਾਨ ਕੋ ਦਾਨ ਦਿਹੋ ਭਲੇ ਲੋਗ। ਪਰਉਪਕਾਰੀ ਸਤਿਗੁਰੂ ਕਰ ਸਿਖਨ ਸਿਉਂ ਹੇਤ। ਸੁਭ ਗੁਣ ਸਤ ਕੀ ਸਿਖਿਆ ਦਇਆ ਧਾਰ ਜਿਉਂ ਦੇਤ। ਗੁਰੂ ਮਿਲੇ ਸੁਧ ਸੰਭਲੀ, ਸੁਰੂ ਹੀ ਤੇ ਮਾਂ ਬਾਪ, ਐਸੇ ਹੀ ਸੰਤਾਨ ਹੋਏ ਜੈਸੇ ਹੋਵੇ ਆਪ। ਨਿਪਜਣ ਤੇ ਨੀਯਤ ਕਰੋ, ਧਰੋ ਪ੍ਰਭੂ ਕੋ ਧਿਆਨ, ਬਣੇ ਨਮੂਨਾ ਜਗਤ ਪਰ ਧਰੂ ਹ ਪ੍ਰਹਿਲਾਦ ਸੰਤਾਨ। ੨੦੦੩ ਬਿਕ੍ਰਮੀ ਹੂਆ ਸਾਲ ਬਤੀਤ, ਆਗੇ ਜਿਉਂ ਗੁਰ ਭਾਵਏ ਤੈਸ ਚਲਾਵੇ ਰੀਤ।

ਅਜ ਹੈ ਹਾੜੋਂ ਸਤਵੀਂ ਬੀਸ ਤਿੰਨਵਾਂ ਸਾਲ। ਗੁਰਜਸ ਜੀਵਨ ਕੀ ਕਥਾ ਧੁਰ ਤੇ ਦਈ ਦਿਆਲ। ਨਹੀਂ ਤੇ ਮੈ ਮਤ ਮੂੜ ਹੀ ਥਾ ਅਨਪੜ੍ਹਾਂ ਸਮਾਨ। ਕਰੀ ਕਮਾਈ ਕਲਮ ਕੀ ਮੇਹਰੋਂ ਗੁਰ ਪ੍ਰਵਾਨ, ਜੈਸਾ ਸਤਿਗੁਰ ਸੁਣੀ ਦਾ ਤੈਸੋ ਹੀ ਮੈਂ ਡੀਠ ਆਪੋ ਕੀਤੀ ਬਖਸ਼ ਇਹ, ਬਣ ਉਸਤਾਦ ਬਸੀਠ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

## ਸੰਮਤ ੨੦੦੪ ਬਿਕ੍ਰਮੀ । 1947 ਈ

ਸ੍ਰੀ ਰਾਗ ਮਹਲਾ ੫, ਤੇਰੈ ਹੁਕਮੇ ਸਾਵਣੁ ਆਇਆ। ਮੈਂ ਸਤ ਕਾ ਹਲੁ ਜੋ ਆਇਆ। ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ। ਹਉ ਗੁਰ ਮਿਲਿ ਇਕੁ ਪਛਾਣਦਾ। ਦੁਯਾ ਕਾ ਗਲੁ ਚਿਤਿ ਨ ਜਾਣਦਾ। ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿਵੈ ਨਿਬਾਹਿ ਜੀਉ।

ਸੋਰਠ ਮਹਲਾ ੫, ਉਸਤਤਿ ਕਰਹੁ ਸਦਾ ਪ੍ਰਭੁ ਅਪਨੇ ਜਿਨਿ ਪੂਰੀ ਕਲ ਰਾਖੀ। ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ।

ਮੈਂ ਸਤਿਗੁਰੂ ਜੀ ਦਾ ਧਿਆਨ ਹਿਰਦੇ ਧਾਰ ਗੁਰਵਾਕਾਂ ਦਾ ਆਸਰਾ ਅੰਦਰ ਲੈ ਗੁਰੂ ਜਸੁ ਦੇ, ਦੋ ਹਜ਼ਾਰ ਚਾਰ, ਸਾਲ ਦੇ ਇਤਿਹਾਸ ਦਾ ਆਰੰਭ ਕਰਦਾ ਹਾਂ ਤੇ ਅਰਜ ਕਰਦਾ ਹਾਂ ਹੇ ਸੱਚੇ ਪਾਤਸ਼ਾਹ ਤੇਰੇ ਹੁਕਮ ਵਿਚ ਸਾਵਣ, ਇਹ ਮਾਨਸ ਜਨਮ ਮਿਲਿਆ ਹੈ। ਮੈਂ ਸਤਿ ਕਾ ਹਲ, ਆਪ ਦੇ ਸੱਚੇ ਜਸ ਦਾ ਹਲ ਜੋੜਿਆ ਹੈ। ਆਪ ਜੀ ਪਾਸੋਂ, ਹੇ ਸੱਚੇ ਪਾਤਸਾਹੁ, ਮੈਂ ਆਪ ਦੇ ਜਸ ਨਾਮ ਦਾ ਬੀਜ ਇਹ ਆਸ ਰਖ ਬੀਜਣ ਲਗਾ ਹਾਂ ਕਿ ਸਤਿਗੁਰੂ ਰਾਮ ਸਿੰਘ ਜੀ ਅਕਾਲ

ਪੁਰਖ ਆਪਣੀ ਬਖਸ਼ ਕਰ ਕੇ ਬੋਹਲ ਜਮਾਣ ਗੇ। ਹੇ ਸਤਿਗੁਰੂ ਪਰਤਾਪ ਸਿੰਘ ਜੀਓ, ਮੈਂ ਆਪ ਨੂੰ ਮਿਲ ਕੇ ਇਕ ਰੂਪ ਗੁਰੂ ਨਾਨਕ ਜੀਓ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਪਛਾਣਿਆ ਹੈ। ਮੈਂ ਹੋਰ ਗੱਲ, ਪਛਾਣ, ਉਨ੍ਹਾਂ ਦੇ ਮਤ ਬਿਨਾ ਜਾਣਦਾ ਹੀ ਨਹੀਂ। ਮੈਨੂੰ ਆਪ ਨੇ ਜਿਵੇਂ ਕਿਰਪਾ ਕਰਕੇ ਇਸ ਕਾਰੇ ਲਾਇਆ ਹੈ ਤਿਵੇਂ ਇਹ ਜਸ ਸਿਰੇ ਚੜ੍ਹਾਵੋ। ਤੇ ਮੰਗਦਾ ਹਾਂ ਮੈਂ ਸਦਾ ਉਸਤਤ ਆਪ ਦੀ, ਸਤਿਗੁਰੋ, ਕਰਦਾ ਹੀ ਰਹਾਂ ਜਿਨ੍ਹਾਂ ਨੇ ਕਲਜੁਗ ਵਿਚ ਪੂਰੀ ਧਰਮ ਦੀ ਕਾਰ ਰਖੀ ਹੋਈ ਹੈ। ਸਿੱਖੀ ਜੋਗ ਕੋਈ ਕਮੀ ਨਹੀਂ ਰਹਿਣ ਦਿੱਤੀ। ਜਿਨ੍ਹਾਂ ਨੇ ਸਭ ਜੀਆਂ ਨੂੰ ਪਵਿੱਤਰ ਕਰਨ ਵਾਲੀ ਮਤ ਬਖਸ਼ੀ ਹੈ ਤੇ ਸੱਚੀ ਸਾਖ ਗੁਰੂ ਨਾਨਕ ਜੀ ਵਾਲੀ ਕਾਇਮ ਰਖੀ ਹੈ। ਜੋ ਜੀਅ ਆਪ ਦੇ ਜਸ ਤੇ ਸਿਖਿਆ ਨੂੰ ਸੁਣਨਗੇ ਸੋ ਪਵਿੱਤਰ ਹੋਣਗੇ।

ਮੈਂ ਵਹਿਮੀ ਗੁਰ ਰਹਿਮ ਵਾਰ, ਕਰ ਕਿਰਪਾ ਮੈਂ ਮਨ ਇੰਤਜ਼ਾਰ
ਜੋ ਰਾਮ ਦਰਸ ਕਾ ਪੂਰਦੇਂ ਜਸ ਅਪਨਾ ਸਦਾ ਜ਼ਰੂਰ ਦੇਂ।
ਇਨ ਦੋਨੋ ਬਿਨ ਭਰਪੂਰ ਕੀਆ, ਨਹਿ ਮਾਂਗਤ ਆਨ ਕੁਛਕੂਰ ਜੀਆ।

## "ਆਹ ਲੈ !"

ਸਤਿਗੁਰੂ ਜੀ ਸ਼ੇਖੂਪੁਰੇ ਬੇਦਾਦੋਂ ਕਾਰ ਤੇ ਸਮੇਤ ਬਾਬਾ ਬੀਰ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ, ਸੰਤ ਰਤਨ ਸਿੰਘ ਜੀ ਲਾਂਗਰੀ, ਲਾਲ ਸਿੰਘ ਜੀ ਡਰਾਈਵਰ ਦੇ ੨੫ ਫਗਣ ਨੂੰ ਲਾਹੌਰ ਨੂੰ ਵਿਦਾ ਹੋਏ। ਕਾਰ ਮਗਰ ਛੋਟੀ ਟਰਾਲੀ ਲਾਈ ਸੀ। ੧੦-੧੫ ਹਜ਼ਾਰ ਦੀ ਰਕਮ ਤੇ ਬੰਦੂਕ ਪਸਤੌਲ ਕੋਲ ਸੀ। ਸ਼ਹਿਰੋਂ ਬਾਹਰ ਹੀ ਚੌਂਕੀ ਕੋਲ ਖਲਾਰ, ਸਿਪਾਹੀ ਹਥਿਆਰਾਂ ਦੇ ਕਾਗਜ਼ ਪੁਛੇ। ਰਤਨ ਸਿੰਘ ਦੱਸਿਆ, ਉਹ ਤੇ ਭੈਣੀ ਸਾਹਿਬ ਹੀ ਰਹਿ ਗਏ। ਸਿਪਾਹੀਆਂ ਕਾਰ ਅਨਾਰ ਕਲੀ ਥਾਣੇ ਆਂਦੀ ਤੇ ਹਥਿਆਰ ਲੈ ਥਾਣੇਦਾਰ ਅੰਦਰ ਰਖ ਲਏ। ਸਤਿਗੁਰੂ ਜੀ ਕਾਰ ਵਿਚੋਂ ਉਤਰ ਥਾਣੇਦਾਰ ਦੇ ਨਾਲ ਹੋ ਤੁਰੇ। ਤਾਹੀਓਂ ਇਕ ਪਾਸਿਓਂ 'ਸ਼ਹਿਰ ਨੂੰ ਅੱਗ ਲਗੀ ਹੈ', ਦਾ ਸੁਨੇਹਾ ਆਇਆ ਤੇ ਹੁਕਮ ਆਇਆ ਤੁਰਤ ਪੁਜੋ ਤੇ ਅੱਗ ਤੇ ਕਾਬੂ ਪਾਓ। ਥਾਣੇਦਾਰ ਤੁਰੰਤ ਓਧਰ ਨਸ ਗਿਆ ਤੇ ਮੁਨਸ਼ੀ ਨੇ ਕਿਹਾ, ਜਾਓ ਬਾਬਾ ਜੀ, ਤੁਸਾਂ ਹਥਿਆਰਾਂ ਦੇ ਕਾਗਤ ਮੰਗਾ ਲੈਣੇ।

ਸਤਿਗੁਰੂ ਜੀ ਨੂੰ ਕਾਰ ਦੇ ਅਗੇ ਪਿਛੇ ਰਹਿ ਆਪਣੀ ਕੋਠੀ ਅਸਤਬਲ ਵਾਲੀ ਸਿਪਾਹੀਆਂ ਪੁਚਾਇਆ। ਸਤਿਗੁਰੂ ਜੀ ਜਲ ਛੱਕ ਘੰਟਾ ਨਾਮ ਸਿਮਰਨ ਕੀਤਾ ਤੇ ਕਿਹਾ, ਏਥੇ ਤਾਂ 'ਆਹ ਲੈ', ਹੋ ਗਈ ਹੈ, ਹੁਣ ਭੈਣੀ ਸਾਹਿਬ ਅਪੜੀਏ। ਲਾਲ ਸਿੰਘ ਕਿਹਾ, ਕਾਰ ਵਿਚ ਤੇਲ ਤੁੱਬਾ ਵੀ ਨਹੀਂ ਤੇ ਕਿਤੋਂ ਮਿਲਦਾ ਵੀ ਨਹੀਂ, ਕਰਫਿਊ ਲਗਾ ਹੈ। ਸਤਿਗੁਰੂ ਜੀ ਇਕ ਦਾਸ ਨਾਮੀ ਸੇਠ ਨੂੰ ਜਦ ਤੇਲ ਪੁਛਿਆ, ਉਸ ਕਿਹਾ, ਕੁਝ ਚਾਰਾ ਨਹੀਂ ਇਸ ਸਮੇਂ। ਸਤਿਗੁਰੂ ਜੀ ਕਿਹਾ, ਤੂੰ ਕੋਲੋਂ ਹੀ ਤੇਲ ਦੇ ਦੇ। ਉਸ ਕਿਹਾ ਨਵੀਂ ਕਾਰ ਤੇਲ ਭਰਾ ਆਂਦੀ ਹੈ, ਉਹ ਹੀ

ਲੈ ਲਓ ਤਾਂ ਤੇਲ ਮਿਲਦਾ ਹੈ ਵਿਰਲਾ। ਸਤਿਗੁਰੂ ਜੀ ੧੯੦੦੦ ਦੀ ਮਰਕਰੀ ਕਾਰ ਲਈ ਤੇ ਸੰਗਤ ਦੀ ਰਕਮ ਬਚਾਉਣ ਲਈ ਰਾਤ ਹੀ ਸਵਾਰ ਹੋ ਅੰਮ੍ਰਿਤਸਰ ਆਏ। ਮਹੰਤ ਅਤਰ ਸਿੰਘ ਤੇ ਭੋਲਾ ਸਿੰਘ ਨੂੰ ਨਾਮਧਾਰੀ ਧਰਮਸਾਲੋਂ ਜਗਾ ਕਿਹਾ, ਹੋਸ਼ ਨਾਲ ਫਿਰਨਾ, ਬਾਹਰੋਂ ਆਏ ਦਾ ਆਦਰ ਕਰਨਾ, ਸ਼ਹਿਰਾਂ ਵਿਚ ਹਲਚਲ ਮਚੀ ਹੋਈ ਹੈ। ਜਾਗ ਕੇ ਤੇ ਪਛਾਣ ਕੇ ਕਿਸੇ ਨੂੰ ਅੰਦਰ ਵੜਨ ਦੇਣਾ, ਕਹਿ ਭੈਣੀ ਸਾਹਿਬ ਪੁਜੇ।

ਪਤਾ ਸਭਨੂੰ - ਨਿਕਨੂੰ ਕੌਣ ਦਿਲਆ - ਹੋਰਾ ਜਿਲੇ, ਪਿੰਡ ਪਿੰਡ - ਘਰ ਘਰ

## ਭਾਣਾ

ਸ੍ਰੀ ਭੈਣੀ ਸਾਹਿਬ ਨਹਿਰ ਤੇ ਬੀੜ ਵਿਚ ਸਭ ਸਾਧਾਂ ਨੂੰ ਦਰਸ਼ਨ ਦਿੱਤੇ ਤੇ ਹੱਲੇ ਦੇ ਦਿਨਾਂ ਵਿਚ ਤੇ ਰਾਹੇ ਹਲਚਲੀ ਵੇਖੀ ਸੁਣੀਂਦੀ ਵਾਰਤਾ ਸੁਣਾਈ ਤੇ ਕਿਹਾ, ਤੁਸਾਂ ਤਕੜੇ ਹੋ ਕੇ ਰਹਿਣਾ। ਸਤਿਗੁਰੂ ਰਾਮ ਸਿੰਘ ਜੀ ਦੇ ਮੰਦਰ ਤੇ ਲੋਹ ਨੂੰ ਮੱਥਾ ਟੇਕਿਆ। ਦਿਹਾੜੀ ਆਰਾਮ ਕੀਤਾ ਬਾਲਕਾਂ ਨੂੰ ਬਦਾਮ ਫਲ ਬੁਲਾ ਬੁਲਾ ਵੰਡੇ। ਲਾਂਗਰੀਆਂ ਨੂੰ ਵਰਤਾਵਿਆਂ ਨੂੰ ਭੈਣੀ ਸਾਹਿਬ ਪੱਕੀ ਕੀਤੀ ਕਿ ਸਮੇਂ ਦਾ ਕੁਝ ਪਤਾ ਨਹੀਂ ਪਲ ਪਲ ਬਦਲਦਾ ਹੈ, ਤੁਸੀਂ ਦਰ ਆਏ ਦੀ ਆਦਰ ਨਾਲ ਜਲ ਪ੍ਰਸ਼ਾਦੇ ਡੇਰੇ ਦੀ ਸੇਵਾ ਕਰਨੀ। ਮੇਰਾ ਧਿਆਨ ਜ਼ਮੀਨ ਖਰੀਦੀ ਵਾਲੇ ਨਗਰਾਂ ਵਲ ਏ ਕਹਿ ਕੇ ਕਾਰ ਤੇ ਸਵਾਰ ਹੋ ਸਰਸੇ ਵਲ ਚੁਚਾਲ ਕੱਟਲੀ ਸਾਧ ਸੰਗਤ ਦੇ ਘੰਟਾ ਨਾਮ ਸਿਮਰਨ ਦੇ ਅਰਦਾਸੇ ਬਾਅਦ ਦਰਸ਼ਨ ਦਿੱਤੇ, ੨੯ ਫਗਣ।

ਸਤਿਗੁਰੂ ਜੀ ਚੁਚਾਲ ਆਇ ਦੇਖ ਸਾਧ ਸੰਗਤ ਖੁਸ਼ੀ ਦੇ ਜੈਕਾਰੇ ਗਜਾਏ। ਖੁਸ਼ੀਆਂ ਹੋਈਆਂ, ਸੋਚਾਂ ਖੋਈਆਂ। ਸਭ ਆਇ ਚਰਨੀ ਲਗੇ, ਮੁਖ ਮਸਤਕ ਦੇਖ ਦੁਖ ਭਗੇ। ਸਤਿਗੁਰੂ ਜੀ ਆਉਂਦਿਆਂ ਹੀ ਬਚਨ ਸੁਣਾਇਆ, ਜੋ ਸਮਾਂ 'ਆਹ ਲੈ', ਹੋ ਜਾਣ ਵਾਲੇ ਸੁਣਦੇ ਹੁੰਦੇ ਸਾਂ, ਆਇਆ, ਅੱਖੀਂ ਦੇਖ ਆਏ ਹਾਂ। ਸਤਿਗੁਰੂ ਜੀ ਹੀ ਕਿਰਪਾ ਕਰਕੇ ਲੈ ਆਏ ਹਨ। ਨਹੀਂ ਤੇ ਅਸੀਂ ਤਾਂ ਹਥਿਆਰ ਕਾਰ ਖੁਹਾ ਆਏ ਸਾਂ। ਹਥਿਆਰ ਲੁਧਿਆਣਿਓਂ ਕਾਗਤ ਭੇਜ ਮੰਗਾਏ ਹਨ। ਆਪਣੀ ਕਾਰ, ਕੋਠੀ ਘੋੜਿਆਂ ਕੋਲ ਹੀ ਛੱਡੀ, ਨਵੀਂ ਲੈ ਨਿਕਲੇ ਹਾਂ ਲਾਹੌਰੋਂ, ਜੋ ਸਤਿਗੁਰੂ ਰਾਮ ਸਿੰਘ ਜੀ ਬਦੇਸ਼ ਜਾਣ ਸਮੇਂ ਕਿਹਾ ਸੀ, ਦੇਖ ਨਾਨੂ ਸਿੰਘਾ, ਲਾਹੌਰ ਤੇ ਅੰਮ੍ਰਿਤਸਰ ਨੂੰ ਅੱਗ ਲਗੀ ਹੈ। ਸੋ ਦੇਖ ਆਏ ਹਾਂ। ਜੋ ਰੌਲਾ ਪਹਿਲੋਂ ਪਿਸ਼ੌਰ ਵਲ ਪੈਣ ਦਾ ਹੁਕਮ ਸੀ ਸੋ ਭੀ ਪੂਰਾ ਹੋ ਗਿਆ ਹੈ। ਹਿੰਦੂਆਂ ਨੂੰ ਪਿਸ਼ੌਰ ਵਲੋਂ ਲੁਟਾ ਮਾਰ ਖਾ ਆਉਂਦਿਆਂ ਵੇਖਿਆ ਹੈ ਤੇ ਜੋ ਪੁਜਿਆ ਹੈ, ਸਮਝ ਵਿਚ ਆਇਆ ਹੈ, ਹੱਲੇ ਵਿਚ ਸੰਗਤ ਨੂੰ ਤੇ ਜਗਤ ਨੂੰ ਸੁਣਾ ਆਇਆ ਹਾਂ। ਜੇ ਕੁਝ ਦਿਨ ਖਲੀਰ ਹੋਈ ਤਾਂ ਹਰ ਜ਼ਿਲੇ ਦੇ ਹਰ ਨਗਰ ਪੁਜ, ਸੰਗਤ ਨੂੰ ਵੇਲਾ ਸੰਭਾਲਣ ਲਈ ਕਹਾਂਗਾ। ਹੁਣ ਜਾਪਦਾ ਏ, ਜੋ ਲਾਹੌਰੋਂ ਪਾਰ ਰਹਿਣ, ਤੇ ਜਰ ਜ਼ਮੀਨ ਦਾ ਲਾਲਚ ਕਰੇਗਾ, ਉਹ ਔਖਾ ਹੋਵੇਗਾ ਓਧਰ। ਆਪਣੇ ਵਲੋਂ ਹੋਕਾ ਦਿੱਤਾ ਏ, ਤੇ ਜਾ ਦੇਵਾਂਗੇ।

ਸਤਿਗੁਰੂ ਜੀ ਬਚਨ ਕੀਤਾ ਸੇਠਾਂ ਗੁਜਰਾਂਵਾਲੀਆਂ ਜਿਨ੍ਹਾਂ ਹੋਲਾ ਕੀਤਾ, ਸਾਧਾਂ ਦਾ ਘਰ ਏ। ਹੋਲੇ ਦਾ ਬੜਾ ਰਸ ਰਿਹਾ ਹੈ ਤੇ ਬਚਨ ਕੀਤਾ, ਮੈਂ ੧੪ ਸਾਲ ਹੋਏ ਨੇ, ਮਾਸਟਰ ਤਾਰਾ ਸਿੰਘ ਨੂੰ ਕਿਹਾ ਸੀ, ਪਟਿਆਲੇ ਵਾਲੇ ਨੂੰ ਤੰਗ ਨਾ ਕਰੇ, ਮਤੇ ਕੱਛ ਹੀ ਲਾਹ ਦੇਵੇ। ਗੋਰੇ ਮੁਸਲਮਾਨਾਂ ਦਾ ਪੱਖ ਕਰਦੇ ਹਨ। ਸਿੱਖ ਤੇ ਹਿੰਦੂ ਉਨ੍ਹਾਂ ਦਾ ਮੁਕਾਬਲਾ ਤੇ ਕਰਦੇ ਹਨ, ਪਰ ਬੇਹਥਿਆਰੇ ਹਨ। ਸਿੱਖ ਰਿਆਸਤਾਂ ਹੀ ਹਨ, ਜੋ ਸਿੱਖਾਂ ਹਿੰਦੂਆਂ ਦੀ ਮਦਦ ਕਰਨ। ਜੋ ਸਤਿਗੁਰੂ ਜੀ ਦਾ ਬਚਨ ਹੈ, ਐਸੀ ਮੋਰੀ ਰਸਤੇ, ਸਿੱਖਾਂ ਨੂੰ ਲੰਘਾਵਾਂਗਾ ਕਿਸੇ ਨੂੰ ਪਤਾ ਹੀ ਨਾ ਲਗੇਗਾ। ਸੋ ਇਹ ਬਿਧ ਜ਼ਮੀਨ ਖਰੀਦਣ ਵਾਲੀ ਉਸ ਰਾਮ ਬਣਾਈ ਹੈ।

ਸਾਰਾ ਨੋਟ ਕਰਨਾ

ਤਾਂ ਸਤਿਗੁਰੂ ਜੀ ਕੁਝ ਦਿਨ ਚੂਚਾਲ ਰਹੇ, ਪਿਛਲੇ ਜ਼ਿਲਿਆਂ, ਲਾਹੌਰ ਸ਼ੇਖੂਪੁਰਾ, ਗੁਜਰਾਂਵਾਲਾ, ਸਿਆਲਕੋਟ, ਡਸਕੇ, ਗੁਜਰਾਤ, ਰਾਵਲਪਿੰਡੀ, ਅਟਕ, ਮੁਲਤਾਨ, ਗੁਰਦਾਸਪੁਰ, ਲਾਇਲਪੁਰ, ਸਰਗੋਧਾ, ਮਿੰਟਗੁਮਰੀ ਆਦਿ ਦੇ ਵੱਡੇ ਨਗਰਾਂ ਦੇਈ, ਛੋਟੀਂ, ਵਰਨੀ, ਸਮਸੇ, ਗਿਲ, ਖਿਆਲਾ, ਝਬਰ, ਖੰਡਵਾਲੀ, ਚਵਿੰਡੇ ਆਦਿ ਜਾਂਦੇ ਤੇ ਸਭ ਦੂਰ ਨੇੜੇ ਦੇ ਸਿੱਖਾਂ ਨੂੰ ਸੱਦ ਕਹਿੰਦੇ, ਜੋ ਸਮਾਂ ਸਾਡੇ ਪੰਥ ਨਾਮਧਾਰੀ ਦੇ ਬਿਰਧ ਸਾਧੂ ਦਸਦੇ ਸੀ, ਕਿ ਆਹ ਲੈ ਹੋ ਜਾਵੇਗੀ, ਤੇ ਕੱਛ ਨਹੀਂ ਫੜਨੀ ਮਿਲੇਗੀ, ਉਹ ਸਿਰ ਤੇ ਆਇਆ ਹੈ। ਤੇ ਕਹਿੰਦੇ, ਤੁਸੀਂ ਮਾਲ ਬਾਲ ਬਿਰਧ ਮਾਈਆਂ ਬੀਬੀਆਂ ਨੂੰ ਅਵਲ ਤਾਂ ਬਿਆਸਾ ਤੋਂ ਪਾਰ ਨਹੀਂ ਤੇ ਰਾਵੀਓਂ ਪਾਰ ਤੇ ਜ਼ਰੂਰ ਕਰ ਦਿਓ। ਬਹੁਤ ਬੇਇਜ਼ਤੀ ਤੇ ਲੁਟ ਮਾਰ ਹੋਵੇਗੀ ਏਧਰ। ਤੁਸੀਂ ਮੇਰੇ ਤੇ ਜੇ ਨਹੀਂ ਵੀ ਤਰਸ ਕਰਦੇ ਤਾਂ ਆਪਣੇ ਜੀਆਂ ਤੇ ਹੀ ਕਰੋ ਕਹਿੰਦਿਆਂ ਦਾ ਗਲਾ ਭਰ ਜਾਂਦਾ ਤੇ ਨੇਤਰਾਂ ਵਿਚੋਂ ਜਲ ਭੀ ਫਰਨ ਫਰਨ ਵਗਣ ਲਗ ਪੈਂਦਾ।

ਮੈਂ ਤੇ ਏਧਰ ਚੂਚਾਲ ਵਲ ਹੀ ਸਾਂ, ਪਰ ਸਿੱਖ ਓਨਾ ਜ਼ਿਲਿਆਂ ਤੇ ਨਗਰਾਂ ਦੇ ਜੋ ਤਦੋਂ ਪਾਕਿਸਤਾਨ ਵਲ ਸੀ, ਦਸਦੇ ਹਨ ਕਿ ਸਤਿਗੁਰੂ ਜੀ ਇਕ ਇਕ ਜ਼ਿਲੇ, ਇਕ ਇਕ ਨਗਰ ਇਕ ਇਕ ਕੂਕੇ ਸਿੱਖ ਨੂੰ ਕੋਲ ਜਾ ਜਾ ਸੱਦ ਕਿਹਾ ਸੀ ਕਿ ਹੁਣ ਵੇਲਾ ਜੇ ਬਚ ਨਿਕਲਣ ਦਾ। ਤੇ ਬਚਨ ਔਖੇ ਵੇਲੇ ਦੇ ਕਰਦਿਆਂ, ਜੋ ਆਉਣਾ ਸੀ, ਹਉਕਾ ਲੈ ਭਰੇ ਗਲੇ ਨਾਲ ਅੱਥਰੂ ਕਿਰਨ ਲਗ ਪੈਂਦੇ ਸੀ ਸਤਿਗੁਰੂ ਜੀ ਦੇ। ਮੈਨੂੰ ਤਾਂ ਚੂਚਾਲ ਦਾ ਪਤਾ ਹੈ। ਸਤਿਗੁਰੂ ਜੀ ਆ ਦਸਦੇ ਸੀ, ਹੁਣ ਏਸ ਏਸ ਜ਼ਿਲੇ ਤੇ ਪਿੰਡਾਂ ਵਿਚੋਂ ਹੋ, ਫਿਰ, ਸਿੱਖਾਂ ਨੂੰ ਆਖ ਆਏ ਹਾਂ। ਹੁਣ ਹੀ ਵੇਲਾ ਜੇ ਦੂਰ ਅੰਦੇਸ਼ੀ ਦਾ ਤੇ ਪ੍ਰਦੇਸੀ ਪ੍ਰੀਤਮ ਦੇ ਬਚਨ ਯਾਦ ਕਰ ਏਧਰੋਂ ਨਿਕਲਣ ਦਾ। ਇਕ ਦਿਨ ਸਤਿਗੁਰੂ ਜੀ ਬਚਨ ਕੀਤਾ ਸਾਂ, ਸੰਗਤ ਭਾਵੇਂ ਮੇਰੀ ਸੁਣੇ, ਮੰਨੇ ਭਾਵੇਂ ਨਾ, ਮੈਂ ਆਪਣੇ ਵਲੋਂ ਹੋਲੇ ਤੋਂ ਲੈ ਹੋਕਾ ਦੇ ਸਤਿਗੁਰੂ ਜੀ ਵਲੋਂ ਸੁਰਖਰੂ ਹੋ ਗਿਆ ਹਾਂ, ਕੋਈ ਕਹਿ ਨਹੀਂ ਸਕੇਗਾ ਕਿ ਮੈਨੂੰ ਨਾ ਸੂ ਪਤਾ ਦਿੱਤਾ। ਪਤਾ ਸਭ ਨੂੰ ਲੱਗ ਜਾਵੇਗਾ/ਨਿਕਲੇਗਾ ਕੋਈ

ਸਤਿਗੁਰੂ ਜੀ ਇਕ ਦਿਨ ਬਚਨ ਕੀਤਾ, ਭੈਣੀ ਸਾਹਿਬ, ਮੈਨੂੰ ਬਰਮਾਲੀ ਪੁਰ ਦਾ ਪੂਰਨ ਸਿੰਘ ਆ ਮਿਲਿਆ ਹੈ। ਉਸ ਦੀ ਪੱਗ ਸਿੱਧੀ ਸੀ ਤੇ ਕਹਿੰਦਾ ਸੀ, ਮੈਂ ਸੁਭਾਸ਼ ਤੋਂ ਜਾਪਾਨ ਵਲ ਸਿੱਖਾਂ ਦੀ ਸਿਫਤ ਸੁਣ ਸਿੱਖ ਸਜਿਆ ਹਾਂ। ਤੇ ਜੋਤਸ਼ੀ ਦਸਦੇ ਹਨ, ਸਤਿਗੁਰੂ

ਜੀ ਹੁਣ ਤਿੱਬਤ ਵਲ ਹਨ। 'ਨਿੱਤ ਪੂਛੇ ਪੰਡਿਤ ਜੋਇਸੀ, ਪੀਆ ਕਦੋਂ ਮਿਲਾਵਾ ਹੋਇਸੀ। ਮਿਲ ਦਰਦ ਵਿਛੋੜਾ ਖੋਇਸੀ'—ਵਾਕ ਦੀ ਵਰਤੋਂ ਭੀ ਤਿਸ ਸਮੇਂ ਕਰਦੇ ਸੀ।

## ਪਿਤਾ ਧਰਮ

ਸਤਿਗੁਰੂ ਜੀ ਪੁਰਾਣੇ ਸਾਧਾਂ ਦੇ ਬਚਨ ਕਰਦਿਆਂ ਕਿਹਾ, ਜੋ ਗੁਰਬਾਣੀ ਵਿਚ ਵਾਕ ਹਨ—"ਹਰਿ ਕਾ ਸੇਵਕੁ ਸੋ ਹਰਿ ਜੇਹਾ। ਭੇਦੁ ਨ ਜਾਣਹੁ ਮਾਣਸ ਦੇਹਾ॥ ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ......। ਰੂੜੋਂ ਠਾਕੁਰੁ ਕਿਤੈ ਵਸਿ ਨ ਆਵੈ। ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ॥ ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ॥"

ਸੋ ਸਚੇ ਹੁੰਦੇ ਵੇਖੇ ਹਨ। ਬਾਬਾ ਸਉਣ ਸਿੰਘ ਜੀ ਸਦੋਵਾਲੀਏ ਨੇ ਲਾਇਲਪੁਰ ਨੰਬਰਦਾਰੀ ਦੀ ਦਰਖਾਸਤ ਨਾ ਕੀਤੀ। ਹੋਰਨਾਂ ਕੀਤੀਆਂ। ਹਾਕਮ ਪੁਛਿਆ, ਤੁਹਾਡੇ ਵਿਚੋਂ ਚੰਗੀ ਮਾਲਕੀ ਤੇ ਆਇ ਨੂੰ ਰੋਟੀ ਪਾਣੀ ਭੀ ਕੋਈ ਦੇਣ ਵਾਲਾ ਹੈ? ਸਭਨਾਂ ਕਿਹਾ, ਉਹ ਤੇ ਸਉਣ ਸਿੰਘ ਹੈ। ਹਾਕਮ ਕਿਹਾ, ਉਸ ਨੂੰ ਦੂਜੀ ਤਰੀਕੇ ਮੈਂ ਬੁਲਾਂਦਾ ਹਾਂ ਤੁਸਾਂ ਭੀ ਆਉਣਾ। ਸਉਣ ਸਿੰਘ ਜੀ ਨਾਲ ਸੰਤ ਗੁਰਦਿਤ ਸਿੰਘ ਜੀ ਘਣੀਏ ਦੇ ਮਾਲਾ ਫੇਰਦੇ ਕਚਹਿਰੀ ਗਏ। ਹਾਕਮ ਨੇ ਸਭ ਦੀ ਨੀਤੀ ਸੋਭਾ ਤੋਂ ਪ੍ਰਭਾਵਤ ਹੋ ਨੰਬਰਦਾਰੀ ਸਉਣ ਸਿੰਘ ਜੀ ਨੂੰ ਦਿੱਤੀ ਤਾਂ ਗੁਰਦਿਤ ਸਿੰਘ ਜੀ ਨੇ ਖੁਸ਼ ਹੋ ਕਿਹਾ, ਜਾ ਤੈਨੂੰ ਲਾਟ ਕੀਤਾ*। ਕਿਸੇ ਗੁਰਦਿਤ ਸਿੰਘ ਨੂੰ ਕਿਹਾ, ਤੇਰੇ ਹੱਥ ਵਿਚ ਉਸ ਨੂੰ ਲਾਟ ਲਿਖਣ ਵਾਲੀ ਕਲਮ ਹੈ? ਸੰਤ ਜੀ ਉੱਤਰ ਦਿਤਾ, ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਆਸਰੇ ਬਚਨ ਕੀਤਾ ਹੈ। ਕਿਉਂਕਿ ਮੈਂ ਉਸ ਦਾ ਪੁੱਤਰ ਹਾਂ ਤੇ ਪਿਤਾ, ਪੁੱਤਰ ਦੀ ਕਹੀ ਪੂਰੀ ਕਰ ਦੇਂਦਾ ਹੈ। ਪਿਤਾ ਤੇ ਭਾਵੇਂ ਇਨਕਾਰ ਕਰੇ, ਪਰ 'ਸਤਿਗੁਰ ਤੁਲ ਨਾ ਮੇਹਰਬਾਨ' ਜੋ ਵਾਕ ਹੈ, ਉਹ ਬਿਰਥਾ ਜਾਣ ਵਾਲਾ ਨਹੀਂ। ਵੇਖ ਲਈਂ ਜੇ ਲਾਟ ਨਾ ਹੋਇਆ ਤਾਂ ਮੈਨੂੰ ਆਖੀਂ। ਥੋੜ੍ਹੇ ਹੀ ਦਿਨਾਂ ਨੂੰ ਕਰਤੇ ਦੀ ਕੁਦਰਤ ਐਸੀ ਹੋਈ ਕਈਆਂ ਦੇ ਮੌਕੇ ਵਾਰੀਆਂ ਟਪ ਕੇ ਉਹ ਅਫਸਰ, ਲਾਟ ਹੋ ਗਿਆ। ਤਾਂ ਜਿਸ ਕਿਹਾ ਸੀ, ਤੇਰੇ ਹੱਥ ਕਲਮ ਹੈ, ਲਾਟ ਲਿਖਣ ਵਾਲੀ, ਉਹ ਆ ਕੇ ਸੰਤ ਜੀ ਦੀ ਚਰਨੀਂ ਲਗਾ ਤੇ ਕਿਹੋ ਸੁ—'ਸਬਦੋਂ ਹੀ ਭਗਤ ਜਾਪਦੇ ਜਿਨ ਕੀ ਬਾਣੀ ਸਚੀ ਹੋਇ'। ਤਾਂ ਸੰਤ ਜੀ ਉੱਤਰ ਦਿੱਤਾ, ਇਹਦੇ ਵਿਚ ਮੇਰੀ ਕੀ ਵਡਿਆਈ ਏ। ਇਹ ਤੇ ਮੇਰੇ ਸਤਿਗੁਰੂ ਰਾਮ ਸਿੰਘ ਜੀ ਨੇ ਆਪਣਾ ਪਿਤਾ ਧਰਮ ਪਾਲਿਆ ਹੈ।

---

* ਤਰੱਕੀ ਹੋਣ ਦੀ ਅਸੀਸ ਦਿਤੀ।

## ਵਧੀਕੀ ਜਰ ਲਵੋ

ਸੰਤ ਨਿਧਾਨ ਸਿੰਘ ਜੀ ਆਲਿਮ ਹੋਰਾਂ ਨੂੰ ਮੈਂ ਪੁਛਿਆ, ਸੁਣਿਆ ਹੈ ਤੁਸਾਂ ਸ਼ੇਖੂਪੁਰੇ ਬੇਦਾਦ ਦੇ ਹੱਲੇ ਤੇ ਮੁਸਲਿਮ ਲੀਗੀ ਲੀਡਰਾਂ ਦੀ ਸਿਫਤ ਕੀਤੀ ਹੈ। ਜੋ ਕਹਿੰਦੇ ਹਨ ਜੋ ਜ਼ੁਲਮ ਕਿਸੇ ਤੇ ਕਰਦਾ ਹੈ ਉਹ ਆਪ ਭੀ ਜ਼ੁਲਮ ਦੇ ਮੂੰਹ ਹੀ ਮਰਦਾ ਹੈ ਤੇ ਇਹ ਸੁਣ ਇਕ ਮੁਸਲਮਾਨ ਵੀ ਬੋਲਿਆ ਸੀ। ਆਲਿਮ ਜੀ ਉੱਤਰ ਦਿੱਤਾ ਉਸ ਮੁਸਲਮਾਨ ਕਿਹਾ ਸੀ, ਠੀਕ ਸਹੀ ਮੋਮਨ ਦਾ ਇਹ ਈਮਾਨ ਹੈ। 'ਲਾਇਕ ਰਾਹ ਫੇ ਦੀਨ' ਅਰਥਾਤ ਇਸਲਾਮ ਵਿਚ ਜ਼ੁਲਮ ਕਰਨਾ ਜਾਇਜ਼ ਨਹੀਂ, ਪਰ ਜੋ ਜ਼ੁਲਮ ਤੇ ਤੁਲਿਆ ਜਾਪੇ, ਉਸ ਵਾਸਤੇ ਇਹ ਭੀ ਹੁਕਮ ਹੈ, 'ਕਤਲੋਲ ਮੂਜ਼ੀਆਤ ਅਜ਼ ਕਿਬਲਲ ਈਜ਼ਾਇ'—ਅਰਥਾਤ ਜ਼ਾਲਮ ਮੂਜ਼ੀ ਨੂੰ ਮਾਰੋ, ਪਹਿਲਾਂ ਦੁਖ ਦੇਣ ਤੋਂ। ਅਸੀਂ ਵਾਧਾ ਕਰਨਾ ਭੀ ਨਹੀਂ ਤੇ ਜਰਨਾ ਭੀ ਨਹੀਂ। ਆਲਿਮ ਜੀ ਮੈਨੂੰ ਦੱਸਿਆ, ਰਾਜਨੀਤੀ ਵੀ ਇਹੋ ਆਖਦੀ ਹੈ ਜਦ ਵਧੀਕੀ ਹੋਵੇ, ਤਾਂ ਸੋਚ ਕਰੇ ਤੇ ਸੂਰਾ ਹਾਰੇ ਸੋ ਜੀਤੇ ਜੋ ਪਹਿਲੇ ਮਾਰੇ।

ਸਤਿਗੁਰੂ ਜੀ ਇਕ ਦਿਨ ਬਚਨ ਕੀਤਾ, ਜਦ ਤਰਨਤਾਰਨ ਅਕਾਲੀਆਂ, ਕੂਕਿਆਂ ਤੇ ਵਧੀਕੀ ਕੀਤੀ, ਮਾਰਿਆ ਕੁਟਿਆ ਤੇ ਡੇਰਾ ਲੁਟਿਆ ਸੀ ਇਕ ਅਫਸਰ ਮੈਨੂੰ ਆ ਕਿਹਾ ਸੀ, ਤੁਸੀਂ ਮੈਨੂੰ ਲਿਖ ਦਿਓ, ਮੈਂ ਪੂਰੀ ਅਦਾਲਤ ਕਰਾਂਗਾ। ਮੈਂ ਉੱਤਰ ਦਿੱਤਾ ਸੀ, ਅਸੀਂ ਆਪੋ ਵਿਚ ਭਰਾ ਰਿੰਜ ਹੋ ਲੜ ਪਏ ਹਾਂ। ਰਾਜ਼ੀ ਭੀ ਹੋ ਜਾਵਾਂਗੇ, ਜਦ ਅਸੀਂ ਤੁਹਾਡੀਆਂ ਕਚਹਿਰੀਆਂ ਨੂੰ ਹੀ ਝੂਠਾ ਸਮਝਦੇ ਹਾਂ ਤਾਂ ਤੁਹਾਨੂੰ ਮੁਨਸਬ ਕਿਉਂ ਮਿਥੀਏ ? ਸਾਡੀ ਅਦਾਲਤ ਇਹੋ ਹੈ ਕਿ ਸਿੱਖ ਸਿੱਖ ਤੇ ਭਰਾ ਭਰਾ ਤੇ ਵਧੀਕੀ ਜਰ ਭੀ ਧਾਵਾ ਨਾ ਕਰੇ। ਸੋ ਅਸਾਂ ਜਰ ਲਈ ਹੈ। ਹੁਣ ਵਾਧਾ ਨਹੀਂ ਵਧੇਗਾ। ਜੇ ਵਾਧੇ ਵਲ ਟੁਰ ਪਈਏ ਤਾਂ 'ਜਾਵਤ ਗਾਲੀ ਏਕ ਹੋਇ ਆਵਤ ਹੋਇ ਅਨੇਕ' ਹੋ ਜਾਂਦੀ ਏ ਤੇ ਜੇ ਵਿਚਾਰ ਕਰੀਏ ਤਾਂ 'ਕਹਿ ਕਬੀਰ ਬੀਚਾਰੀਏ ਰਹੇ ਏਕ ਕੀ ਏਕ, ਹੋ ਜਾਂਦੀ ਏ।' ਸੋ ਅਸਾਂ ਕਰ ਲਈ ਹੈ। ਇਹ ਸੁਣ ਸੋ ਅਫਸਰ ਚਲਾ ਗਿਆ।

## ਸੰਤ ਘਸੀਟਾ ਸਿੰਘ ਮੁਖਤਿਆਰ ਕੀਤੇ

ਸਤਿਗੁਰੂ ਪਰਤਾਪ ਸਿੰਘ ਜੀ ਸੰਤ ਮੰਗਲ ਸਿੰਘ ਨੂੰ ਨਾਲ ਸਰਸੇ ਭੇਜ ਸਰਕਾਰੀ ਤੌਰ ਤੇ ਘਸੀਟਾ ਸਿੰਘ ਨੂੰ ਇਨ੍ਹਾਂ ਖਰੀਦੇ ਪਿੰਡਾਂ ਦਾ ਮੁਖਤਿਆਰ ਬਣਾਇਆ। ਸੰਤ ਘਸੀਟਾ ਸਿੰਘ ਜੀ ਦੇ ਜੱਥੇ ਵਿਚ ਕੰਧਾਰਾ ਸਿੰਘ ਵਰਨ, ਬਿਕਰਮ ਸਿੰਘ ਜਨਜਾਤੇ, ਤਰਨ ਸਿੰਘ ਵਹਿਮੀ ਹਿੰਦੂ ਚਕ, ਦਿਆਲ ਸਿੰਘ ਆਦੋ ਤੇ ਹੋਰ ਕਈ ਸਾਥ ਕੀਤੇ। ਘਸੀਟਾ ਸਿੰਘ ਜੀ ਭਜਨ ਭੀ ਕਰਦੇ ਤੇ ਸਭ ਨਗਰਾਂ ਦੀ ਸੰਭਾਲ ਭੀ ਕਰਦੇ। ਫਸਲ ਲਕੜਾਂ, ਲੋਕਾਂ ਦੇ ਨੁਕਸਾਨ ਕਰਨ ਤੋਂ ਬਚਾਂਦੇ। ਘੰਟਾ ਰਾਮ ਸਿਮਰਨ ਸਭ ਸਿੱਖ ਜਿਥੇ ਕਾਰੇ ਲਗੇ ਹੁੰਦੇ ਕਰਦੇ। ਘਸੀਟਾ ਸਿੰਘ ਜੀ ਰਾਤ ਦਿਨ

ਇਕੋ ਕਰ ਜਾਤਾ। ਰਸਨਾ ਭੀ ਚਲਦੀ ਤੇ ਚਰਨ ਭੀ ਗੁਰੂ ਕੀ ਫੁਰਮਾਈ ਕਾਰ ਦਾ ਆਹਰ ਰਖਦੇ। ਜਿਵੇਂ ਕੁਝ ਚਿਰ ਟਿੱਬੀ ਭੀ ਰਹੇ, ਫੇਰ ਜੋੜਕੀ ਸੰਬੰਧੀਆਂ ਪਾਸ ਜਾ ਟਿਕੇ ਸੀ। ਜਿਸ ਦਿਨ ਮਸਤੀ ਦੀ ਲੋਰ ਹੁੰਦੀ, ਰਾਤੀਂ ੧੨ ਕੋਹਾਂ ਤੋਂ ਆ ਟਿੱਬੀ ਦੀਵਾਨ ਸੁਣ ਵਾਪਸ ਜੋੜਕੀਂ ਜਾ, ਦਿਨੇ ਵਿਹਾਰ ਕਰਦੇ। ਹੁਣ ਭੀ ਓਵੇਂ ਅਣਥੱਕ ਲਕ ਬੰਨ੍ਹ ਲਗੇ ਹਨ ਗੁਰਸੇਵਾ ਤੇ। ਘਸੀਟਾ ਸਿੰਘ ਟਿੱਬੀ ਰਹਿੰਦੇ ਸਮੇਂ ਭੀ ਤੇ ਜੋੜਕੀਂ ਰਹਿਣ ਸਮੇਂ ਭੀ ਤੇ ਹੁਣ ਚੁਚਾਲ ਭੀ ਕਿਸੇ ਕਿਸੇ ਦਿਨ ਸ਼ਬਦ ਰਸ ਵਿਚ ਮਗਨ ਹੋਏ ਕਿਸੇ ਬ੍ਰਿਛ ਤਲੇ ਕਈ ਕਈ ਘੰਟੇ ਕੱਲੇ, ਇਕ ਚੌਂਕੜੇ ਬੈਠੇ ਲੰਮੇ ਲੰਮੇ ਘੁਟ ਭਰਦੇ, ਰਸਨਾ ਨਾਲ ਭਜਨ ਕਰਦੇ। ਖਾਣ ਪੀਣ ਭੁਲੇ ਰਹਿੰਦੇ। ਵੇਖਣ ਵਾਲੇ ਨੂੰ ਤਕ ਹੀ ਨਾ ਪੈਂਦੀ ਕਿ ਮੈਂ ਬੁਲਾਵਾਂ ਜਾਂ ਉਠਾਵਾਂ ਕਿਉਂਕਿ ਉਹ ਬੜੇ ਰੁਝੇ ਹੋਏ ਜਾਪਦੇ ਸੀ। ਗੋਰਾ ਸੂਹਾ ਲਾਲ ਰੰਗ, ਲੰਮਾ ਕੱਦ, ਹੱਥ ਵਿਚ ਡਾਂਗ ਫੜ ਜਦੋਂ ਜੱਥੇ ਅਗੇ ਲਗ ਤੁਰਦੇ ਤਦ ਭੀ ਕਈ ਹਮਾਤੜ ਭੱਜ ਕੇ ਹੀ ਮਿਲਦੇ। ਪ੍ਰਸ਼ਾਦਿ ਛਕਦੇ ਸੰਤ ਜੀ ਕਈ ਵਾਰ ਕਹਿੰਦੇ ਸੀ, ਸਾਧੋ ਸਤਿਗੁਰੂ ਤੁਹਾਨੂੰ ਬੜਾ ਉੱਤਮ ਪਦਾਰਥ ਦਿਤਾ ਹੈ ਪ੍ਰਸ਼ਾਦਿ ਰੁੱਖਾ ਨਾ ਛਕਣਾ। ਅਰਥਾਤ ਸਵਾਸ ਸਵਾਸ ਗੁਰੂ ਦਾ ਨਾਮ ਨਾ ਵਿਸਰੇ। ਮੈਂ ਵੇਖਿਆ ਸੀ, ਠੀਕ ਹੀ "ਜਿਨਾ ਸਾਸਿ ਗਿਰਾਸਿ ਨ ਵਿਸਰੇ", ਵਾਲੀ ਬਿਰਤੀ ਸੀ, ਉਹਨਾਂ ਦੀ।

## ਸਿੱਖਿਆ

ਸਤਿਗੁਰੂ ਜੀ ੨੮ ਚੇਤ ਚੁਚਾਲ ਆਪਣੇ ਖਰੀਦੇ ਪਿੰਡਾਂ ਦੇ ਮੋਟੇ ਮੋਟੇ ਜ਼ਿਮੀਂਦਾਰ ਵਾਹੀ ਵਾਨ ਸੱਦੇ ਤੇ ਬੜੇ ਸਹਿਜ ਸਨੇਹ ਨਾਲ ਆਦਰ ਕਰ ਕਿਹਾ, ਤੇ ਸਮਝਾਇਆ, ਤੁਸੀਂ ਸਾਡੇ ਨਾਲ ਸਾਫ ਵਰਤੋਂ ਰਖੋਗੇ ਤਾਂ ਅਸੀਂ ਭੀ ਤੁਹਾਨੂੰ ਸੁਖੀ ਹੀ ਰਖਾਂਗੇ। ਜਿਸ ਚੀਜ਼ ਦੀ ਕਿਸੇ ਨੂੰ ਲੋੜ ਹੋਵੇ ਮੁੱਲ ਜਾਂ ਮੰਗ ਕੇ ਲਵੇ, ਚੋਰੀ ਜੋਰੀ ਨਾ ਕਰਨੀ। ਤੇ ਘਸੀਟਾ ਸਿੰਘ ਨੂੰ ਤੇ ਉਸ ਦੇ ਨਾਲ ਕੰਮ ਕਰਨ ਵਾਲਿਆਂ ਨੂੰ ਕਿਹਾ, ਤੁਸਾਂ ਭੀ ਧੀਰਜ ਹੌਸਲੇ ਨਾਲ ਇਨ੍ਹਾਂ ਲੋਕਾਂ ਨਾਲ ਵਰਤਣਾ ਕਿਉਂਕਿ ਇਹ ਲੋਕ ਆਪ ਮੁਹਾਰੇ ਰਹੇ ਪਲੇ ਹੋਏ ਹਨ। ਤੇ ਪਾਕਿਸਤਾਨ ਬਣਨ ਦੀ ਹਵਾ ਨੇ ਮੁਸਲਮਾਨਾਂ ਦੇ ਮਨ ਹਿੰਦੂ ਸਿੱਖਾਂ ਦੇ ਹਿਤੀ ਨਹੀਂ ਰਹਿਣ ਦਿੱਤੇ। ਨਾਲੇ ਸਿਆਣੇ ਜੋ ਆਖਦੇ ਹਨ, ਸਾਲ ਭਰ ਲਈ ਜ਼ਮੀਨ ਦੇ ਵਾਰਸਾਂ ਨਾਲ ਨਹੀਂ ਵਗਾੜਨੀ ਚਾਹੀਦੀ ਤੇ ਜ਼ਮੀਨ ਭੀ ਸਾਲ ਭਰ ਨਹੀਂ ਸਵਾਰਨੀ ਚਾਹੀਦੀ, ਸੋ ਭੀ ਸੋਚ ਰਖਣੀ ਹੈ। ਮਤ ਹੱਕ ਸ਼ੁਬ੍ਹਾ ਹੁੰਦਾ ਹੋਵੇ। ਕੁਝ ਚਿਰ 'ਮਨ ਜਿਣ' ਵਾਲੇ ਪਾਸਾ ਹੀ ਵਾਕ ਵਰਤਣਾ ਹੈ ਏਥੇ।

ਸਤਿਗੁਰੂ ਜੀ ਮੈਨੂੰ ਅਡਰਿਆਂ ਕਰ ਸਮਝਾਇਆ, ਮੇਰੇ ਕੋਲ ਸਾਮੀਆਂ ਵਲੋਂ ਸ਼ਕਾਇਤਾਂ ਆਉਂਦੀਆਂ ਹਨ, ਘਸੀਟਾ ਸਿੰਘ ਕਰੜਾ ਬੋਲਦਾ ਤੇ ਵਰਤਦਾ ਹੈ। ਅਗੇ ਹੀ ਇਕ, ਆਦਮੀ ਨਾਲੋਂ ਬਲਵਾਨ ਹੈ ਤੇ ਹੁਣ ਏਨੇ ਪਿੰਡਾਂ ਦੀ ਮੁਖਤਿਆਰੀ ਤੇ ਖਾਲਸੇ ਦੀ ਸਰਦਾਰੀ ਦੀ ਖੁਮਾਰੀ ਭੀ ਹੋਈ। 'ਅਭਿਮਾਨੇ ਤਾਹੀਨੰ' ਵਾਲੀ ਕਾਰ ਮਤ ਵਰਤੇ। ਤੂੰ ਭੀ ਇਸ ਦੇ ਨਾਲ ਰਹਿੰਦਾ ਹੈਂ।

ਇਸ ਨੂੰ ਸਹਿਜ ਨਾਲ ਕਹਿ ਥੰਮ੍ਹੀ ਰਖਣਾ। ਨਾਲੇ ਜਦੋਂ ਤੇਜ਼ ਕਰੜਾ ਵਰਤੇ ਕਹਿ ਦੇਵੀਂ ਕਿ ਮੈਨੂੰ ਇਹ ਗੱਲ ਆਖੀ ਹੋਈ ਹੈ। ਜੇ ਨਾ ਮੰਨੇ ਤਾਂ ਤੂੰ ਔਖਾ ਭੀ ਨਾ ਹੋਵੀਂ, ਜਿਵੇਂ ਰਾਮ ਰਜ਼ਾ ਹੈ ਜਾਣੀਂ।

ਸਤਿਗੁਰੂ ਜੀ ਨੇ ਸੰਤ ਆਲਾ ਸਿੰਘ ਜੀ ਸੂਬਾ ਵਰਿਆਮ ਸਿੰਘ ਜੀ, ਘਸੀਟਾ ਸਿੰਘ, ਤਰਨ ਸਿੰਘ, ਕੰਧਾਰਾ ਸਿੰਘ, ਤੇ ਹੋਰ ਖਾਸ ਖਾਸ ਸਰੀਰਾਂ ਨੂੰ ਬਹਾ ਕਿਹਾ; ਮੈਂ ਭੈਣੀ ਸਾਹਿਬੋਂ ਤੇ ਅੰਮ੍ਰਿਤਸਰ ਵਿਸਾਖੀ ਤੋਂ ਹੋ ਪਿਛਲੇ ਜ਼ਿਲਿਆਂ ਵਲ ਸਿੱਖਾਂ ਨੂੰ ਨਿਕਲਣ ਲਈ ਉਦਮ ਦੇਣ ਤੇ ਰਕਮ ਰਹਿੰਦੀ ਕਈਆਂ ਵਲੋਂ ਲੈਣ ਜਾਣਾ ਹੈ। ਤੁਸੀਂ ਦਰਵਾਜ਼ਿਆਂ ਵਾਲੀ ਤਰਫ ਕੰਧ ਉੱਚੀ ਕਰਨੀ ਤੇ ਕੋਠਿਆਂ ਤੇ ਕੋਠੜੀਆਂ ਪਾਣੀਆਂ, ਚੋਹੀਂ ਬਾਹੀਂ। ਰਾਤ ਜਾਗ ਕੇ ਰਹਿਣਾ। ਕਿਸੇ ਨੂੰ ਹੇਤ ਭੇਤ ਅੰਦਰਲਾ ਨਾ ਦੇਣਾ। ਆਪੋ ਵਿਚ ਮਿਲ ਕੇ ਰੋਜ਼ ਮਤਾ ਮੇਲਣਾ, ਦਿਨ ਦੀ ਕਾਰਵਾਈ ਦੱਸਣੀ। ਮੈਂ ਸੁਣਦਾ ਹਾਂ, ਇਹ ਮੁਸਲਮਾਨ ਲੋਕ ਕਹਿੰਦੇ ਹਨ, ਇਨ੍ਹਾਂ ਸਿੱਖਾਂ ਦੇ ਗੁਰੂ ਬਾਵੇ ਨੂੰ ਜੋ ਏਡੇ ਪ੍ਰਤਾਪ ਵਾਲਾ ਹੈ, ਮਾਰ ਦਿਓ। ਬਾਕੀ ਆਪੇ ਟੁਰ ਜਾਣਗੇ। ਸਤਿਗੁਰੂ ਜੀ ਆਪਣੀ ਕਾਰ ਵਿਚ ਹਥਿਆਰ ਭੀ ਰਖਦੇ ਤੇ ਨਿਸ਼ਾਨਚੀ ਸਿੱਖ ਕੋਠੀ ਭੀ ਤੇ ਕਾਰ ਵਿਚ ਵੀ ਰਖਦੇ। ਤੁਰਕਾਂ ਦੀਆਂ ਤੁਰਕੀ ਗੱਲਾਂ ਤੇ ਸ਼ਹਿਰਾਂ ਦੀ ਹਲਚਲ ਦੇ ਹਿਸਾਬੋਂ, ਤੇ ਪੱਕੀ ਕੀਤੀ, ਰਖ ਦੁਆਲੇ ਵਾੜ ਕਰਨੀ, ਮਤ ਕੋਈ ਬੀੜੀ ਪੀਂਦਾ ਅੱਗ ਲਾ ਘਾਹ ਫੂਕ ਦੇਵੇ। ਏਲਨਾਬਾਦ ਦਾ ਰਸਤਾ ਵਿਚੋਂ ਦੀ ਜਾਂਦਾ ਹੈ ਨਾਲੀ ਤਕ ਖਿਆਲ ਰਖਣਾ। ਇਹ ਲੋਕ ਅੰਦਰੋਂ ਰਾਜੀ ਨਹੀਂ ਰਹੇ ਸਾਡੇ ਆਉਣ ਤੇ ਕਹਿ ਵਿਦਾ ਹੋਏ।

## ਦਾਬੇ ਬਿਰਥੇ ਗਏ

੪ ਵੈਸਾਖ ੨੦੦੪ ਜਗ ਮਲੇਰੇ ਨੱਥੂ ਰਾਮ ਬਾਣੀਏ ਦੀ ਹੱਟੀ ਨੂੰ ਰਾਤ ਅੱਗ ਲੱਗੀ। ਲੋਕਾਂ ਮਸਾਂ ਪਾਣੀ ਪਾ ਜਤਨ ਕਰ ਜੀਅ ਬਚਾਏ। ਘਸੀਟਾ ਸਿੰਘ ਸਵੇਰੇ ੫੦-੬੦ ਸਿੱਖ ਲੈ ਮੁਸਲਮਾਨਾਂ ਨੂੰ ਇਕੱਠੇ ਕਰ ਜਾ ਦਬਾਇਆ ਕਿ ਤੁਸਾਂ ਸਾਡੇ ਦੁਖੋਂ ਅੱਗ ਲਾਈ ਹੈ। ਮੁਸਲਮਾਨ ਕਹਿਣ ਅੱਗ ਕੁਦਰਤੀ ਲੱਗੀ। ਸ਼ਹਿਰਾਂ ਪਿੰਡਾਂ ਵਿਚੋਂ ਪਿਛਲੇ ਜ਼ਿਲਿਆਂ ਵਲੋਂ ਅੱਗਾਂ ਲਗਣ ਦੀਆਂ ਖਬਰਾਂ ਆਉਂਦੀਆਂ ਸੀ। ਘਸੀਟਾ ਸਿੰਘ ਕਹੇ ਤੁਸੀਂ ਕਸੂਰੀ ਹੋ, ਮੈਂ ਥਾਣੇ ਰੀਪੋਰਟ ਦੇ ਤੁਹਾਨੂੰ ਕੁਟਾਣਾ ਹੈ। ਤੁਰਕ ਤਰਲਾ ਭੀ ਕਰਨ ਤੇ ਸੋ ਹਰਜ ਹੋਏ ਦਾ ਦੇਣ ਭੀ, ਤੇ ਨਾਲ ਦਾਬਾ ਭੀ ਦੇਣ ਕਿ ਜੇ ਨਾ ਮੁੜੋਗੇ ਤਾਂ ਅਸੀਂ ਮਰ ਨਹੀਂ ਜਾਂਦੇ। ਮੈਂ ਵੱਖ ਕਰ ਕਿਹਾ ਘਸੀਟਾ ਸਿੰਘ ਨੂੰ ਕਿ ਸਤਿਗੁਰੂ ਜੀ ਦਾ ਹੁਕਮ ਹੈ ਹੌਸਲਾ ਰਖਣਾ। ਘਸੀਟਾ ਸਿੰਘ ਕਿਹਾ, ਕਿ ਉਨ੍ਹਾਂ ਦਾ ਇਹੋ ਆਖਣਾ ਬਣਦਾ ਹੈ। ਕਹਿ ਨਾ ਮੁੜਿਆ ਤੇ ਕਿਹੋ ਸੂ ਅਸੀਂ ਭੀ ਤੁਹਾਨੂੰ ਫੂਕਾਂਗੇ। ਰਾਣੀਆਂ ਥਾਣੇ ਇਤਲਾਹ ਦਿੱਤੀ। ਥਾਣੇਦਾਰ ਦੀਨੀ ਭਾਈਆਂ ਦਾ ਪੱਖ ਕੀਤਾ। ਸਰਸਿਓਂ ਦੂਜੇ ਦਿਨ

ਛੁਟ ਆਏ ਜੋ ਫੜਾਏ ਸੀ। ਜੋ ਘਸੀਟਾ ਸਿੰਘ ਦਾਬੇ ਮਾਰੇ ਸੀ ਸਾਰੇ ਵਿਰਥੇ ਹੀ ਗਏ ਤੇ ਲਿਹਾਜ਼ ਵੀ ਗਿਆ।

ਸਤਿਗੁਰੂ ਜੀ ਪਿਛਲੇ ਜ਼ਿਲਿਆਂ ਵਿਚੋਂ ਆਏ ਸਿੱਖਾਂ ਦੇ ਪਰਿਵਾਰਾਂ ਨੂੰ ਟਿੱਬੀ ਤੇ ਨੋਹਰ ਰਹਿਣ ਦਾ ਹੁਕਮ ਦਿਤਾ ਹੋਇਆ ਸੀ। ਹੱਲੇ ਤੋਂ ਬਾਅਦ ਬਹੁਤ ਸਿੱਖਾਂ ਦੇ ਘਰ ਰਾਵੀ ਬਿਆਸਾ ਤੋਂ ਪਾਰ ਹੋਣ ਦਾ ਹੁਕਮ ਸੁਣ ਪਹਾੜਾਂ 'ਚ ਮੰਡੀ ਵਲ ਵੀ ਜਾ ਵੱਸੇ ਸੀ ਤੇ ਹੋਰ ਲੋਕ ਆਖਦੇ ਸੀ ਕੂਕੇ ਡਰਦੇ ਨੱਠ ਗਏ ਹਨ। ਕਈ ਸਿੱਖਾਂ ਨੇ ਏਲਨਾਬਾਦ ਭੀ ਕਿਰਾਏ ਤੇ ਕੋਠੇ ਲਏ ਹੋਏ ਸੀ ਤੇ ਚਾਹੁੰਦੇ ਸੀ ਚੁਚਾਲ ਹੀ ਆ ਰਹੀਏ ਜਾਂ ਏਲਨਾਬਾਦ ਹੀ। ਪਰ ਸਤਿਗੁਰੂ ਜੀ ਕਹਿੰਦੇ ਸੀ ਟਿੱਬੀ ਤੇ ਨੋਹਰ ਬਚਾ ਰਹੇਗਾ। ਏਲਨਾਬਾਦ ਲੁੱਟਿਆ ਜਾਵੇਗਾ। ਭਾਵੇਂ ਥੋੜ੍ਹਾ ਚਿਰ ਹੀ ਹਲਚਲੀ ਪਵੇ ਚੁਚਾਲ ਦਵਾਲੇ ਭੀ ਪਵੇਗੀ। ਸਿੱਖ ਬਾਲਣ ਤੇ ਜੀਆਂ ਦੇ ਨੇੜੇ ਰਹਿਣ ਦੀ ਸੋਚਦੇ ਸੀ।

## ਏਲਨਾਬਾਦ

ਇਹ ਏਲਨਾਬਾਦ ਨਾਮ ਖੜਿਆਲ ਪਿੰਡ ਦਾ ਸੀ। ਸਕੇਨਰ ਅੰਗਰੇਜ਼ ਨੇ ਇਹ ਨਾਂ ਰਖਿਆ ਸੀ। ਜਿਸ ਦੇ ਚੁਚਾਲ, ਜਗਮਲੇਰ ਆਦਿ ਪਹਿਲੋਂ ਪਿੰਡ ਸੀ। ਉਹ ਲਾਇਲਪੁਰ ਵਲ ਜਾਣ ਵੇਲੇ ਚੂਰੂ ਦਿਆਂ ਸੇਠਾਂ ਨੂੰ ਥੋੜ੍ਹੇ ਲੱਖਾਂ ਤੋਂ ਹੀ ਵੇਚ ਗਿਆ ਸੀ। ਉਸ ਦੀ ਇਕ ਮੇਮ ਦਾ ਨਾਮ ਏਲਨਾ ਸੀ, ਉਸ ਦੇ ਨਾਮ ਤੇ, ਰੇਲ ਦੀ ਲਾਈਨ ਆਈ ਸਮੇਂ, ਅੰਗਰੇਜ਼ ਨੇ ਇਸ ਦਾ ਨਾਮ ਏਲਨਾਬਾਦ ਸਟੇਸ਼ਨ ਲਿਖਵਾਇਆ ਤੇ ਲਾਇਲਪੁਰ ਦੇ ਜ਼ਿਲੇ ਵਿਚ ਦੂਜੀ ਮੇਮ ਦੇ ਨਾਮ ਤੇ ਮਿਨਚਨਾਬਾਦ ਨਾਮ ਦਾ ਪਿੰਡ ਵਸਾਇਆ ਤੇ ਈਸਾਈਆਂ ਨੂੰ ਮੁਰੱਬੇ ਭੀ ਦਵਾਏ। ਵਾਹਣ ਲਈ ਆਪਣੀ ਜ਼ਮੀਨ ਭੀ ਈਸਾਈਆਂ ਨੂੰ ਦੇਂਦਾ ਸੀ। ਮੇਰੇ ਪਿੰਡ ਹਿੰਦੂ ਚਕੋਂ ਭੀ ਇਕ ਦੋ ਘਰ ਮਿਨਚਨਾਬਾਦ ਆਏ ਸੀ ਈਸਾਈਆਂ ਦੇ ਤੇ ਇਹ ਗੱਲ ਉਨ੍ਹਾਂ ਮੈਨੂੰ ਕਈ ਸਾਲ ਹੋਏ ਦੱਸੀ ਸੀ ਕਿ ਸਕੇਨਰ ਸਾਹਿਬ ਸਾਡੀ ਇਹ ਇਮਦਾਦ ਕਰਦਾ ਏ। ਸੋ ਏਧਰ ਆ ਉਸ ਦਾ ਇਹ ਪਿਛਾ ਭੀ ਸੁਣਿਆ।

## ਹਲਚਲੀ ਸਮੇਂ ਕੂਕੇ

ਇਸ ਹੱਲੇ ਸਮੇਂ ਭੀ ਥੋੜ੍ਹੀ ਹਲਚਲੀ ਸਮੇਂ ਭੀ ਕਿਤੇ ਕਿਤੇ ਮੁਸਲਮਾਨਾਂ ਤੇ ਸਿੱਖਾਂ ਆਪੋ ਵਿਚ ਵਾਧੇ ਕੀਤੇ ਸਨ, ਪਰ ਨਾਮਧਾਰੀਆਂ ਨੂੰ ਮੁਸਲਮਾਨ ਕੁਝ ਨਹੀਂ ਕਹਿੰਦੇ ਸੀ, ਜੋ ਸਿਆਣੇ ਸੀ। ਲੁਧਿਆਣੇ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਨੂੰ ਕੁਝ ਮੁਸਲਮਾਨਾਂ ਘੇਰਿਆ ਤੇ ਕੂਕਾ ਜਾਣ ਛੱਡ ਦਿੱਤਾ। ਸੂਬਾ ਹਰਨਾਮ ਸਿੰਘ ਜੀ ਲਖਨਊ ਵਾਲਿਆਂ ਨੂੰ ਸ਼ਾਹਦਰੇ ਪਾਸ ਮੁਸਲਮਾਨ

ਸਿਪਾਹੀਆਂ ਘੇਰ ਕਿਹਾ, ਤੂੰ ਸਾਨੂੰ ਸਿੱਖਾਂ ਦੇ ਸਾਂਮੇ ਦਾ ਕੁਝ ਭੇਤ ਦੇ ਤੇ ਹਥਿਆਰ ਦਸ। ਉਸ ਮਾਲਾ ਦਿਖਾਈ ਤੇ ਕਿਹਾ, ਸਾਡਾ ਹਥਿਆਰ ਤੇ ਇਹੋ ਹੈ। ਹੋਰ ਸਿੱਖਾਂ ਦਾ ਮੈਨੂੰ ਕੋਈ ਭੇਤ ਨਹੀਂ। ਤਾਂ ਇਕ ਦੋ ਨੇ ਕੋਲੋਂ ਕਿਹਾ, ਇਹ ਕੂਕਾ ਹੈ, ਇਸ ਨੂੰ ਛੱਡ ਦਿਓ। ਇਨ੍ਹਾਂ ਦੇ ਗੁਰੂ ਸ਼ੇਖੂਪੁਰੇ ਕਿਹਾ ਸੀ, ਕੂਕਿਓ ਤੁਸਾਂ ਕਿਸੇ ਦਾ ਨੁਕਸਾਨ ਨਾ ਕਰਨਾ, ਨਾ ਕਿਸੇ ਦਾ ਹੱਕ ਖੋਹਣਾ।

## ਤੇਜੀ ਤੱਜ ਚਲੋ

ਮੁਸਲਮਾਨ ਘਸੀਟਾ ਸਿੰਘ ਦੇ ਖਿਲਾਫ ਬੋਲਦੇ ਸੀ ਕਿ ਇਸ ਨੇ ਸਾਨੂੰ ਫੂਕ ਦੇਣ ਦਾ ਦਾਬਾ ਮਾਰਿਆ ਹੈ। ਵਿਚੋਂ ਕਈ ਦੱਸ ਭੀ ਦੇਂਦੇ ਸੀ ਕਿ ਤੁਹਾਡੇ ਲਈ ਆਹ ਸਲਾਹੀਂ ਹੁੰਦੀਆਂ ਹਨ। ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਜੀ ਘਸੀਟਾ ਸਿੰਘ ਨੂੰ ਬਹਾ ਕਿਹਾ, ਤੂੰ ਬਹੁਤਾ ਤੇਜ ਨਾ ਵਗ। ਅਗੇ ਕੋਠੇ ਸੜੇ ਦਾ ਸੰ ਮਿਲਦਾ ਉਸ ਬਾਣੀਏ ਨੂੰ ਗਵਾ ਲਿਆ ਈ ਤੇ ਥਾਣੇਦਾਰ ਤਸੀਲਦਾਰ ਤੁਰਕ ਉਨ੍ਹਾਂ ਤੁਰਕਾਂ ਦਾ ਹੀ ਪੱਖ ਕਰਦੇ। ਨਹੀਓਂ ਸੋਚੇ ਤੇ ਸਤਿਗੁਰਾਂ ਦਾ ਹੁਕਮ ਭੀ ਨਹੀਂ ਮੰਨਿਆ ਤੂੰ ਤੇਜੀ ਦਸ ਕੇ। ਤੇਜੀ ਤੱਜ ਸਹਿਜ 'ਚ ਚਲ। ਘਸੀਟਾ ਸਿੰਘ ਕਿਹਾ ਇਹ ਲੋਕ ਨੁਕਸਾਨ ਭੀ ਕਰਦੇ ਨੇ ਤੇ ਨਿੰਦਾ ਭੀ ਗੁਰੂ ਕੀ ਕਰਦੇ ਹਨ। ਜੇ ਮੈਂ ਜਰ ਨਹੀਂ ਸਕਦਾ। ਇਸ ਸਮੇਂ ਸਿੱਖ ਇਕ ਜਾਗ ਕੇ ਰਹਿੰਦਾ, ਦਿਨੇ ਭੀ ਛਾਵੇਂ। ਜਗਮਲੇਰੇ ਦੀ ਖੂਹੀ ਬਾਹਰਲੀ ਦੱਖਣ ਰਹਿੰਦੇ ਤਰਫ ਪਿੱਪਲ ਵਾਲੀ ਤੇ, ਦੂਜੇ ਤਾਂ ਸੌਂਦੇ ਸੀ। ਪਿੰਡ ਵਿਚ ਭੀ ਸਿੱਖ ਝਕ ਕੇ ਹੀ ਵੜਦੇ ਸੀ। ਮੁਸਲਮਾਨ ਕੋੜ ਕਰਦੇ ਸੋ ਕਿ ਸਾਡੇ ਪਰਦੇ ਹਨ। ਇਸ ਸਮੇਂ ਸੰਤ ਸਿੰਘ ਕਪਤਾਨ ਹੀ ਸਿੱਖਾਂ ਦਾ ਪੱਖ ਕਰਦਾ ਸੀ ਤੇ ਹੋਸ਼ ਨਾਲ ਰਹੋ ਕਹਿੰਦਾ ਸੀ।

ਇਕ ਦਿਨ ਜਗਮਲੇਰੇ ਦੇ ਮੁਸਲਮਾਨਾਂ ਰਾਤ ਰੌਲਾ ਪਾਇਆ ਕਿ ਸਿੱਖ ਸਾਨੂੰ ਮਾਰਨ ਆ ਪਏ ਹਨ। ਦਿਨੇ ਰਾਣੀਆਂ ਥਾਣੇ ਜਾ ਇਤਲਾਹ ਦਿਤੀਓ ਨੇ। ਸਰਸੇ ਡਿਪਟੀ ਦੇ ਪੇਸ਼ ਭੀ ਹੋਏ। ਥਾਣਾ ਤੇ ਸੰਤ ਸਿੰਘ ਕਪਤਾਨ ਜਗਮਲੇਰੇ ਆਏ ਤੇ ਕਿਹਾ, ਆਪੋ ਵਿਚ ਰਸ ਕੇ ਰਹਵੋ। ਪਰ ਨਾ ਘਸੀਟਾ ਸਿੰਘ ਢਲਿਆ ਨਾ ਮੁਸਲਮਾਨ ਢਲੇ। ਮੁਸਲਮਾਨ ਭੀ ਕਈ ਚੰਗੇ ਪੁਜਦੇ ਚੋਧਰੀ ਚਲਦੇ ਪੁਰਜ਼ੇ ਸੀ। ਦੋਵੇਂ ਧਿਰਾਂ ਇਕ ਦੂਜੇ ਨੂੰ ਦਬਾਉਣਾ ਚਾਹੁਣ। ਉਹ ਚਲੇ ਗਏ ਇਹ ਕਹਿ ਕੇ ਕਿ ਦੋਵੇਂ ਧਿਰਾਂ ਥਾਣੇ ਪੇਸ਼ ਹੋਣ। ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਇਹ ਆਖ ਟਿੱਬੀ ਤੁਰ ਗਏ ਕਿ ਘਸੀਟਾ ਸਿੰਘ ਤੇਜ ਵਗਣੋਂ ਟਲਦਾ ਨਹੀਂ। ਅਸੀਂ ਸਤਿਗੁਰੂ ਜੀ ਦੇ ਆਏ ਤੇ ਆਵਾਂਗੇ। ਤੇ ਮੈਨੂੰ ਕਹਿ ਗਏ ਤੁਸਾਂ ਸ਼ਹੀਦਾਂ ਤੇ ਕੜਾਹ ਪ੍ਰਸ਼ਾਦਿ ਕਰ ਅਰਦਾਸਾ ਕਰ ਰਾਣੀਆਂ ਨੂੰ ਟੁਰਨਾ, ਗੁਰੂ ਭਲੀ ਕਰੇਗਾ। ਸਭ ਸਿੱਖ ਪਰੇਸ਼ਾਨ ਹੋਏ, ਕੋਣ ਜ਼ਮਾਨਤਾਂ ਦੇਵੇਗਾ ਸਾਡੀਆਂ ਥਾਣੇ। ਅਰਦਾਸਾ ਬਖਸ਼ਿਸ਼ ਹੋਵੇ ਦਾ ਕਰ ਟੁਰੇ ਰਾਣੀਆਂ ਨੂੰ। ਘਸੀਟਾ ਸਿੰਘ ਮਦਾਰ, ਸੰਮਾ ਸਿੰਘ ਢੋਟੀਆਂ, ਚੰਨਣ ਸਿੰਘ ਥਰਾਜ, ਮੰਗਲ ਸਿੰਘ

ਫਤੂਈਚੱਕ, ਤਰਨ ਸਿੰਘ ਵਹਿਮੀ ਆਦਿ। ਥਾਣੇਦਾਰ ਕੁਝ ਚਿਰ ਕੁਝ ਪੁਛਿਆ ਈ ਨਾ। ਫੇਰ ਉਸ ਨੂੰ ਤਾਰ ਸਰਸਿਓਂ ਆਈ ਤੁਰਤ ਪੁਜਣ ਦੀ। ਉਸ ਸਾਨੂੰ ਕਿਹਾ, ਜਾਓ, ਸਲੂਕ ਨਾਲ ਵਸੋ। ਜੇ ਲੋੜ ਹੋਈ ਤਾਂ ਸੱਦ ਲਵਾਂਗਾ।

## ਸਤਿਗੁਰੂ ਜੀ ਜੀਵਨ ਨਗਰ ਆਏ

ਸਤਿਗੁਰੂ ਜੀ ੧੩ ਵੈਸਾਖ ਅਗਲੇ ਰੋਜ਼ ਹੀ ਫੌਜੀ ਲਾਰੀ ਲੈ ਸਰਸੇ ਆਏ। ਪਿਛਲੇ ਜ਼ਿਲ੍ਹਿਆਂ ਤੇ ਅੰਮ੍ਰਿਤਸਰ ਤੇ ਭੈਣੀ ਸਾਹਿਬ ਵਲੋਂ ਹੋ। ਸੰਤ ਸਿੰਘ ਕਪਤਾਨ ਨੇ ਸਤਿਗੁਰੂ ਜੀ ਨੂੰ ਬੜੇ ਅਫਸੋਸ ਭਰੇ ਦਿਲ ਨਾਲ ਦੱਸਿਆ ਕਿ ਸਿੱਖਾਂ ਨੇ ਤੇਜ਼ੀ ਕਰ ਆਪਣਾ ਵਕਾਰ ਭੀ ਵੰਞਾ ਲਿਆ ਏ ਤੇ ਮੇਰੀ ਭੀ ਹਾਨੀ ਕੀਤੀ ਹੈ। ਮੈਂ ਉਪਰਲੇ ਹੇਠਲਿਆਂ ਨੂੰ ਕਹਿੰਦਾ ਸਾਂ ਸਿੱਖ ਵਾਧਾ ਜਰ ਲੈਣਗੇ ਕਰਦੇ ਨਹੀਂ, ਤੇ ਮੇਰੇ ਆਖੇ ਵੀ ਲੱਗ ਜਾਣਗੇ, ਇਨ੍ਹਾਂ ਕੋਈ ਨਹੀਂ ਸੋਚੀ। ਮੁਸਲਮਾਨ ਸੌ ਭੀ ਦੇ ਰਹੇ ਸੜੇ ਕੋਠੇ ਦਾ ਮੁਲ, ਤਰਲੇ ਵੀ ਕਰ ਰਹੇ, ਸਿੱਖਾਂ ਕੋਈ ਨਹੀਂ ਮੰਨੀ। ਉਹ ਅਗਲੇ ਰੋਜ਼ ਹੀ ਹਾਕਮ ਬਰੀ ਕੀਤੇ, ਇਹ ਲਿਖ ਕਿ ਅੱਜ ਕਲ੍ਹ ਅੱਗ ਲਗੀ ਦਾ ਕੀ ਬਣਦਾ ਹੈ।

ਸਤਿਗੁਰੂ ਜੀ ਚੁਚਾਲ ਆਏ ਅਗਲੇ ਭਲਕ ਸਭ ਸਿੱਖ ਸੱਦੇ ਤੇ ਕਿਹਾ, ਤੁਸਾਂ ਅਗੇ ਗਲਤੀ ਕੀਤੀ ਹੈ, ਮੈਨੂੰ ਸਭ ਕੁਝ ਸੰਤ ਸਿੰਘ ਨਲੂਏ ਦੱਸਿਆ ਹੈ। ਭਾਵੇਂ ਰੁੱਖ ਸਾਡੇ ਹੀ ਹਨ, ਤੇ ਫਸਲ ਭੀ, ਪਰ ਅਜੇ ਵੇਲਾ ਨਹੀਂ ਐਸੀ ਤੇਜ਼ੀ ਦਾ। ਤੁਹਾਨੂੰ ਹੋਸ਼ ਹੌਸਲੇ ਨਾਲ ਤੁਰਨਾ ਚਾਹੀਦਾ ਹੈ, ਇਸ ਵੇਲੇ ਫਸਲਾਂ ਵੰਡਾਣ ਤੇ ਸਾਂਭਣ ਦਾ ਤਾੜ ਸੀ। ਕੰਜਰਵਾਲੇ ਦਾ ਮੁਖਤਾਰ ਰਤਨ ਸਿੰਘ ਕੂਕੇ ਸੰਧਵਾਂ ਦੇ ਨੂੰ ਬਣਾਇਆ। ਐਹਲੀ ਮੀਖੂਵਾਲੀ ਹੁਣ ਜਿਸ ਦਾ ਨਾਮ ਸੰਤਾਂ ਵਾਲੀ ਹੈ, ਤੇ ਕੰਬੋ ਕੀਤੇ ਦੇਖ ਰੇਖ ਤੇ। ਨਹਿਰੋਂ ਚੜ੍ਹਦੇ ਸੈਣੀ ਤੇ ਚੁਚਾਲ ਜੋਗ ਮਾਨ ਸਿੰਘ ਅਬੁਲ ਪੁਰਾਣਾ ਤੇ ਚੰਨਣ ਸਿੰਘ ਮੁਕੰਦ ਸਿੰਘ ਥਰਾਜ ਕੀਤੇ। ਘਸੀਟਾ ਸਿੰਘ ਦਾ ਫੇਰਾ ਜਗ ਮਲੇਰੇ ਤੇ ਹੋਰ ਬਾਹਰਲੀ ਦੇਖ-ਭਾਲ ਤੇ ਹੀ ਰਹਿਣ ਦਿੱਤਾ। ਸਿੱਖ ਥੋੜ੍ਹੇ ਸੀ ਮਸਾਂ ਪਹੁੰਚਦੇ ਸੀ, ਮੁਸਲਮਾਨ ਜ਼ਰਾ ਕੁ ਭੀ ਵਿਥ ਮਿਲੀ ਤੇ ਸਦਾ ਸੇਠਾਂ ਦੇ ਮੁਖਤਾਰਾਂ ਵੇਲੇ ਦਾ ਸੁਭਾਅ ਬਣਿਆ ਵਰਤਣੋਂ ਫਰਕ ਨਾ ਕਰਦੇ ਸੀ। ਅਹਿਲੀ ਦੇ ਦੋ ਭਰਾਵਾਂ ਨਾਲ ਘਸੀਟਾ ਸਿੰਘ ਦੀ ਗੱਲ ਚੋਖੀ ਅੜ ਗਈ ਸੀ। ਇਹ ਲੋਕ ਮੇੜ੍ਹ ਪਾ ਮੋਟੀ ਮੋਟੀ ਕਣਕ ਫਸਲ ਗਾਹ ਟੋਕਰਿਆਂ ਨਾਲ ਵੰਡਦੇ ਸੀ। ਤੂੜੀ ਉਕਾ ਘੱਟ ਹੀ ਦੇ ਕੇ ਰਾਜ਼ੀ ਸੀ। ਘਸੀਟਾ ਸਿੰਘ ਕਹੇ ਤੂੜੀ ਪਹਿਲਾਂ ਲੈਣੀ ਹੈ, ਦਾਣੇ ਫੇਰ ਵੰਡਣੇ ਹਨ। ਉਹ ਕਹਿਣ ਤੂੜੀ ਸਤਿਗੁਰਾਂ ਦੇ ਆਇਆਂ ਤੇ ਦੇਵਾਂਗੇ। ਉਨ੍ਹਾਂ ਦੇ ਮਨ ਵਿਚ ਤਰਲਾ ਕਰ ਤੂੜੀ ਮੰਗਣ ਦੀ ਮਰਜ਼ੀ ਸੀ। ਉਹ ਰਾਤ ਤੂੜੀ ਚੁਕ ਲੈ ਗਏ। ਦੂਜਿਆਂ ਨੂੰ ਗਾਹਣੋਂ ਹੀ ਘਸੀਟਾ ਸਿੰਘ ਰੋਕ ਦਿੱਤਾ। ਫੇਰ ਮੇੜ੍ਹ ਪਾਈ ਮੁਸਲਮਾਨਾਂ ਮਤਾ ਮੇਲ ਤਾਂ ਸਿੱਖ ਫੇਰ ਨਾ ਛੁਡਾਣ ਗਏ ਸੀ ਤੇ ਓਸੇ ਦਿਨ ਸਤਿਗੁਰੂ ਜੀ ਆਏ ਸੀ। ਅਹਿਲੀ ਵਾਲਿਆਂ ਗੱਡੇ

ਆਪੇ ਭਰ ਚੁਚਾਲ ਆਂਦੇ ਤੂੜੀ ਦੇ। ਘਸੀਟਾ ਸਿੰਘ ਕੋਠੀਓਂ ਬਾਹਰ ਰੋਕੇ, ਉਹ ਸਤਿਗੁਰੂ ਜੀ ਦੀ ਚਰਨੀਂ ਆ ਲਗੇ। ਸਤਿਗੁਰੂ ਜੀ ਘਸੀਟਾ ਸਿੰਘ ਨੂੰ ਬਾਹੋਂ ਫੜ ਅੰਦਰ ਨੂੰ ਲੈ ਟੁਰੇ ਪਰ ਘਸੀਟਾ ਸਿੰਘ ਅੱਖਾਂ ਲਾਲ ਕਰ ਫੇਰ ਭੀ ਉਨ੍ਹਾਂ ਨੂੰ ਮਾਰਨ ਪਵੇ। ਸਤਿਗੁਰੂ ਜੀ ਘਸੀਟਾ ਸਿੰਘ ਨੂੰ ਅੰਦਰ ਲਿਜਾ ਕਿਹਾ, ਆਪਣੀ ਤੇ ਮੇਰੀ ਦਾੜ੍ਹੀ ਵਲ ਵੇਖ, ਜੇ ਹੁਣ ਭੀ ਨਾ ਖਲੋਵੇਂਗਾ ਤਾਂ ਮੈਂ ਦੂਜੀ ਤਰ੍ਹਾਂ ਭੀ ਸੂਤ ਕਰਾਂਗਾ। ਸਿਆਣੇ ਆਖਦੇ ਹਨ, ਘਰ ਆਇਆ ਮਾਂ ਪਿਓ ਜਾਇਆ ਤੇ ਹਤੀਏ ਨਹੀਂ ਸਤਰੂ ਚਲ ਘਰ ਆਇਆ। ਉਹ ਭਾਵੇਂ ਅੰਦਰੋਂ ਕੇਹੇ ਹਨ, ਤੇ ਤੇਰੇ ਨਾਲ ਕੇਹੇ ਹਨ, ਪਰ ਹੁਣ ਮੇਰੀ ਚਰਨੀਂ ਆ ਉਹਨਾਂ ਹੱਥ ਲਾਏ ਹਨ। ਤੂੰ ਕੁਝ ਸੋਚ ਸਮਝ ਕਰ। ਘਸੀਟਾ ਸਿੰਘ ਉਪਰੋਂ ਤੇ ਸਭ ਕੁਝ ਜਰ ਗਿਆ ਪਰ ਅੰਦਰੋਂ ਹਰ ਗਿਆ ਕਿ ਮੇਰੀ ਮਰਜ਼ੀ ਨਹੀਂ ਹੋਈ।

ਸਤਿਗੁਰੂ ਜੀ ਰਾਤ ਸਭ ਮੁਖਤਾਰਾਂ ਨੂੰ ਕੋਠੀ ਸੱਦ ਕਿਹਾ, ਮੈਂ ਪਿਛਲੇ ਜ਼ਿਲ੍ਹਿਆਂ ਵਲੋਂ ਤੇ ਏਧਰ ਭੀ ਫਿਰ ਟੁਰ ਸੁਣ ਵੇਖ ਤੁਹਾਨੂੰ ਸਭ ਤੋਂ ਪਿਆਰੇ ਜਾਣ ਸਮਝਾਣ ਲਈ ਸੱਦਿਆ ਹੈ। ਕੰਮ ਮੈਂ ਪਿੰਡਾਂ ਦੇ ਵੰਡ ਦਿਤੇ ਹਨ। ਅਹਿਲੀਆਂ ਤੇ ਅਲੀਪੁਰ ਦੇ ਦਾਣੇ ਏਥੇ ਕੋਠੀ ਲਿਆ ਪਾਉਣੇ ਗੱਲੇ ਵਿਚ। ਜਗ ਮਲੇਰੇ ਦੇ ਓਥੇ ਸੇਠਾਂ ਦੇ ਬਣਾਏ ਗੱਲੇ ਵਿਚ ਪਾਈ ਜਾਣੇ। ਕੰਜਰਵਾਲੇ ਦੇ ਉਥੇ ਹੀ ਪਾਈ ਜਾਣੇ। (ਲੋਕਾਂ ਦੱਸਿਆ ਹੈ ਪਿੰਡੋਂ ਦਖਣ ਲਹਿੰਦੇ ਪਿੱਪਲ ਤਲੇ ਇਕ ਕੰਜਰ ਪਿੜ ਲਾ ਧੀ ਨੂੰ ਨਚਾ ਰੋਜ਼ੀ ਕਮਾਂਦਾ ਸੀ ਏਥੋਂ ਦਾ। ਛੇੜੂ ਸੁਣਦੇ ਸੀ ਤੇ ਕਹਿੰਦੇ ਸੀ, ਆਓ ਕੰਜਰਵਾਲੇ ਚਲੀਏ।) ਸਭ ਨੂੰ ਸਮਝਾ ਟੋਰ ਸਤਿਗੁਰੂ ਜੀ ਘਸੀਟਾ ਸਿੰਘ ਨੂੰ ਨੇੜੇ ਸਦ ਕਿਹਾ, ਤੂੰ ਅੱਜ ਕੁਝ ਨਹੀਂ ਸੋਚਿਆ ਕਿ ਇਹ ਜ਼ਮੀਨ ਅਸਾਂ ਕਿਵੇਂ ਤੇ ਕਿਸ ਲਈ ਲਈ ਹੈ। ਸੇਠਾਂ ਸਉਣੀ ਦੇਣੀ ਕੀਤੀ ਸੀ, ਮੁਕਰ ਗਏ। ਉਹ ਵੀ ਜਰ ਲਈ। ਕਾਕੇ ਬੀਰ ਸਿੰਘ ਦੋ ਪੈਸੇ ਭੀ ਬਣਦੇ ਅੰਤ ਉਨ੍ਹਾਂ ਨੂੰ ਦਿੱਤੇ। ਮਾਡੀਆਂ ਦੋ ਦਿਨ ਗਊਆਂ ਤੂੜੀ ਕੜਵੀ ਬਿਨਾ ਭੁੱਖੀਆਂ, ਦਾਣਿਆਂ ਤੇ ਹੀ ਰਹੀਆਂ ਸੀ। ਹੁਣ ਉਹ ਤੂੜੀ ਦੇਣ ਘਰ ਆਏ ਸੀ ਮੈਨੂੰ ਮਾਲਕ ਜਾਣ। ਇਹ ਲੋਕ ਦੇਣ ਕਦੋਂ ਹਿਲੇ ਹੋਏ ਸੀ ਤੁਸੀਂ ਤਾੜ ਕੇ ਜਿੰਨਾ ਲੈਂਦੇ ਹੋ, ਇਨ੍ਹਾਂ ਨੂੰ ਦੁੱਖ ਲਗਦਾ ਏ। ਪਾਕਿਸਤਾਨ ਸਿਰ ਤੇ ਬਣਿਆ ਖੜ੍ਹਾ ਹੈ। ਜਾਂ ਇਹ ਰਹਿਣਗੇ, ਜਾਂ ਅਸੀਂ ਰਹਾਂਗੇ। ਤੂੰ ਅੱਜ ਮੇਰੀ ਸ਼ਰਮ ਭੀ ਨਹੀਂ ਕੀਤੀ। ਅਗੋਂ ਹੁਣ ਤੂੰ ਤੇਜ ਨਾ ਰਹੁ, ਧੀਰਾ ਹੋ ਟੁਰ। ਵਹਿਣੇ ਦੀ ਛੜ ਸਹਿ ਲਈਦੀ ਏ, ਮੈਂ ਅੱਜ ਜਰ ਲਿਆ ਏ ਤੇਰਾ ਵਾਧਾ, ਤਾਂ ਕਰਕੇ।

ਟਿੱਬੀ ਪੇਂਡੂ ਤੇ ਪੁਰਾਣੀ ਵਸੋਂ ਕਰ ਸੁਖ ਸੀ। ਨੌਹਰ, ਸ਼ਹਿਰ ਕਰ ਰਾਸ਼ਨ ਕਾਟਾਂ ਤੇ ਛੋਲੇ ਮਿਲਦੇ ਸੀ। ਕੁਝ ਘਰ ਸਰਦਾਰ ਤੇਜਾ ਸਿੰਘ ਜੀ ਚੰਦੋਵਾਲ, ਸੰਤ ਵਿਰਸਾ ਸਿੰਘ ਜੀ ਨੁਸ਼ਹਿਰਾ, ਤਰਨ ਸਿੰਘ, ਮੱਘਰ ਸਿੰਘ, ਅਮਰ ਸਿੰਘ, ਆਦਿਕ ਗਏ ਤੇ ਮਕਾਨ ਲੈ ਵਸਦੇ ਤੇ ਆਪਣਾ ਅੱਡ ਲੰਗਰ ਕਰ ਛਕਦੇ ਸੀ। ਕਈ ਘਰ ਗੁਰੂ ਕੇ ਲੰਗਰੋਂ ਛਕਦੇ ਸੀ। ਪਰ ਕਣਕ ਮਹਿੰਗੀ ਮਸਾਂ ਹੀ ਕਿਤੋਂ ਮਿਲਦੀ ਸੀ।

## ਨੌਹਰ

ਨੌਹਰ ਮਘਰ ਸਿੰਘ ਆਪ ਥੰਬੇ ਵਟ ਘਰ ਬਣਾਂਦਾ ਛਪਰੀ ਛੱਤਦਾ, ਨਵੇਂ ਆਏ ਸਿੱਖ ਨੂੰ ਸੌ ਦੇ ਆਪ ਹੋਰ ਆਰੰਭ ਦੇਂਦਾ ਸੀ। ਤੇ ਪ੍ਰਸ਼ਾਦਾ ਵੱਖਰਾ ਗੁਰੂ ਕੇ ਲੰਗਰੋਂ ਦਾਣੇ ਛੋਲੇ ਮੁੱਲ ਲੈ ਪਕਾ ਛਕਦਾ ਸੀ। ਤੇ ਰਹਿੰਦਾ ਕਬੂਤਰ ਸਰ ਗੁਰਦੁਆਰੇ ਦੀ ਹੱਦ ਵਿਚ ਸੀ, ਮੁਖਤਿਆਰੀ ਭੀ ਕੁਝ ਕਰਦਾ ਸੀ ਅੰਨ ਬਾਲਣ ਲਿਆਉਣ ਦੀ ਡੇਰੇ ਜੋਗ। ਕਈਆਂ ਬੱਚਿਆਂ ਨੂੰ ਤਾਪ ਭੀ ਚੜ੍ਹਦਾ ਸੀ। ਵਿਰਸਾ ਸਿੰਘ ਜੀ ਦੇ ਇਕ ਦੋ ਬੱਚੇ ਬੀਮਾਰ ਸੀ। ਤੇ ਕਣਕ ਦੇ ਪ੍ਰਸ਼ਾਦੇ ਨੂੰ ਸਹਿਕਦੇ ਸੀ। ਵਿਰਸਾ ਸਿੰਘ ਜੀ ਨੇ ਹੁਸੜ ਕੇ ਮਘਰ ਸਿੰਘ ਨੂੰ ਕਿਹਾ, ਤੇਰੇ ਸੰਗ ਲਗ ਸਿੱਖ ਹੋਏ ਹਾਂ। (ਇਹ ਵਿਰਸਾ ਸਿੰਘ ਜ਼ਿਮੀਂਦਾਰ, ਨੁਸ਼ਹਿਰੇ ਜ਼ਿਲ੍ਹੇ ਗੁਜਰਾਂਵਾਲੇ ਦਾ ਹੁਣ ਸੰਤ ਨਗਰ ਹੈ ਤੇ ਮਘਰ ਸਿੰਘ ਪਰਜਾਪਤ ਭੀ ਸੰਤ ਨਗਰ ਰਹਿੰਦਾ ਏ।) ਤੇ ਕਈ ਵਾਧੂ ਬਿਪਤਾ ਬੀਮਾਰੀਆਂ ਤੋਂ ਬਚ ਗਏ ਹਾਂ। ਜੇ ਕੋਈ ਮੈਥੋਂ ਪੁੱਛੇ ਸਾਰਾ ਸੰਸਾਰ ਨਾਮਧਾਰੀ ਹੋ ਜਾਏ। ਨਾਮ ਜਪੇ ਤਾਂ ਕੀ ਕਹਿਣਾ ਹੋਇਆ। ਪਰ ਮਾਸ ਸ਼ਰਾਬ ਕੁਲਾਜ ਕਰਤੂਤਾਂ ਤੋਂ ਤਾਂ ਸੁਤੇ ਹੀ ਬਚ ਜਾਈਦਾ ਹੈ ਨਾਮਧਾਰੀ ਸੱਜਣ ਨਾਲ। ਪਰ ਹੁਣ ਜੋ ਬਿਪਤ ਬਣੀ ਹੈ, ਇਹ ਵੱਖਰੀ ਵਜ੍ਹਾ ਦੀ ਹੈ। ਬੱਚੇ ਵਿਲਕਦੇ ਮੈਂ ਜਰ ਨਹੀਂ ਸਕਦਾ। ਕਣਕ ਦੇ ਪ੍ਰਸ਼ਾਦੇ ਤੋਂ ਬਿਨਾ ਨਾ ਛਕਦੇ ਹਨ ਨਾ ਬਚਦੇ ਹਨ। ਮੱਘਰ ਸਿੰਘ ਸਵੇਰੇ ਹੀ ਨੌਹਰੋਂ ਚਲ ਚੁਚਾਲ ਪੁਜਾ ਮਸਾਂ ਤਰਕਾਲਾਂ ਨੂੰ, ਤੇ ਮੈਨੂੰ ਕਿਹੋ ਸੂ ਤੂੰ ਸਤਿਗੁਰੂ ਜੀ ਅਗੇ ਅਰਜ਼ ਕਰ ਸੰਤ ਵਿਰਸਾ ਸਿੰਘ ਜੀ ਕਣਕ ਦੇ ਪ੍ਰਸ਼ਾਦੇ ਨਾ ਮਿਲਣ ਤੋਂ ਬੜੇ ਹੁਸੜੇ ਹਨ। ਮੈਂ ਕੋਠੀ ਜਾ ਓਸੇ ਵੇਲੇ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਸਤਿਗੁਰੂ ਜੀ ਕੋਈ ਉੱਤਰ ਨਾ ਦਿੱਤਾ। ਅਗਲੇ ਰੋਜ਼ ਆਸਾ ਦੀ ਵਾਰ ਦੇ ਭੋਗ ਬਾਅਦ ਮੈਨੂੰ ਨੇੜੇ ਸੱਦ ਕਿਹੋ ਨੇ, ਤੂੰ ਮੱਘਰ ਸਿੰਘ ਨੂੰ ਲਿਆ, ਮੇਰੀ ਰਾਤ ਮਸਾਂ ਸੋਚਾਂ, ਚਿੰਤਾਵਾਂ ਵਿਚ ਲੰਘੀ ਹੈ। ਮੱਘਰ ਸਿੰਘ ਨੂੰ ਸਤਿਗੁਰੂ ਜੀ ਉਸ ਦੀ ਨੌਹਰੋਂ ਲਿਆਂਦੀ ਸਭ ਵਿਰਥਾ ਸੁਣ ਕਿਹਾ, ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ ਗੁਰੂ ਹਰੀ ਸਿੰਘ ਜੀ ਵਲ। ਅੰਨ ਭਾਵੇਂ ਮੋਤੀਆਂ ਦੇ ਮੁੱਲ ਮਿਲੇ ਪਰ ਸਿੱਖ ਭੁੱਖਾ ਨਾ ਰਹੇ। ਤੂੰ ਜਿਵੇਂ ਕਿਵੇਂ ਕਣਕ ਲੈ ਪਿਹਾ ਕੇ ਲੰਗਰ ਜੋਗ ਦੇਹ। ਤੇ ਹੋਰ ਦਾਲ ਥਿੰਧੇ ਦਾ ਖਰਚ ਸੰਕੋਚ ਕੇ ਕਰਨਾ। ਇਹ ਸੁਣ ਕੋਲੋਂ ਸੰਤ ਆਲਾ ਸਿੰਘ ਜੀ ਕਿਹਾ, ਜਦ ਅੰਨ ਮੋਤੀਆਂ ਦੇ ਮੁੱਲ ਲੈਣਾ ਹੈ, ਥਿੰਧਿਓਂ ਰੁਖਿਆਂ ਕਿਉਂ ਰਹਿਣਾ ਹੈ। ਇਹ ਸੁਣ ਸਤਿਗੁਰੂ ਜੀ ਬਿਗਸ ਕੇ ਕਿਹਾ, ਮੱਘਰ ਸਿੰਘ ਖ਼ਜ਼ਾਨੇ ਦੇ ਮੁਖਤਾਰਾਂ ਪਾਸੋਂ ਜਿੰਨੇ ਜੀਅ ਕਰਦਾ ਈ ਰੁਪਏ ਲੈ ਜਾ ਤੇ ਸਭ ਸਿੱਖਾਂ ਦਾ ਲੰਗਰ ਇਕ ਥਾਂ ਕਰ ਦੇਹ। ਤੇ ਘਿਓ ਥਿੰਧਾ ਵਿਚ ਡੋਬ ਡੋਬ ਕੇ ਪ੍ਰਸ਼ਾਦੇ ਸਭ ਸਿੱਖ ਛਕਣ।

ਇਨ੍ਹੀਂ ਦਿਨੀਂ ਸਤਿਗੁਰੂ ਜੀ ਦੇ ਖ਼ਜ਼ਾਨੇ ਜ਼ਮੀਨ ਬਾਬਤ ਦੇ (ਚੁਚਾਲ) ਮੁਖਤਾਰ, ਲੇਖੇ ਦੇਣ ਲੈਣ ਦੇ, ਬਲਰਾਜ ਸਿੰਘ ਵਹੀਲੇ ਦਾ ਤੇ ਦਰਸ਼ਨ ਸਿੰਘ ਗਿੱਲਾਂ ਦੇ ਸੀ। ਮੱਘਰ ਸਿੰਘ ਉਹਨਾਂ ਤੋਂ ਖੁਲ੍ਹੀ ਰਕਮ ਲੈ ਨੌਹਰ ਜਾ ਲਹਿਰ ਬਹਿਰ ਲਾਈ। ਪਹਿਲੋਂ ਜੋ ਬਾਣੀਏ ਸਿੱਖਾਂ ਨੂੰ ਪੰਜਾਬੋਂ

ਨੱਸ ਆਏ ਜਾਣ, ਮੇਹਣੇ ਮਾਰਦੇ ਸੀ ਸੋ ਸ: ਤੇਜਾ ਸਿੰਘ ਜੀ ਦੇ ਜਾਣ ਕਰ ਸ਼ਬਦ ਕੀਰਤਨ ਸੁਣ ਸ਼ਰਧਾਲੂ ਹੋ ਗਏ ਤੇ ਕੁਝ ਪਾਕਿਸਤਾਨ ਬਣਨ ਦੀ ਅਫਵਾਹੋਂ ਹਿੰਦੂ, ਤੁਰਕਾਂ ਦੇ ਫਸਾਦਾਂ ਦੇ ਡਰੋਂ ਭੀ ਸਿੱਖਾਂ ਨਾਲ ਹਿਤ ਕਰਨ ਲਗੇ। ਮੈਂ ਚੁਚਾਲ ਰਹਿੰਦਾ ਸਾਂ। ਮੇਰੇ ਜੀਅ ਨੇਹਰ ਆਇਆਂ ਜੇ ਕਹਿੰਦੇ ਛੋਲੇ ਨਹੀਂ ਛਕੀਦੇ, ਮੈਂ ਉੱਤਰ ਦੇਂਦਾ ਸਾਂ, ਸਤਿਗੁਰੂ ਜੀ ਚਿਰੋਕਣੇ ਕਹਿੰਦੇ ਸੀ, ਛੋਲੇ ਖਾਓ ਤੇ ਚੱਕੀ ਪੀਹਾ ਕਰੋ । ਤਦੋਂ ਨਾ ਬਚਨ ਮੰਨਿਆ, ਹੁਣ ਔਖ ਹੁੰਦਾ ਏ। ਅਜੇ ਭੀ ਚੱਕੀ ਪੀਹ ਕੇ ਛੋਲੇ ਖਾਓ। ਇਹ ਸੁਣ ਘਰ ਵਾਲੀ ਤੇ ਬੱਚੇ ਚੁੱਪ ਕਰ ਰਹਿੰਦੇ। ਸੰਤਾਂ ਪਿਛੇ ਖਾਇ ਘਨੇਰੀ ਵਾਲਾ ਸਬੱਬ ਲਗਾ। ਕਣਕ ਦੇ ਪੱਕੇ ਪ੍ਰਸ਼ਾਦੇ ਨੇਹਰ ਮਿਲਣ ਲਗੇ।

## ਇੰਤਕਾਲ ਤਸਦੀਕ

ਰਾਣੀ ੧੪ ਵੈਸਾਖ ਖਰੀਦੇ ਪਿੰਡਾਂ ਦਾ ਇੰਤਕਾਲ ਤਸਦੀਕ ਹੋਇਆ। ਪਟਵਾਰੀ ਤੇ ਕਾਨੂੰਗੋ ਸਿੱਖ ਸੀ, ਤਸੀਲਦਾਰ ਮੁਸਲਮਾਨ ਸੀ। ਪਟਵਾਰੀ ਨੇ ਚੁਚਾਲ ਆ ਪਤਾਸੇ ਵੰਡੇ ਤੇ ਕਿਹਾ, ਮੈਨੂੰ ਖਤਰਾ ਸੀ, ਮੱਤ ਕੋਈ ਵਿਘਨ ਪਏ। ਸਤਿਗੁਰੂ ਜੀ ਤੇ ਸਾਧਾਂ ਨੂੰ ਖੁਸ਼ ਹੋ ਮਿਲ ਮਿਲ ਵਧਾਈ ਭੀ ਦਿਤੀਓ ਸੂ। ਸਤਿਗੁਰੂ ਜੀ ਰਾਤ ਕਿਹਾ, ਹੁਣ ਕੁਝ ਖਤਰਾ ਹਕ ਸੁਬ੍ਹੇ ਦਾ ਘੱਟ ਗਿਆ ਹੈ। ਕਿਉਂਕਿ ਹੁਣ ਹੀ ਅਟਕ ਇੰਤਕਾਲ ਵੇਲੇ ਸਹਿਲ ਪੈ ਸਕਦੀ ਸੀ।

## ਖਰੀਆਂ ਖਰੀਆਂ

ਸਤਿਗੁਰੂ ਜੀ ੧੫ ਵੈਸਾਖ ਚੁਚਾਲ ਕੋਠੀਓਂ ਚੜ੍ਹਦੇ ਵਣ ਤਲੇ ਖਰੀਦੇ ਪਿੰਡਾਂ ਦੇ ਮੁਖੀ ਮੁਸਲਮਾਨ ਸੱਦੇ ਤੇ ਸਿੱਖ ਭੀ ਸੱਦੇ। ਕਿਹਾ, ਤੁਸਾਂ ਦੋਹਾਂ ਧਿਰਾਂ ਮੇਰੇ ਗਏ ਪਿਛੋਂ ਹਛਾ ਨਹੀਂ ਕੀਤਾ। ਸਿੱਖਾਂ ਤੇਜ਼ੀ ਤੇ ਕਰੜਾਈ ਕੀਤੀ ਹੈ, ਪਿੰਡ ਪਰ੍ਹੇ ਵਿਚ ਕੋਠੇ ਸੜੇ ਦਾ ਖਿਲਮਾਂ ਮੁਕਾਣਾ ਸੀ। ਤੇ ਤੁਸਾਂ ਭੀ ਸਰਕਾਰੇ ਅਰਜ਼ੀ ਦੇ ਹਾਕਮ ਸੱਦੇ ਹਨ ਤੇ ਪੰਚਾਇਤ ਆਪਣੇ ਹੀ ਬੰਦਿਆਂ ਦੀ ਬਣਾਈ ਹੈ, ਸਿੱਖ ਵਿਚ ਕੋਈ ਨਹੀਂ ਰਖਿਆ। ਸਣੇ ਹਾਕਮ ਨਹੀਂ ਸੋਚਿਆ ਕਿ ਇਹ ਭੀ ਹੁਣ ਮਾਲਕ ਹਨ। ਦੋਹਾਂ ਧਿਰਾਂ ਮਨ ਮਰਜ਼ੀ ਤੇ ਕਾਹਲੀ ਕਰ ਸਨੇਹ ਵਧਾਉਣ ਦੇ ਥਾਂ ਦੁਬਿਧਾ ਆਰੰਭ ਲਈ ਹੈ, ਹਛਾ ਨਹੀਂ ਕੀਤਾ। ਮੁਸਲਮਾਨਾਂ ਉੱਤਰ ਦਿੱਤਾ, ਕੋਠੇ ਸੜੇ ਦਾ ਹਰਜ ਭਰ ਰਹੇ, ਤਰਲੇ ਕਰ ਰਹੇ, ਪਰ ਘਸੀਟਾ ਸਿੰਘ ਨਾ ਟਲਿਆ ਤੇ ਸਾਨੂੰ ਫੂਕ ਦੇਣ ਦਾ ਦਾਬਾ ਮਾਰਿਆ। ਅਸਾਂ ਡਰਦਿਆਂ ਤਾਂ ਅਰਜ਼ੀ ਦਿੱਤੀ। ਆਪ ਦੇ ਆਉਣ ਦਾ ਪਤਾ ਨਹੀਂ ਸੀ, ਕਦੋਂ ਆਵੋ, ਨਾਲੇ ਸਿੱਖ ਆਖਦੇ ਹਨ ਅਸਾਂ ਤਮਾਕੂ ਨਹੀਂ ਏਥੇ ਬੀਜਣ ਦੇਣਾ ਫੱਕੀ ਤਮਾਕੂ ਦੀ ਬੀਜੀ ਸਾਡੀ ਪੁਟ ਸੁਟੀ ਹੈ। ਗਊ ਦੀ ਕੁਰਬਾਨੀ ਈਦ ਵਾਲੇ ਦਿਨ ਭੀ ਕਹਿੰਦੇ

ਹਨ ਨਹੀਂ ਕਰਨ ਦੇਣੀ। ਤੇ ਸ਼ਿਕਾਰ ਭੀ ਕਿਸੇ ਨੂੰ ਨਹੀਂ ਖੇਡਣ ਦੇਣਾ। ਅਸੀਂ ਇਹ ਗੱਲਾਂ ਕਰਨ ਤੋਂ ਬਿਨਾ ਰਹਿ ਨਹੀਂ ਸਕਦੇ। ਤਮਾਕੂ ਪੀਣ ਦੀ ਆਦਤ ਪਈ ਹੋਈ ਏ ਤੇ ਸ਼ਿਕਾਰ ਕੁਰਬਾਨੀ ਸਾਡੀ ਸ਼ਰਾਹ ਵਿਚ ਜਾਇਜ਼ ਹੈ। ਪੰਚਾਇਤ ਇਨ੍ਹਾਂ ਤੋਂ ਡਰਦਿਆਂ ਅੜਰੀ ਬਣਾਈ ਹੈ। ਇਹ ਢਲਦੇ ਰਲਦੇ ਨਹੀਂ ਸਾਡੇ ਨਾਲ। ਕਈ ਸਿੱਖਾਂ ਇਹ ਭੀ ਗੱਲ ਆਖੀ ਹੈ ਜੇ ਤੁਸੀਂ ਗਊ ਮਾਰੋਗੇ, ਅਸੀਂ ਸੂਰ ਲਿਆ ਮਾਰਾਂਗੇ। ਅਸਾਂ ਸੋਚਿਆ, ਸ਼ਾਇਦ ਕੋਈ ਚੰਦ ਚਾੜ੍ਹਨ ਤਾਂ ਸਾਂਬਾ ਕੀਤਾ ਏ।

ਤੁਸੀਂ ਸਾਡੇ ਤੇ ਨਰਮ ਸੁਭਾ ਦੇ ਸਿੱਖ ਲਾਓ। ਸਤਿਗੁਰੂ ਜੀ ਘਸੀਟਾ ਸਿੰਘ ਨੂੰ ਖੜਾ ਕਰ ਕਿਹਾ, ਤੁਸੀਂ ਜੋ ਚਾਹੋ ਇਸ ਨੂੰ ਡੰਨ ਲਾਓ ਤੇ ਜੋ ਤੁਸਾਂ ਗਲਤੀ ਕੀਤੀ ਹੈ, ਉਸ ਦਾ ਡੰਨ ਮੈਂ ਤੁਹਾਨੂੰ ਕੀ ਲਾਵਾਂ। ਵੇਖੋ, ਅਹਿਲੀ ਦਾ ਤੁਹਾਡੇ ਵਿਚੋਂ ਕੋਈ ਆਇਆ ਧੀ ਦੇ ਵਿਆਹ ਲਈ ਮੈਂ ਦਾਣੇ ਮੁੱਲ ਭੀ ਤੇ ਮੁਫਤ ਭੀ ਦਿੱਤੇ। ਪਰ ਉਸ ਨਕੋੜੇ ਗਊ ਮਾਰ ਜਨੇਤ ਨੂੰ ਖਵਾਈ। ਗਊ ਰੱਖਿਆ ਬਦਲੇ ਸਾਡੇ ਸਿੱਖ ਫਾਹੇ ਆਏ, ਤੋਪਾਂ ਅਗੇ ਉਡੇ, ਤੇ ਸਤਿਗੁਰੂ ਜੀ ਬਦੇਸ ਗਏ। ਪਰ ਗਊ ਹੱਤਿਆ ਨਾ ਜਰ ਸਕੇ। ਤੁਸਾਂ ਉਹੋ ਕੰਮ ਸਾਡੇ ਪਿੰਡ ਕੀਤਾ ਤੇ ਪਿੰਡਾਂ ਵਿਚ ਅਗੋਂ ਕਰਨਾ ਚਾਹੁੰਦੇ ਹੋ। ਜੇ ਸਿੱਖਾਂ ਕੁਝ ਤੇਜ਼ੀ ਕਰੜਾਈ ਕੀਤੀ ਹੈ ਤਾਂ ਜ਼ੇਰਾ ਭੀ ਕੀਤਾ ਹੈ। ਨਹੀਂ ਤੇ ਉਸ ਗਊ ਘਾਤ ਕਰਨ ਵਾਲੇ ਨੂੰ ਮਾਰ ਭੀ ਦੇਂਦੇ ਤਾਂ ਕੀ ਸੀ। ਸ਼ਾਇਦ ਵੇਲੇ ਨਾਲ ਪਤਾ ਨਹੀਂ ਨੇ ਲਗਾ। ਤੇ ਸ਼ਿਕਾਰ ਤੇ ਅਸੀਂ ਨਹਿਰ ਤੇ ਬੀੜ ਵਿਚ ਭੀ ਨਹੀਂ ਕਰਨ ਦੇਂਦੇ ਰਹੇ ਅੱਖ ਸਹਾਰੇ। ਲਾਖਣੇ ਦੇ ਇਕ ਸਿੱਖ ਦੇ ਖੂਹ ਤੇ ਤਸੀਲਦਾਰ ਸ਼ਿਕਾਰ ਖੇਡਣ ਗਿਆ, ਸਿੱਖ ਰੋਕਿਆ, ਉਹ ਨਾ ਰੁਕਿਆ। ਸਿੱਖ ਉਸ ਨੂੰ ਮਾਰ ਦਿੱਤਾ ਤੇ ਫਾਹੇ ਲਗ ਗਿਆ। ਪਰ ਲਾਖਣੇ ਦੀ ਜੂਹ ਵਿਚ ਸ਼ਿਕਾਰ ਮਾਰਨਾ ਰੁਕ ਗਿਆ। ਅਸੀਂ ਏਥੇ ਕਿਵੇਂ ਜਾਨਵਰ ਮਾਰਨ ਦੇਈਏ। ਤੁਸੀਂ ਦੱਸੋ ਤੁਸਾਂ ਗਊ ਕਿਉਂ ਮਾਰੀ ਸਾਡੇ ਪਿੰਡਾਂ ਵਿਚ। ਮੁਸਲਮਾਨਾਂ ਕਿਹਾ, ਸਾਂਡੀ ਸ਼ਰਾਹ ਵਿਚ ਜਾਇਜ਼ ਹੈ। ਇਹ ਸੁਣ ਸਤਿਗੁਰੂ ਜੀ ਘਸੀਟਾ ਸਿੰਘ ਨੂੰ ਕਿਹਾ, ਬਹਿ ਜਾ। ਤੇ ਉਨ੍ਹਾਂ ਨੂੰ ਕਿਹਾ, ਜਿਵੇਂ ਇੰਦਰ ਸਿੰਘ ਚੱਕਰਵਰਤੀ ਮੇਰੇ ਕਹੇ ਰਮਦਾਸੀਏ ਅਗੇ ਪੱਗ ਲਾਹ ਬਹਿ ਗਿਆ ਸੀ ਕਿਉਂਕਿ ਉਸ ਨੇ ਸਰਕਾਰੇ ਅਰਜ਼ੀ ਦਿੱਤੀ ਸੀ, ਰਵਿਦਾਸੀਏ ਤੇ। ਤਿਵੇਂ ਵੇਖੋ ਘਸੀਟਾ ਸਿੰਘ ਮੇਰੇ ਕਹੇ ਤੁਹਾਡੇ ਅਗੇ ਹੋ ਖੜਾ ਹੈ। ਕੂਕੇ ਗਲਤੀ ਮੰਨਣੋਂ ਤੇ ਮੇਰੇ ਕਹੇ ਤੋਂ ਕਦੇ ਨਹੀਂ ਅਝਕਦੇ। ਜੇ ਤੁਸਾਂ ਆਪਣੀ ਮਤ ਹੀ ਵਰਤਣੀ ਹੈ ਤਾਂ ਮੈਂ ਕਿਉਂ ਸੋਨੇ ਵਰਗੇ ਸਿੱਖ ਨੂੰ ਤੁਹਾਡੇ ਅਗੇ ਖੜ੍ਹਾ ਕਰਾਂ। ਤੁਸਾਂ ਉਹ ਗੱਲ ਕੀਤੀ ਹੈ ਗੁਰੂ ਹਰੀ ਸਿੰਘ ਜੀ ਸਮੇਂ ਸੁਹੇਲ ਸਿੰਘ ਬਿਲਗੇ ਦੇ ਨੂੰ ਭੈਣੀ ਸਾਹਿਬ ਇਕ ਸਿੱਖ ਨੇ ਬਹੁਤ ਦੁਖਾਇਆ। ਗੁਰੂ ਹਰੀ ਸਿੰਘ ਜੀ ਕਸੂਰੀ ਸਿੱਖ ਨੂੰ ਛਟੀ ਲੈ ਮਾਰਨ ਪਏ ਤਾਂ ਸੁਹੇਲ ਸਿੰਘ ਭੀ ਮਾਰਨ ਪੈ ਗਿਆ। ਤਾਂ ਗੁਰੂ ਜੀ ਛਟੀ ਸੁਟ ਕਿਹਾ, ਜੇ ਤੂੰ ਆਪ ਹੀ ਲਗ ਪੈਣਾ ਸੀ ਤਾਂ ਮੇਰੀ ਕੀ ਲੋੜ ਏ। ਤਿਵੇਂ ਮੈਂ ਭੀ ਕਿਸੇ ਸਿੱਖ ਨੂੰ ਤੁਹਾਡੇ ਤੋਂ ਕਿਉਂ ਤਾੜਾਂ। ਹਾਂ, ਜੇ ਤੁਸੀਂ ਅਗੋਂ ਸਾਫ ਹੋ ਜਾਓ ਤੇ ਐਸਾ ਕੰਮ ਨਾ ਕਰੋ ਜੋ ਸਾਡੇ ਧਰਮ ਦੇ ਵਿਰੁਧ ਹੋਵੇ, ਤਾਂ ਮੈਂ ਭੀ ਤੁਹਾਡੇ ਨਾਲ ਢਲ ਸਕਦਾ ਹਾਂ। ਜੇ ਨਾ ਤੁਸੀਂ

ਮੁੜੋ ਤਾਂ ਤੁਹਾਡੀ ਸਾਡੀ ਕੋਈ ਸੁਲਾਹ ਨਹੀਂ। ਗਊ ਮਾਰਨੀ ਰਸੂਲ ਦਾ ਜ਼ਰੂਰੀ ਹੁਕਮ ਨਹੀਂ।

ਮੁਸਲਮਾਨ, ਪਰਸੋਂ ਸਲਾਹ ਕਰ ਦੱਸਾਂਗੇ, ਕਹਿ ਤੇ ਘਸੀਟਾ ਸਿੰਘ ਨੂੰ ਸਾਡੇ ਵਲੋਂ ਮੁਆਫੀ ਏ ਕਹਿ, ਪੇਸ਼ੀ ਦੀ ਨਿਮਾਜ਼ ਪੜ੍ਹਨ ਚਲੇ ਗਏ। ਸਤਿਗੁਰੂ ਜੀ ਕਿਹਾ, ਵੇਖੋ ਇਨ੍ਹਾਂ ਨੂੰ ਇਹੋ ਗੱਲ ਉੱਚਾ ਲਿਜਾ ਰਹੀ ਹੈ। ਇਕ ਇਕੱਠੇ ਹੋ ਮਤਾ ਕਰ ਲੈਂਦੇ ਹਨ, ਦੂਜਾ ਮਜ਼ਹਬੀ ਸਪਿਰਿਟ ਵਧਦੀ ਹੈ। ਸਾਨੂੰ ਇਹ ਸਿਖਿਆ ਲੈਣੀ ਚਾਹੀਦੀ ਏ, ਇਨ੍ਹਾਂ ਦੀ ਨਿਮਾਜ਼ ਪੜ੍ਹਨ ਦੀ ਪਰਪਾਟੀਓਂ।

ਚੰਨਣ ਸਿੰਘ ਬਰਾਜ ਵਾਲੇ ਦਾ ਰਸੂਖ ਤੇ ਲਿਹਾਜ਼ ਬਹੁਤ ਸੀ। ਸੋ ਭੀ ਹੇਤ ਭੇਤ ਦਾ ਬਹੁਤ ਕੰਮ ਕਰਦਾ ਸੀ। ਤੇ ਰੁਕਨਾ ਇਕ ਮੁਸਲਮਾਨ ਜੋ ਸੇਠਾਂ ਵੇਲੇ ਭੀ ਬੌਲ੍ਹਾਂ ਤੇ ਖੇਤਾਂ ਦੇ ਖਿਆਲ ਲਈ ਨੌਕਰ ਰਹਿੰਦਾ ਸੀ ਸੋ ਭੀ ਸਿੱਖਾਂ ਨੂੰ ਖਾਸ ਕਰ ਕੇ ਘਸੀਟਾ ਸਿੰਘ ਨੂੰ ਬਹੁਤ ਭੇਤ ਦੇਂਦਾ ਸੀ। ਉਸ ਨੂੰ ਖਾਣ ਵਰਤਣ ਲਈ ਕੁਝ ਲਿਹਾਜ਼ ਕਰ ਸਿੱਖ ਖੁਲ੍ਹਾ ਦੇਂਦੇ ਸੀ। ਉਹ ਪਾਕਿਸਤਾਨ ਬਣੇ ਬਾਅਦ ਹੋਰੀ ਕਾਫਲੇ ਨਾਲ ਰਲ ਗਿਆ ਸੀ। ਪਹਿਲੋਂ ਸਾਡੇ ਕੋਲ ਹੀ ਰਹਿ ਗਿਆ ਸੀ।

ਮੁਸਲਮਾਨਾਂ ਪੇਸ਼ੀ ਦੀ ਨਿਮਾਜ਼ ਪੜ੍ਹ ਜਗਮਲੇਰੇ ਇਕੱਠੇ ਹੋਣ ਦਾ ਮਤਾ ਕੀਤਾ। ਰਾਤ ਘੜੀਆਂ ਅਨਘੜੀਆਂ ਕਰ ਸੁਣ ਇਹ ਸਲਾਹ ਕੀਤੀ ਕਿ ਜੋ ਅਸੀਂ ਸਿੱਖਾਂ ਤੇ ਗਿਲਾ ਕਰਦੇ ਸਾਂ ਠੀਕ ਨਾ ਸੀ। ਕਰਾਂਦਾ ਤੇ ਸਭ ਕੁਝ ਸਾਡੇ ਨਾਲ ਗੁਰੂ ਬਾਵਾ ਹੀ ਏ। ਭਾਵੇਂ ਮਰੋ ਭਾਵੇਂ ਬਚੋ, ਸਿੱਖਾਂ ਨਾਲ ਸੁਲਾਹ ਨਾ ਕਰੋ ਤੇ ਹਾਕਮਾਂ ਕੋਲ ਕੂਕੋ ਕਿ ਸਾਨੂੰ ਸਿੱਖ ਤੰਗ ਕਰਦੇ ਹਨ। ਜਿਸ ਬਾਣੀਏ ਦਾ ਕੋਠਾ ਸੜਿਆ ਸੀ, ਉਸ ਨੂੰ ਦਬਾਇਆ ਕਿ ਤੂੰ ਸਾਡੇ ਹੱਕ ਵਿਚ ਨਹੀਂ ਬੋਲਿਆ ਤੇ ਹੋਰ ਬਾਣੀਆਂ ਨੂੰ ਭੀ ਝਿੜਕਿਓ ਨੇ, ਤੁਸੀਂ ਸਿੱਖਾਂ ਦੇ ਨਾਲ ਕਿਉਂ ਬੋਲਦੇ ਹੋ। ਮੁਸਲਮਾਨਾਂ ਨੂੰ ਫਿਕਰ ਪਿਆ ਤੇ ਘਸੀਟਾ ਸਿੰਘ ਦੇ ਮਨ ਤੇ ਜੋ ਉਕ ਕੀਤੀ ਦਾ ਬੋਝ ਸੀ, ਹੁਕਮ ਮੰਨ ਹੌਲਾ ਹੋਇਆ। ਸੰਤ ਜੀ ਤੇ ਸੂਬਾ ਜੀ ਭੀ ਸਤਿਗੁਰੂ ਜੀ ਦੇ ਆਇਆਂ ਟਿੱਬੀਓਂ ਆ ਗਏ ਸੀ।

ਸਤਿਗੁਰੂ ਜੀ ਸੰਤ ਆਲਾ ਸਿੰਘ ਜੀ, ਚੰਨਣ ਸਿੰਘ, ਮੁਕੰਦ ਸਿੰਘ, ਤਰਨ ਸਿੰਘ, ਰਤਨ ਸਿੰਘ ਜੀ ਲਾਂਗਰੀ, ਲਾਲ ਸਿੰਘ ਜੀ ਡਰਾਇਵਰ ਨੂੰ ਨਾਲ ਲੈ ਫੌਜੀ ਲਾਰੀ ਤੇ ਬਰਾਨਾ ਪਾਸਾ ਵੇਖਦੇ ਕੰਜਰਵਾਲੇ ਹੋ ਜਗਮਲੇਰੇ ਆਏ ਜੰਗਲ ਦੇਖਦੇ। ਪੁਰਾਣੇ ਸਾਧੂਆਂ ਦੇ ਤੇ ਭਾਣੇ ਦੇ ਬਚਨ ਕਰਦੇ। ਇਸ ਪਾਸੇ ਤੇ ਲਾਹੌਰੋਂ ਪਾਰ ਦੇ ਜ਼ਿਲਿਆਂ ਦੀ ਬੀਤਦੀ ਹਾਲਤ ਤੇ ਵਿਚਾਰ ਕਰਦੇ। ਪਾਕਿਸਤਾਨ ਬਣਨ ਤੇ ਹਲਚਲ ਹੋਣ ਦੇ ਬਚਨ ਕਰਦਿਆਂ ਕਿਹਾ, ਜੋ ਸਤਿਗੁਰੂ ਰਾਮ ਸਿੰਘ ਜੀ ਗੋਰੇ ਨੂੰ ਕਿਹਾ ਸੀ, ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ, ਤੇ ਜੋ ਤੇਰੇ ਆਖੇ ਲਗ ਸਾਡੇ ਉਲਟ ਹੋਏ ਹਨ, ਸਭ ਤੇਰੇ ਉਲਟ ਹੋਣਗੇ। ਤੇ ਨਾਨੂ ਸਿੰਘ ਨੂੰ ਜੋ ਸਤਿਗੁਰਾਂ ਕਿਹਾ

ਜੱਸੂ-ਜੀਵਨ ਅਤੇ ਨਾਨੂੰ ਸਿੰਘ ਨੂੰ ਸਤਿਗੁਰਾਂ ਕਿਹਾ ਸੀ ਵੇਖ ਲਾਨੂੰ ਸਿੰਘਾ ਵੇਖ 

ਸੀ, ਵੇਖ ਲਾਹੌਰ ਤੇ ਅੰਮ੍ਰਿਤਸਰ ਨੂੰ ਅੱਗ ਲਗੀ। ਅਰਥਾਤ ਸੋ ਹਿੰਦੂ ਮੁਸਲਮਾਨਾਂ ਨੂੰ ਈਰਖਾ ਦੀ ਅੱਗ ਵੀ ਲਗੀ ਹੈ ਤੇ ਸ਼ਹਿਰ ਭੀ ਸੜ ਰਹੇ ਹਨ। ਸੋ ਸਮਾਂ ਸਿਰ ਤੇ ਆਇਆ ਹੈ। ਤੇ ਬਚਨ ਕੀਤੋ ਨੇ, ਜੋ ਗੁਲਾਬ ਸਿੰਘ ਮਸਤ ਵਰਨਾਂ ਦੇ ਖੂਹ ਤੇ ਮਗਨ ਅੰਦਰ ਪਿਆ ਹੈ, ਵੇਖੀਏ ਇਸ ਹਲਚਲ ਦੀ ਹਨੇਰੀ ਵਿਚ ਭੀ ਓਵੇਂ ਹੀ ਮਗਨ ਰਹਿੰਦਾ ਹੈ ਕਿ ਹਲਚਲ ਪੈਂਦੀ ਸੁ ਬਿਰਤੀ ਵਿਚ। ਬਚਨ ਕੀਤਾ ਘਸੀਟਾ ਸਿੰਘ ਨੇ ਗਲਤੀ ਕਰ ਕੇ ਲੀਗੀਆਂ ਨੂੰ ਆਪਣੇ ਖਿਲਾਫ ਬੋਲਣ ਦਾ ਮੌਕਾ ਦੇ ਦਿੱਤਾ ਹੈ। ਦੁਸ਼ਮਣ ਨੂੰ ਮਾਰਨ ਨਾਲੋਂ ਉਸ ਦੇ ਵਾਰੋਂ ਬਚਣਾ ਤੇ ਉਸ ਨੂੰ ਵਾਰ ਕਰਨ ਦਾ ਮੌਕਾ ਹੀ ਨਾ ਦੇਣਾ ਇਸੇ ਵਾਸਤੇ ਆਖਦੇ ਹਨ ਔਖਾ ਹੈ। ਤੇ ਜ਼ਿਮੀਂਦਾਰ ਇਹ ਮੌਕਾ ਵਿਰੋਧੀ ਨੂੰ ਉਚੇਚਾ ਕਮਅਕਲੀ ਕਰ ਦੇਂਦੇ ਹਨ।

੧੫ ਵੈਸਾਖ ਹੀ ਹਰੀ ਸਿੰਘ ਦੂਹੇਵਾਲੀ ਜ਼ਿਲ੍ਹਾ ਫੀਰੋਜ਼ਪੁਰੇ ਦੇ ਨਮਿਤ ਦਲੇ ਦਿਨ ਨਿੱਤ ਘੰਟਾ ਨਾਮ ਸਿਮਰਨ ਤੋਂ ਬਾਅਦ ਭੋਗ ਪਾਇ ਚੁਚਾਲ। ਸਤਿਗੁਰੂ ਜੀ ਉਸ ਦੀ ਸੁਪੱਤਨੀ ਦੀ ਸਿਫਤ ਕੀਤੀ ਕਿ ਬੀਮਾਰ ਪਏ ਤੇ ਇਸ ਬੀਬੀ ਨੇ ਉਸ ਦੀ ਬੜੀ ਸੇਵਾ ਕੀਤੀ ਹੈ ਤੇ ਕਿਹਾ, ਹਰੀ ਸਿੰਘ ਬੜਾ ਚੰਗਾ ਸਾਧੂ ਸੀ। ਤਿੰਨ ਵਸਾਖ ਚੁਚਾਲ ਹੀ ਚੜ੍ਹਿਆ ਸੀ ਤੇ ਸੰਗਤ ਨੇ ਸ਼ਬਦ ਪੜ੍ਹਦਿਆਂ ਚੁਚਾਲੋਂ ਦਖਣ ਸਸਕਾਰ ਕੀਤਾ ਸੀ।

ਸਤਿਗੁਰੂ ਜੀ ਦੇ ਹਜ਼ੂਰ ਆਸਾ ਦੀ ਵਾਰ ਲਗਦੀ ਚੁਚਾਲ। ਨਾਮ ਸਿਮਰਨ ਹੁੰਦਾ ਪਿਛਲੇ ਪਹਿਰ, ਰਾਤ ਦੀਵਾਨ ਲਗਦਾ, ਜ਼ਮੀਨਾਂ ਦੇ ਕਾਗਤਾਂ ਤੋਂ ਰਕਮਾਂ ਤੇ ਸਿੱਖਾਂ ਦੀ ਪੜਤਾਲ ਕਰਦੇ ਸਤਿਗੁਰੂ ਜੀ। ਕਈ ਸਿੱਖ ਚੁਪ ਕੀਤੇ ਚਲੇ ਭੀ ਜਾਂਦੇ, ਕਿਉਂਕਿ ਇਥੇ ਗਰਮੀ ਬਹੁਤ ਸੀ। ਭੁੱਖ ਤੇਹ ਨਾਲ ਮਾੜੇ ਪਸ਼ੂ ਜੰਗਲ ਵਿਚ ਮਰਦੇ ਸੀ। ਕਈ ਸਿੱਖ ਗੜਵੇ ਭਰ ਜਲ ਲਿਆ ਪਿਆਂਦੇ ਸੀ। ਵੱਟਾਂ ਤੋਂ ਸੁੰਡੀਆਂ ਕਿਰਦੀਆਂ ਸੀ ਤੇ ਧੁੱਪ ਬਹੁਤ ਤੇ ਪਾਣੀ ਦਾ ਤੋੜਾ ਸੀ। ਕਈ ਸਿੱਖ ਕੀਤੇ ਬਚਨ ਤੋਂ ਫਿਰ, ਆਉਂਦੇ ਭੀ ਨਾ ਸੀ ਦੇਸੋਂ। ਕਈਆਂ ਮੁੰਡੇ ਤੇ ਵਡੇਰੇ ਹੀ ਘੱਲ ਦਿੱਤੇ ਹੋਏ ਸੀ। ਹਾਜ਼ਰੀ ਵੇਲੇ ਬਹੁਤ ਘੱਟ ਮਾਲਕ ਆਏ ਜਾਣ, ਵਿਚੋਂ ਕੁਝ ਜ਼ਮੀਨ ਜ਼ਬਤ ਕਰਨ ਦਾ ਭੀ ਹੁਕਮ ਕਰਦੇ ਕਿਉਂਕਿ ਸਤਿਗੁਰੂ ਜੀ ਪਹਿਲੋਂ ਸਭ ਨੂੰ ਕਹਿ ਲਿਆ ਹੋਇਆ ਸੀ ਓਥੇ ਰਹਿਣਾ ਤੇ ਖਹਿਣਾ ਭੀ ਪਵੇਗਾ। ਏਧਰ ਦੀ ਤੰਗੀ ਸਿੱਖ ਸੋਚਦੇ ਸੀ। ਪਰ ਜੋ ਓਧਰ ਹੋਈ ਸੀ, ਸੋ ਭੁਲ ਤੇ ਭੁਲ ਹੀ ਕਰਦੇ ਸੀ।

## ਆਜ਼ਾਦ ਹਿੰਦ ਫੌਜ ਦਾ ਪ੍ਰੀਤਮ ਦੀ ਸੋਅ ਪਜੌਬੀ ਸਿੰਘ ਕੈਦੀ ਨੂੰ ਦਰਸ਼ਨ

ਸਤਿਗੁਰੂ ਜੀ ਚੁਚਾਲ ਦੁਪਹਿਰੇ ਇਸ਼ਨਾਨ ਕਰ ਪ੍ਰਸ਼ਾਦਿ ਛਕ ਬੈਠੇ ਸਾਧਾਂ ਨਾਲ ਸਤਿਸੰਗ ਦੇ ਬਚਨ ਕਰ ਰਹੇ ਸੀ। ਅਮਰ ਸਿੰਘ ਜੀ ਚੇਲੇ ਕਿਆਂ ਵਾਲਿਆਂ ਬਚਨ ਕੀਤਾ ਮੈਨੂੰ ਰਾਵਲਪਿੰਡੀ ਇਕ ਫੌਜੀ ਮਿਲਿਆ ਸੀ। ਜੋ ਜਾਪਾਨ ਵਲ ਕੈਦ ਰਿਹਾ ਸੀ। ਉਸ ਦਸਿਆ ਸੀ, ਓਧਰ ਦੇ ਲੋਕ ਕਹਿੰਦੇ ਸੀ ਏਧਰ ਪੰਜਾਬ ਦਾ ਗੁਰੂ ਰਹਿੰਦਾ ਹੈ। ਲੋਕ ਉਸ ਨੂੰ ਕੁਮਲੀ ਵਾਲਾ

ਆਖਦੇ ਹਨ। ਅਸਾਂ ਕਿਹਾ, ਸਾਨੂੰ ਭੀ ਦਰਸ਼ਨ ਕਰਾਓ। ਉਨ੍ਹਾਂ ਕਿਹਾ, ਪੰਜਾਬੀ ਨੂੰ ਹੁਕਮ ਨਹੀਂ ਤੇ ਉਸ ਦੱਸਿਆ ਅਸਾਂ ਫੌਜੀਆਂ ਰਲ ਕੜਾਹ ਪ੍ਰਸ਼ਾਦਿ ਕਰਾਇਆ ਸੀ ਤੇ ਉਨ੍ਹਾਂ ਤੋਂ ਸਤਿਗੁਰਾਂ ਦੀ ਫੋਟੋ ਮੰਗੀ ਸੀ ਜੋ ਉਹ ਲੋਕ ਸਾਹਵੇਂ ਧਰ ਭਜਨ ਕਰਦੇ ਸੀ। ਉਨ੍ਹਾਂ ਕਿਹਾ, ਜਾਨ ਤੋਂ ਪਿਆਰੀ ਹੈ, ਇਹ ਨਹੀਂ ਦੇਂਦੇ ਪਰ ਹੁਣ ਜਦ ਆਏ ਤੁਹਾਨੂੰ ਦਰਸ਼ਨ ਕਰਾਵਾਂਗੇ। ਸਾਡੇ ਭਾਗ ਭੈੜੇ, ਸਾਨੂੰ ਕੇਦੋਂ ਛੁਟੀ ਹੋਈ ਤੇ ਏਧਰ ਟੁਰ ਆਏ। ਇਹ ਸੁਣ ਸਤਿਗੁਰੂ ਜੀ ਹਉਕਾ ਭਰ ਬਚਨ ਕੀਤਾ, ਸੋਆਂ ਤੇ ਆਉਂਦੀਆਂ ਹਨ, ਜੇ ਦਰਸ਼ਨ ਭੀ ਨਸੀਬ ਹੋਵੇ।

(ਆਸ) ਸਤਿਗੁਰੂ ਰਾਮ ਸਿੰਘ ਜੀ ਦੇ ਅਗਿਆਤ ਹੋਣ ਬਾਅਦ ਅੰਗਰੇਜ਼ ਨੇ ਗੁਰੂ ਹਰੀ ਸਿੰਘ ਜੀ ਨੂੰ ਇਕ ਛੋਟਾ ਜਿਹਾ ਕੁੜਤਾ ਲਿਆ ਦੇ ਕਿਹਾ ਸੀ, ਇਹ ਤੁਹਾਡੇ ਭਾਈ ਦਾ ਹੈ ਤਾਂ ਗੁਰੂ ਜੀ ਕਿਹਾ ਸੀ ਇਹ ਤੇ ਛੋਟਾ ਜਿਹਾ ਹੈ। ਜੇ ਸੱਚੇ ਹੋ ਤਾਂ ਉਨ੍ਹਾਂ ਦਾ ਗੜਵਾ, ਗੁਟਕਾ, ਆਸਣ, ਪਊਏ, ਮਾਲਾ ਤੇ ਕੰਬਲ ਦਿਓ। ਅਰਜ਼ੀਆਂ ਭੀ ਜਿਲ੍ਹੇ ਵਿਚ ਦਿੱਤੀਆਂ, ਕਿਸੇ ਉਤਰ ਨਾ ਦਿੱਤਾ। ਦੇਂਦੇ ਭੀ ਕੀ, ਸਤਿਗੁਰੂ ਜੀ ਤੇ ਇਨ੍ਹਾਂ ਤੋਂ ਅਲੋਪ ਹੀ ਹੋ ਗਏ ਸੀ। ਸੁਹੇਵੇ ਸਾਹਿਬ ਪਾਠ ਕਰਦਿਆਂ ਸਮੇਂ ਕਾਲਾ ਸਿੰਘ ਜੰਜਾਤੇ ਵਾਲੇ ਨੂੰ ਟਿੱਬਿਆਂ ਵਿਚ ਦਰਸ਼ਨ ਦੂਰ ਦੂਰ ਹੁੰਦਾ ਰਿਹਾ ਸੀ। ਤੇ ਦੇਰ ਹੋਣ ਕਰ ਰੇਲ ਭੀ ਸਤਿਗੁਰਾਂ ਉਸ ਦੇ ਥਾਂ ਲਾਈ ਸੀ। ਮਿਲਖਾ ਸਿੰਘ ਮਸਤ ਦੇਹ ਦੇ ਨੂੰ ਮੁਕਤਸਰ ਹੋਲੇ ਤੇ ਦਾੜ੍ਹਾ ਢਕੇ ਸਰੂਪ ਵਿਚ ਸਤਿਗੁਰਾਂ ਦਰਸ਼ਨ ਦਿੱਤਾ ਸੀ। ਤੇ ਨਰਾਇਣ ਸਿੰਘ ਕੱਕੜਾਂ ਦੇ, ਸਿੰਞਾਣ ਕਰਨੀ ਚਾਹੀ ਤਾਂ ਮੇਲੇ ਦੀ ਭੀੜ ਵਿਚ ਹੀ ਮਿਲ ਗਏ ਸੀ। ਦੀਵਾਨ ਵਿਚ ਮੁਕਤਸਰ ਝੂਣਾ ਆਇਆ ਸੀ ਤੇ ਸਭ ਮਸਤ ਹੋ ਗਏ ਸੀ। ਸਤਿਗੁਰੂ ਜੀ ਜੇ ਵਿਚ ਨਾ ਆਉਣ ਤਾਂ ਰਸ ਕਿਸੇ ਵਸਤ ਵਿਚ, ਮੇਲੇ ਵਿਚ, ਨਹੀਂ ਪੈਂਦਾ।

ਸਤਿਗੁਰਾਂ ਬਚਨ ਕੀਤਾ, ਸਤਿਗੁਰਾਂ ਦੇ ਤਾਂ ਸਿੱਖ ਝੂਠਾ ਬਚਨ ਨਹੀਂ ਕਰਦੇ ਤੇ ਕਿਸੇ ਦੀ ਮਜੂਰੀ ਨਹੀਂ ਰਖਦੇ ਤਾਂ ਸਤਿਗੁਰੂ ਆਪ ਆਪਣੇ ਕੀਤੇ ਹੁਕਮ ਤੇ ਬਚਨਾਂ ਦੀ ਕਿਵੇਂ ਨਾ ਕਦਰ ਪਾਉਣਗੇ? ਜ਼ਰੂਰ ਹੀ ਦਰਸ਼ਨ ਦੇਣਗੇ। ਤੇ ਗੁਰੂ ਹਰੀ ਸਿੰਘ ਜੀ ਤੋਂ ਜੋ ਹੁਣ ਤਕ ਉਨ੍ਹਾਂ ਦੇ ਹੁਕਮ ਨਾਲ ਜੋ ਪਾਠ ਭਜਨ ਭਗਤੀਆਂ ਹੋ ਰਹੀਆਂ ਹਨ, ਉਸ ਦਾ ਇਵਜ਼ ਤੇ ਕੀਤੇ ਬਚਨਾਂ ਕਰ ਕਿਰਪਾ ਕਰਕੇ ਦਰਸ਼ਨ ਦੇਣਗੇ। ਸੰਤ ਮੰਗਲ ਸਿੰਘ ਜੀ ਰਾਮ ਟਾਹਲੀ ਵਾਲਿਆਂ ਨੇ ਬੁਲਾਕਾ ਸਿੰਘ ਨਾਲ ਬਚਨ ਕੀਤਾ ਸੀ ਤੂੰ ਆਵੇਂਗਾ ਤਾਂ ਚੜ੍ਹਾਂਗੇ। ਉਹ ਅਗਲੇ ਰੋਜ਼ ਦੇਰ ਨਾਲ ਆਇਆ, ਉਹਦੇ ਆਇਆਂ ਹੀ ਚੜ੍ਹੇ। ਇਕ ਉਹਨਾਂ ਦੀ ਗਊ ਚਾਰਦੇ ਦੇ ਚਿਤ ਵਿਚ ਆਈ, ਸੰਤਾਂ ਤੋਂ ਮਜੂਰੀ ਲੈਣੀ ਸੀ, ਸੰਤ ਚੜ੍ਹ ਗਏ ਹਨ। ਪਹਿਰ ਬਾਅਦ ਸੰਤ ਜੀਵਤ ਹੋਏ ਤੇ ਕਿਹਾ, ਮੇਰੀ ਗਊ ਚਾਰਨ ਵਾਲੇ ਨੂੰ ਸੱਦੋ। ਉਸ ਆਇ ਨੂੰ ਸੰਤ ਜੀ ਗਊ ਹੀ ਦੇ ਦਿੱਤੀ ਤੇ ਕਿਹਾ ਤੇਰੀ ਮਜੂਰੀ ਦੇਣ ਲਈ ਦਰਗਾਹੋਂ ਜਾ ਪਰਤੇ ਹਾਂ। ਇਤਿਆਦਿ ਬਚਨ ਕਰਦੇ ਸਤਿਗੁਰੂ ਜੀ ਵੈਰਾਗੀ ਹੋ ਗਏ ਤੇ ਹੋਰ ਕਈ ਸਿੱਖ ਭੀ ਵੈਰਾਗ ਕਰਨ ਲਗ ਪਏ। ਕਈਆਂ ਦੀਆਂ ਰੋਣ ਦੀਆਂ

ਚੀਕਾਂ ਤਾਂ ਕੋਠੀਓਂ ਬਾਹਰ ਪਹੁੰਚਦੀਆਂ ਸੀ। ਸਤਿਗੁਰੂ ਜੀ ਵੈਰਾਗੀ ਸੁਭਾ ਹੋਇ ਹੀ ਜੰਗਲ ਵੱਲ ਜਰਾ ਕੁ ਗਏ ਤੇ ਆਉਂਦੇ ਪੜ੍ਹਦੇ ਆਉਂਦੇ ਸੀ :

ਮੁੜ ਆ ਜਾ ਦਿਲਬਰਾ ਵੇ, ਘਰ ਆਵੀਂ ਦਿਲਾਂ ਦਿਆ ਜਾਮਨਾ ਵੇ।
ਲੋਕ ਦੇਂਦੇ ਤੇਰਾ ਮੇਹਣਾ।
ਤੇ ਮੁੜ ਮੁੜ ਪੜ੍ਹਦੇ,
ਕਾਫ ਕਰੋੜਾਂ ਕਰਸਾਂ ਅਰਜਾਂ, ਕਾਸਦ ਨੂੰ ਸਮਝਾ ਕੇ ਕਸਮਾਂ ਪਾ ਕੇ।
ਆਖੀਂ ਜਾਇ ਮਹਿਬੂਬ ਮੇਰੇ ਨੂੰ ਕਦਮੀਂ ਸੀਸ ਨਿਵਾ ਕੇ ਗਲ ਪਲੜਾ ਪਾ ਕੇ।
ਦਿੱਤੀ ਹਾਰ ਨਸੀਬ ਬੰਦੀ ਨੂੰ ਬੈਠੋਂ ਮਨੋ ਭੁਲਾ ਕੇ, ਚਿੱਤੜ ਚਾ ਕੇ।
ਬੂਟਿਆ ਇਹ ਗੱਲ਼ ਜੋਗ ਨਾ ਤੁਸਾਨੂੰ, ਨੱਸਣਾ ਪ੍ਰੀਤ ਲਗਾ ਕੇ ਚਿਤ ਚੁਰਾ ਕੇ।

ਸਤਿਗੁਰੂ ਜੀ ਹੋਰ ਭੀ ਕਈ ਐਸੇ ਵੈਰਾਗ ਭਰੇ ਬੋਲ ਪੜ੍ਹੇ ਤੇ ਵੈਰਾਗੀ ਹੋਇਆਂ ਹੀ ਇਸ਼ਨਾਨ ਕੀਤਾ, ਕੁਝ ਜਲ, ਥੋੜ੍ਹਾ ਫਲਾਂ ਦਾ ਰਸ ਮੁਖ ਪਾਇਆ। ਘੰਟਾ ਨਾਮ ਸਿਮਰਨ ਕੀਤਾ।

ਸਤਿਗੁਰੂ ਜੀ ਥੋੜ੍ਹੇ ਜਹੇ ਦਿਨ ਰਹਿੰਦੇ ਫੌਜੀ ਲਾਰੀ ਜੋ ਨਵੀਂ ਮੁੱਲ ਲਿਆਂਦੀ ਸੀ ਤੇ, ਕੁਝ ਸਿੱਖਾਂ ਸਮੇਤ ਨਹਿਰੋਂ ਪਾਰ ਜਾ, ਲਾਲ ਸਿੰਘ ਡਰਾਇਵਰ ਦੀ ਪੱਗ ਧਰ ਬੰਦੂਕ ਦਾ ਨਿਸ਼ਾਨਾ ਮਾਰਿਆ। ਕੇਹਰ ਸਿੰਘ ਬਾਜੇ ਨੇ ਭੀ ਨਿਸ਼ਾਨਾ ਮਾਰਿਆ। ਸਤਿਗੁਰੂ ਜੀ ਕਿਹਾ, ਅਗੇ ਇਕ ਵਾਰ ਮਾਰ ਵੇਖਿਆ ਸੀ ਤੇ ਜਾਂ ਅੱਜ ਵੇਖਿਆ ਹੈ। ਜਾਚ ਤੇ ਹੈ।

੧੭ ਵੈਸਾਖ ਸਤਿਗੁਰੂ ਜੀ ਪਾਸ ਢੂਡੀਆਂ, ਜੋ ੩ ਕੋਹ ਚੁਚਾਲੋਂ ਪਹਾੜ ਹਨ, ਦੇ ਠਾਕਰ ਹਮੀਰ ਸਿੰਘ, ਪ੍ਰਤਾਪ ਸਿੰਘ, ਭੀਖ ਸਿੰਘ ਆਏ। ਤੇ ਸਮਾਂ ਬਦਲਦੇ ਦੀ ਬਾਬਤ ਬਚਨ ਕੀਤੇ ਕਿ ਲੋੜ ਪਈ ਨੂੰ ਇਕ ਹੋ ਵਰਤਣਾ ਹੈ। ਹੁਕਮਨਾਮਿਆਂ ੧-੨ ਦਾ ਭੀ ਪਾਠ ਹੁੰਦਾ ਰੋਜ਼। ੧੯ ਨੂੰ ਆਸਾ ਦੀ ਵਾਰ ਦੇ ਵਿਚ ਹੀ ਹਵਨ ਹੋਇਆ। ਦੋ ਜੋੜਿਆਂ ਦੇ ਲੜ ਗੰਢ ਅੰਮ੍ਰਿਤ ਛਕਾ ਭਜਨ ਦਸ ਅਨੰਦ ਕਰਾਏ। ਸਤਿਗੁਰੂ ਜੀ ਸਿਖਿਆ ਦਿਤੀ, ਘਰੀਂ ਜਾ ਮਨ ਮਤ ਕਰ ਮਾਇਆ ਫਜ਼ੂਲ ਰਸਮਾਂ ਵਿਚ ਨਾ ਖਰਚ ਕਰਿਓ। ਤੇ ਲਾਰੀ ਤੇ ਧਨੂਰ ਜੋ ੭-੮ ਕੋਹ ਚੜ੍ਹਦੇ ਹੈ ਚੁਚਾਲੋਂ, ਜ਼ਮੀਨ ਸਿੱਖਾਂ ਦੇ ਜੋਗ ਲੈਣ ਲਈ ਵੇਖਣ ਗਏ। ਕਿਉਂਕਿ ਅਗਲੀ ਸਭ ਖਾਨਾਪੂਰੀ ਹੋ ਗਈ ਸੀ। ਤੇ ਹੋਰ ਸਿੱਖ ਕਈ ਐਸੇ ਸੀ ਜੋ ਏਧਰ ਆਉਣਾ ਚਾਹੁੰਦੇ ਸੀ।

ਸੰਤ ਘਸੀਟਾ ਸਿੰਘ ਜੀ ਨੇ ਕੁਝ ਮੇਲੀ ਮੁਸਲਮਾਨਾਂ ਨੂੰ ਪਰੇਰ ਸਰਸੇ ਲਿਜਾ ਦਰਖਾਸਤ ਦਿਵਾਈ ਦਸਤੀ ੨੦ ਵੈਸਾਖ ਹਾਕਮਾਂ ਅਗੇ। ਕਿ ਜੋ ਹਿੰਦੂ ਦਾ ਕੋਠਾ ਰਾਤ ਸੜਨ ਕਰ ਸਾਡਾ ਤੇ ਸਿੱਖਾਂ ਦਾ ਝੇੜਾ ਹੋ ਗਿਆ ਸੀ, ਸੋ ਸਤਿਗੁਰੂ ਜੀ ਦੇ ਆਉਣ ਕਰ ਨਿਬੜ ਗਿਆ ਹੈ। ਅਸੀਂ ਅਗੇ ਨਾਲੋਂ ਭੀ ਸੁਖੀ ਹਾਂ ਤੇ ਸਲੂਕ ਨਾਲ ਵਸਦੇ ਹਾਂ। ਅਗੇ ਭੀ ਸੇਠਾਂ ਹਿੰਦੂਆਂ ਦੀ ਹੀ ਮਾਲਕੀ ਸੀ। ਹੁਣ ਸਗੋਂ ਸਿੱਖਾਂ ਦੀ ਬਣੀ ਹੈ। ਅਸੀਂ ਗਊ ਘਾਤ ਨਹੀਂ ਕਰਾਂਗੇ। ਵੱਖਰੀ ਪੰਚਾਇਤ ਦੀ

ਸਾਨੂੰ ਲੋੜ ਨਹੀਂ, ਜੇ ਬਣੇ ਤਾਂ ਸਿੱਖਾਂ ਨਾਲ ਰਲ ਕੇ ਬਣੇ। ਇਹ ਮੂੰਹ ਦੀ ਮਿਠਾਸ ਨਾਲ ਬਾਰ ਦੇ ਬੰਦਿਆਂ ਵਾਲੇ ਸੁਭਾ ਨਾਲ ਕੰਮ ਲੈ ਲਿਆ ਸੀ ਘਸੀਟਾ ਸਿੰਘ ਜੀ ਨੇ। ਜੋ ਮੁਸਲਮਾਨ ਸ਼ਰਈ ਤੇ ਚੌਧਰੀ ਸੀ, ਉਹ ਤਸੀਲਦਾਰ ਤੇ ਡਿਪਟੀ ਨਾਲ ਮਤਾ ਮੇਲ, ਬੁਚੜਖਾਨੇ ਦੀ ਮਨਜ਼ੂਰੀ ਤਮਾਕੂ ਬੀਜਣ ਤੇ ਪੰਚਾਇਤ ਵੱਖਰੀ ਕਰਨ ਦੀ ਪੈਰਵੀ ਕਰਦੇ। ਅਰਜ਼ੀਆਂ ਦੇਂਦੇ, ਸਤਿਗੁਰੂ ਜੀ ਦਵਾਲੇ ਦੇ ਪਿੰਡਾਂ ਵਿਚੋਂ ਹਿੰਦੂ ਤੇ ਸਿੱਖ ਸੱਦ ਸਲਾਹ ਦਿੱਤੀ, ਐਸੀ ਤਕੜਾਈ ਨਾਲ ਰਹਵੋ ਜੇ ਮੁਸਲਮਾਨ ਛੇੜਖਾਨੀ ਕਰਨ ਤਾਂ ਮੂੰਹ ਦੀ ਖਾਣ। ਆਪਣੇ ਸਿੱਖਾਂ ਦੀ ਗੇਣਤੀ ਭੀ ਰੋਜ਼ ਕਰਦੇ ਤੇ ਖਰੀਦਾਰ ਸਿੱਖਾਂ ਨੂੰ ਚਿੱਠੀਆਂ ਭਿਜਵਾ ਚੁਚਾਲ ਸੱਦਦੇ। ਨਥੋਰ ਨੇੜੇ ਦੇ ਪਿੰਡੋਂ ਸੂਰਜਾ, ਰਾਮ ਸਿੰਘ ਦਾ ਤੇ 'ਜੀ ਸੁਖ' ਨੌਧੂ ਨੰਬਰਦਾਰ ਦਾ ਪੁੱਤਰ ਆਦਿ ਚਰਨੀ ਲਗੇ। ਤੇ ਸਤਿਗੁਰੂ ਜੀ ਨਾਲ ਹਲਚਲ ਤੇ ਸਮੇਂ ਬਾਬਤ ਬਚਨ ਕੀਤੇ। ਤਾਂ ਸਤਿਗੁਰੂ ਜੀ ਉਨ੍ਹਾਂ ਨੂੰ ਦਲੇਰੀ ਦਿੱਤੀ ਤੇ ਕਿਹਾ ਕਿ ਜੇ ਹਿੰਦੂ ਜੁੜੇ ਰਹਿਓ ਤਾਂ ਤੁਰਕ ਤੁਹਾਨੂੰ ਕੁਝ ਨਾ ਕਰ ਸਕਣਗੇ, ਜਾਨ ਬਚਾ ਕੇ ਨਿਕਲ ਜਾਣਗੇ ਤੇ ਪਿਛੋਂ ਆਉਂਦੇ ਖਤਾਂ ਤੋਂ ਹਾਲ ਪੜ੍ਹ ਸਿੱਖਾਂ ਨੂੰ ਬਾਲ, ਮਾਲ, ਬਿਰਧ ਬੀਬੀਆਂ ਲੈਣ ਭੀ ਟੋਰਦੇ। ਤੇ ਜੋ ਜਾ ਛੇਤੀ ਨਾ ਪਰਤਦਾ ਉਸ ਨੂੰ ਮੰਗਿਆਂ ਭੀ ਛੁਟੀ ਨਾ ਦੇਂਦੇ। ਏਧਰ ਓਧਰ ਦੀਆਂ ਗੱਲਾਂ ਦੀਆਂ ਅਫਵਾਹਾਂ ਸੁਣ, ਸਤਿਗੁਰੂ ਜੀ ਸਿੱਖਾਂ ਨੂੰ ਸਿਖਿਆ ਦੇਂਦੇ, ਸਾਂਭਾ ਰਖੋ ਸੰਭਲ ਚਲੋ, ਐਵੇਂ ਹੀ ਨਾ ਡਰਦੇ ਰਹੋ, ਤੁਹਾਨੂੰ ਕੋਈ ਖਤਰਾ ਨਹੀਂ। ਸੰਤ ਮੁਹਕਮ ਸਿੰਘ ਜੀ ਤੋਂ ਕਾਹਲ ਨਾਲ ਕਬੂਤਰਾਂ ਦਾ ਜੋੜਾ ਕੋਠੜੀ ਦਾ ਬੂਹਾ ਬੰਦ ਕਰ ਜਾਣ ਕਰ ਮਰ ਗਿਆ। ਉਹਨਾਂ ਨਮਿਤ ਅਖੰਡ ਪਾਠ ਦਾ ਅਰਦਾਸਾ ਕਰ ਭੋਗ ਦੇ ਪਵਾਏ।

## ਮੁਸਲਮਾਨਾਂ ਦਾ ਇਕੱਠ

ਸ਼ਰਈ ਮੁਸਲਮਾਨਾਂ ਤੇ ਚੰਗੀ ਮਾਲਕੀ ਮੌਰੂਸੀ ਵਾਲੇ ਚੌਧਰੀਆਂ ਹਾਕਮਾਂ ਕੋਲ ਭੀ ਜਾ ਚੋਖਾ ਲਿਖਤੀ ਤੇ ਜ਼ਬਾਨੀ ਰੌਲਾ ਪਾਇਆ। ਤੇ ਦੁਆਲੇ ਦੇ ਪਿੰਡਾਂ ਰਾਣੀਆਂ, ਕਰੀਵਾਲਾ, ਅਮਰਾਸਰ, ਬਾਹੀਆ, ਵਣੀ ਆਦਿ ਪਿੰਡਾਂ ਦੇ ਮੁਸਲਮਾਨਾਂ ਨੂੰ ਜਾ ਜਾ ਕਿਹਾ ਅਸੀਂ ਸਿੱਖਾਂ ਨੇ ਬੜੇ ਤੰਗ ਕੀਤੇ ਹੋਏ ਹਾਂ। ਸਾਡਾ ਕੋਈ ਉਪਾ ਸਾਂਮਾ ਕਰੋ। ਹਾਕਮਾਂ ਭੀ ਤੇ ਹੋਰ ਭੀ ਦੁਆਲੇ ਦੇ ਮੁਸਲਮਾਨਾਂ ਸਲਾਹ ਦਿਤੀ, ਤੁਸੀਂ ਇਕ ਵਾਰ ਉਚੇਚਾ ਚੁਚਾਲ ਕੱਠਲੀ ਜਾ ਗੁਰੂ ਜੀ ਕੋਲ ਸੁਲਾਹ ਦਾ ਜਤਨ ਕਰੋ। ਜੇ ਤੁਹਾਨੂੰ ਕੁਝ ਸਹੂਲਤ ਨਾ ਮਿਲਦੀ ਜਾਪੀ ਤਮਾਕੂ ਬੀਜਣ, ਗਊ ਦੀ ਕੁਰਬਾਨੀ ਤੇ ਪੰਚਾਇਤ ਦੇ ਫੈਸਲੇ ਆਦਿ ਵਲੋਂ ਤਾਂ ਤੁਸੀਂ ਕਾਨੂੰਨੀ ਤੋਰ ਪੂਰਾ ਜ਼ੋਰ ਬੁਚੜਖਾਨਾ ਮਨਜ਼ੂਰ ਕਰਾਉਣ ਵਾਸਤੇ ਲਾਇਆ ਜੇ। ਤੇ ਹੋਰ ਭੀ ਗੱਲਾਂ ਨਾਲੇ ਕਰ ਲਿਆ ਜੇ। ਇਹ ਸੁਰ ਸਲਾਹ ਠਾਣ ੨੨ ਵੈਸਾਖ ਚਿੱਠੀ ਭੇਜੀ ਰਾਣੀਆਂ ਦੇ ਸਫੈਦ ਪੋਸ਼ ਮੁਹੰਮਦ ਸਦੀਕ

ਅਮਰਾਸਰ ਦੇ ਜ਼ਹੀਰੁਦੀਨ ਤੇ ਅਬਦੇਫ਼ ਖਾਂ* ਮਲੇਕਾ ਨੇ ਤੇ ਸਤਿਗੁਰੂ ਜੀ ਨੇ ੧੧ ਵਜੇ ਆਉਣ ਦਾ ਵਕਤ ਦਿਤਾ ਤੇ ਕਹਿ ਭੇਜਿਆ, ਤੁਸਾਂ ਇਨ੍ਹਾਂ ਲੋਕਾਂ ਨੂੰ ਪੱਕਿਆਂ ਕਰ ਕੇ ਨਾਲ ਆਉਣਾ। ਇਹ ਗੱਲ ਕਰ ਕੇ ਫਿਰ ਜਾਂਦੇ ਹਨ। ਸਤਿਗੁਰੂ ਜੀ ਝਾੜੂ ਫਿਰਾ ਜਲ ਛਿਣਕਾ ੧੧ ਵਜੇ ਕੋਠੀਓਂ ਚੜ੍ਹਦੇ ਵਣ ਤਲੇ ਸਫਾਂ ਦਰੀਆਂ ਵਿਛਵਾ ਦਿਤੀਆਂ ਤੇ ਸਭ ਸਿੱਖਾਂ ਨੂੰ ਕਿਹਾ, ਤੁਸੀਂ ਮੇਰੇ ਤੋਂ ਬਿਨਾ ਉਹਨਾਂ ਨਾਲ ਕਿਸੇ ਗੱਲ ਨਾ ਕਰਨੀ ਤੇ ਨਾਲੇ ਜੇ ਉਹਨਾਂ ਵਿਚੋਂ ਕੋਈ ਕੱਥਰਾ ਕੋੜਾ ਭੀ ਬੋਲੇ ਤਾਂ ਸਮਾਈ ਹੀ ਕਰਨੀ। ਮੁਸਲਮਾਨ ਚੁਚਾਲ, ਜਗ ਮਲੇਰਾ, ਕੰਜਰਵਾਲਾ, ਅਲੀਪੁਰ, ਅਹਿਲੀ ਮੀਖੂਵਾਲੀ, ਤੇ ਕਾਚੂਆਂ ਵਾਲੀ ਤੇ ਕਿੱਕਰ ਵਾਲੀ, ਕਰੀਵਾਲਾ, ਸਾਦੇਵਾਲਾ, ਦੋਵੇਂ ਅਮਰਾਸਰ, ਬੁਢੀ ਮਾੜੀ, ਨਕੋੜਾ, ਮੌਜੂ ਖੇੜਾ, ਹਮਾਊਂ ਖੇੜਾ, ਰਾਣੀਆਂ, ਹਾਰਨੀਆਂ, ਬਾਹੀਆ, ਵਣੀ ਤਕ ਦੇ ਤੇ ਰਾਣੀਆਂ ਦੇ ਚੌਧਰੀ ਤੇ ਮੌਲਵੀ ਭੀ ਕਈ ਘੋੜੀਆਂ, ਊਠਾਂ ਤੇ ਪੈਦਲ ਬੰਦੂਕਾਂ ਡਾਂਗਾਂ, ਕੁਹਾੜੀਆਂ ਲੈ, ਬੜੇ ਬਣ ਠਣ, ਧੂਮ ਧਾਮ ਨਾਲ, ਸੰਬਲੇ ਛੱਡ, ਅੱਡ ਅੱਡ ਢਾਣੀਆਂ ਬਣ ਆਏ। ਸਤਿਗੁਰੂ ਜੀ ਦੁਆਲੇ ਕੁਰਸੀਆਂ ਉਤੇ ਬੈਠੇ ਚੰਗੇ ਚੰਗੇ। ਮੈਂ ਗਿਣਿਆਂ ੧੧ ਕੁਰਸੀਆਂ ਸੀ ਤੇ ਸਭ ਸੜਕ ਦੁਆਲਾ ਭੀੜ ਨਾਲ ਭਰਿਆ ਹੋਇਆ ਸੀ ਚੁਚਾਲ ਦਾ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਿੱਖਾਂ ਸਭ ਨੂੰ ਜਲ ਪ੍ਰਸ਼ਾਦਾ ਪੁਛਿਆ। ਕਿਹੋ ਜ਼ਹੀਰੁਦੀਨ ਜਿਹੇ ਹੀ ਜਲ ਛਕਿਆ। ਜਾਂ ਕਿਸੇ ਸਾਧਾਰਨ ਨੇ ਪ੍ਰਸ਼ਾਦਾ ਲੈ ਛਕਿਆ। ਬਾਕੀ ਸ਼ਰਈਆਂ, ਸਿੱਖਾਂ ਦੇ ਹੱਥ ਦਾ ਖਾਣਾ ਭੀ ਦੋਸ਼ ਹੀ ਸਮਝਿਆ। ਕਈ ਮੌਲਵੀ ਪੀਰਜ਼ਾਦੇ, ਜ਼ੈਲਦਾਰ, ਪਿਨਸ਼ਨੀ ਠਾਣੇਦਾਰ, ਸਫੈਦ ਪੋਸ਼ ਤੇ ਵੱਡੇ ਮਾਲਕ ਭੀ ਸੀ। ਸਿਰਫ ਜ਼ਹੀਰੁਦੀਨ ਹੀ ਸਤਿਗੁਰੂ ਜੀ ਨੂੰ ਅਗੇ ਜਾਣਦਾ ਸੀ। ਆਇਆਂ ਵਿਚੋਂ ਸਿਆਣੇ ਤੇ ਵੱਡਿਆਂ, ਸਤਿਗੁਰੂ ਜੀ ਨਾਲ ਗੱਲ ਕੀਤੀ। ਸਭ ਸਿੱਖ ਤੇ ਮੁਸਲਮਾਨ ਦੁਆਲੇ ਬੈਠੇ ਸੁਣਦੇ ਸੀ। ਕਿ ਅਸੀਂ ਆਪ ਦਾ ਗਿਲਾ ਜੋ ਇਨ੍ਹਾਂ ਲੋਕਾਂ ਤੇ ਹੈ ਤੇ ਇਨ੍ਹਾਂ ਦੀਆਂ ਮੰਗਾਂ ਜੋ ਆਪ ਪਾਸੋਂ ਹਨ, ਸੁਣਨ ਤੇ ਰਾਸਤੀ ਰਸਤਾ ਬਨਾਣ ਲਈ ਆਏ ਹਾਂ।

ਸਤਿਗੁਰੂ ਜੀ ਬਚਨ ਕੀਤਾ, ਸਭ ਤੋਂ ਪਹਿਲਾਂ ਗਿਲਾ ਮੇਰਾ ਇਨ੍ਹਾਂ ਤੇ ਇਹ ਹੈ ਕਿ ਜਦ ਮੈਂ ਕਹਾ ਦਿਤਾ ਹੋਇਆ ਸੀ, ਐਸਾ ਕੋਈ ਨਾ ਹੁਣ ਕਰੇ ਤਾਂ ਇਨ੍ਹਾਂ ਗਊ ਕਿਉਂ ਮਾਰੀ। ਹੋਰ ਮੇਰੀ ਗੈਰ-ਹਾਜ਼ਰੀ ਵਿਚ ਅਰਜ਼ੀ ਦੇ ਹਾਕਮ ਸੱਦੇ ਤੇ ਕਿਹਾ, ਬਦਮਾਸ਼ ਰਖੇ ਹੋਏ ਸੂ ਸਾਡੇ ਉਤੇ। ਤੇ ਦੱਸਿਆ, ਜੋ, ਕੁਝ ਕਸੂਰੀ ਸੀ, ਮੈਂ ਇਨ੍ਹਾਂ ਅਗੇ ਖੜ੍ਹਾ ਕਰ ਦਿੱਤਾ ਸੀ। ਇਹ ਪਰਸੋਂ ਏਥੇ ਆ ਦੱਸਣ ਦਾ ਇਕਰਾਰ ਕਰ ਨਹੀਂ ਆਏ ਸੀ। ਮੈਂ ਤਾਂ ਹੀ ਤੁਹਾਨੂੰ ਆਖ ਭੇਜਿਆ ਸੀ, ਇਨ੍ਹਾਂ ਨੂੰ ਪੱਕਿਆਂ ਕਰ ਕੇ ਲਿਆਉਣਾ। ਇਨ੍ਹਾਂ ਵਿਚੋਂ ਕਈ ਸਰਕਾਰੇ ਲਿਖ ਭੀ ਦੇ ਆਏ

* ਅਬਦੇਫ਼ ਖਾਂ ਮਲੇਕਿਆਂ ਦਾ ਜ਼ਹੀਰੁਦੀਨ ਦਾ ਮਿੱਤਰ ਸੀ ਅਤੇ ਉਸ ਪਾਸ ਆਉਂਦਾ ਜਾਂਦਾ ਸੀ। ਇਹ ਮੁਸਲਮਾਨੀ ਢੰਗ ਦੇ ਬਸਤਰ ਨਹੀਂ ਸੀ ਪਾਉਂਦਾ ਹੁੰਦਾ। ਇਹ ਗੱਲ ਚੰਨਣ ਸਿੰਘ ਬਰਾਜ ਵਾਲਿਆਂ ਦੱਸੀ ਹੈ।

ਹਨ। ਕਿ ਅਸੀਂ ਅਗੇ ਨਾਲੋਂ ਸੁਖੀ ਹਾਂ। ਤੇ ਸਾਡੀ ਹੁਣ ਕੋਈ ਸਿੱਖਾਂ ਨਾਲ ਦੁਬਿਧਾ ਨਹੀਂ। ਤੇ ਉਹ ਹੁਣ ਤੁਹਾਡੇ ਨਾਲ ਭੀ ਸਾਂਵੇਂ ਸ਼ਰਈ ਬਣ ਆਏ ਹਨ। ਤੇ ਮੰਨਣੀਆਂ ਤਾਂ ਮੈਂ ਪੁਜਦੀਆਂ ਹਨ ਇਨ੍ਹਾਂ ਦੀਆਂ। ਪਰ ਤੁਹਾਡੇ ਆਉਣ ਕਰ ਮੇਰਾ ਪਿਛਲਾ ਗਿਲਾ ਇਨ੍ਹਾਂ ਤੇ ਕੋਈ ਨਾ ਰਹੇਗਾ ਜੇ ਅਗੋਂ ਇਹ ਸੂਤ ਹੋ ਟੁਰਨ ਵਰਤਣਗੇ।

ਮੁਸਲਮਾਨਾਂ ਕਿਹਾ, ਗਊ ਦੀ ਕੁਰਬਾਨੀ ਸਾਡੀ ਸ਼ਰਾਹ ਵਿਚ ਜਾਇਜ਼ ਹੈ ਤੇ ਅਸਾਂ ਜ਼ਰੂਰ ਕਰਨੀ ਹੈ, ਤੁਸੀਂ ਛੁਟੀ ਦਿਓ। ਤੇ ਮਰੂਸੀ ਮਾਲਕੀ ਵਿਚ ਤਮਾਕੂ ਲਾਵਾਂਗੇ। ਖੂਹ ਲਾਉਣ ਦੀ ਛੁਟੀ ਮਿਲੇ। ਸਤਿਗੁਰੂ ਜੀ ਕਿਹਾ, ਗਊ ਰੱਖਿਆ ਤੋਂ ਸਾਡੇ ਵਡਾਰੂ ਫਾਹੇ ਆਏ, ਤੋਪਾਂ ਅਗੇ ਉਡੇ ਤੇ ਬਦੇਸ਼ ਗਏ, ਹੁਣ ਤਾਈਂ ਨਹੀਂ ਪਰਤੇ, ਉਹ ਕੰਮ ਅਸੀਂ ਆਪਣੀ ਮਾਲਕੀ ਵਿਚ ਕਿਵੇਂ ਹੋਣ ਦੇਈਏ ? ਤੇ ਤਮਾਕੂ ਦਾ ਹਿੱਸਾ ਲੈਣਾ ਪਵੇਗਾ ਸੋ ਭੀ ਠੀਕ ਨਹੀਂ। ਅਸੀਂ ਤੇ ਤਮਾਕੂ ਦਾ ਹਿੱਸਾ ਲੈਣ ਵਾਲੇ ਦਾ ਅੰਨ ਭੀ ਨਹੀਂ ਖਾਂਦੇ। ਮਰੂਸੀ ਸਾਡੀ ਮਾਲਕੀ ਹੋਈ ਤੇ ਹੋਈ ਵੀ ਸੈਂਕੜੇ ਘੁਮਾਂ। ਅਸੀਂ ਆਪ ਸੱਪ ਭੀ ਨਹੀਂ ਮਾਰਦੇ। ਇਹ ਸੁਣ ਅਮਰਾਸਰ ਦੇ ਅਬਦੁਲ ਖਾਂ ਕਿਹਾ, ਜੇ ਸੱਪ ਨਹੀਂ ਮਾਰਦੇ ਤਾਂ ਤੁਹਾਡੇ ਸਿੱਖ ਏਥੇ ਰਹਿ ਭੀ ਨਹੀਂ ਸਕਣਗੇ। ਸਤਿਗੁਰੂ ਜੀ ਉੱਤਰ ਦਿਤਾ, ਜਿਚਰ ਸਿੱਖ, ਸੱਪ ਨਾ ਮਾਰੇਗਾ ਸੱਪ ਲੜੇਗਾ ਵੀ ਨਾ। ਜੇ ਲੜੇਗਾ ਤਾਂ ਸਿੱਖ ਮਰੇਗਾ ਕੋਈ ਨਾ। ਜੇ ਜ਼ਰਾ ਕੋਈ ਢਲਾ ਸਲਾਹ ਵਾਲੀ ਗੱਲ ਕਰਦਾ, ਮੌਲਵੀ ਖਲੋ ਕੇ ਸ਼ਰ੍ਹਾ ਦੀ ਮਿਸਾਲ ਦੇ ਜੋਸ਼ ਭਰੀ ਤੇਜ਼ ਕਰਦਾ। ਸਤਿਗੁਰੂ ਜੀ ਕਿਹਾ, ਤੁਸੀਂ ਹੱਕ ਬਣਦਾ ਗਿਣ, ਰਕਮ ਲੈ, ਹੋਰ ਥਾਂ ਜਾ ਖਰੀਦ, ਪਿੰਡ ਪਾ ਲਵੋ। ਮੁਸਲਮਾਨਾਂ ਕਿਹਾ, ਜੇ ਕਬਜ਼ਾ ਬਦਲੀਏ, ਮਰੂਸੀ ਹੱਕ ਟੁਟ ਜਾਂਦਾ ਏ ਤੇ ਕਿਤੇ ਜਾ ਕਿਹੜਾ ਭਾਜੜਾਂ ਕਰ ਉਜੜੇ ਤੇ ਕੋਠੇ ਛੱਤੇ ਪਿਆ। ਤਾਂ ਸਤਿਗੁਰੂ ਜੀ ਕਿਹਾ, ਇਨ੍ਹਾਂ ਨੂੰ ਪੁਛ ਲਓ, ਇਹ ਪਰਸੋਂ ਤੇ ਪਾ ਕੇ ਗਏ ਸੀ ਕਿ ਨਾ। ਹੁਸੈਨ ਜੋ ਜਗਮਲੇਰੇ ਦਾ ਸੋਖਾ ਸਭ ਤੋਂ ਚੰਗੇਰਾ ਪੜ੍ਹਿਆ ਤੇ ਆਗੂ ਸੀ, ਉਸ ਕਿਹਾ, ਗੁਰੂ ਜੀ ਫੇਰ੍ਹਾ ਸੋਰਾ ਤਾਂ ਹੋ ਈ ਜਾਂਦਾ ਏ, ਇਹਦਾ ਕੀ ਏ ? ਤਾਂ ਸਤਿਗੁਰੂ ਜੀ ਕਿਹਾ, ਕਹਿੰਨਾ ਏਂ ਕੀ ਹੋ ਜਾਂਦਾ ਏ ? ਸਾਡੇ ਧਰਮ ਵਿਚ ਤਾਂ ਲਿਖਿਆ ਹੈ "ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕੱਚਾ।" ਅਰਥਾਤ ਸਭ ਉਸ ਨੂੰ ਕੱਚਾ ਹੀ ਆਖਦੇ ਹਨ। ਤੂੰ ਇਨ੍ਹਾਂ 'ਚੋਂ ਚੰਗਾ ਏਂ ਜੋ ਫੇਰੇ ਸੋਰੇ ਦਾ ਦੋਸ਼ ਭੀ ਨਹੀਂ ਗਿਣਦਾ। ਤਾਂ ਉਸ ਕਿਹਾ ਤੁਸੀਂ ਘਸੀਟਾ ਸਿੰਘ ਨੂੰ ਆਪ ਹੀ ਸਜ਼ਾ ਦੇ ਦਿਓ ਅਸੀਂ ਤਾਂ ਮਾਫ ਭੀ ਉਤੋਂ ਉਤੋਂ ਉਸ ਨੂੰ ਕਰ ਤੇ ਕਹਿ ਦਿੱਤਾ ਸੀ। ਸਤਿਗੁਰੂ ਜੀ ਕਿਹਾ, ਮੈਂ ਹੁਣ ਘਸੀਟਾ ਸਿੰਘ ਨੂੰ ਇਸ ਸਭਾ ਵਿਚ ਖਲ੍ਹਾਰਦਾ ਹਾਂ, ਤੁਸੀਂ ਉਸ ਨੂੰ ਡੰਨ ਲਾਓ ਤੇ ਗਊ ਘਾਤੀ ਨੂੰ ਤੁਸੀਂ ਵੀ ਏਸੇ ਸਭਾ ਵਿਚ ਖਲ੍ਹਾਰੋ, ਅਸੀਂ ਸਜ਼ਾ ਦੇਵਾਂਗੇ। ਤਾਂ ਮੌਲਵੀਆਂ ਕਿਹਾ, ਸ਼ਰਾਹ ਵਿਚ ਜੋ ਕੰਮ ਜਾਇਜ਼ ਹੈ, ਉਸ ਦਾ ਦੋਸ਼ ਅਸੀਂ ਕਿਵੇਂ ਮੰਨ ਤੁਸਾਂ ਅਗੇ ਖਲ੍ਹਾਰੀਏ ਤੇ ਕਿਹਾ ਤੁਹਾਡਾ ਸਾਡਾ ਮੇਲ ਹੁੰਦਾ ਈ ਨਹੀਂ। ਤੁਸੀਂ ਜ਼ੋਰ ਜਨਾਂਦੇ ਹੋ, ਅਦਾਲਤ ਨਹੀਂ ਕਰਦੇ। ਸੁਣ ਸਤਿਗੁਰੂ ਜੀ ਕਿਹਾ, ਮੀਆਂ ਸਾਹਿਬ ਤੁਸੀਂ ਆਪਣੇ ਥਾਂ ਠੀਕ ਹੋ, ਮੈਂ ਆਪਣੇ ਥਾਂ ਠੀਕ ਹਾਂ। "ਕਿਸ ਹੀ ਮੰਦਾ ਆਖਿ ਨਾ ਚਲੇ।" ਗੁਰੂ ਕਾ ਹੁਕਮ ਹੈ।

ਨਹੀਂ ਤੇ ਮਜ਼ਹਬੀ ਜੋਸ਼ ਤੇ ਹੋਸ਼ ਕੁਝ ਭੀ ਰਹਿਣ ਨਹੀਂ ਦਿੰਦਾ। ਮੈਨੂੰ ਪਤਾ ਲਗਾ ਹੈ ਤੁਹਾਨੂੰ ਲੀਗੀ ਕਹਿੰਦੇ ਹਨ ਹਾਤਾ ਬੁਚੜਖਾਨੇ ਦਾ ਮਦਦ ਕਰ, ਲੈ ਦਿਆਂਗੇ। ਪਰ ਤੁਸੀਂ ਜਾਣਦੇ ਹੋ ਨੁਹਾ ਪਹਿਲਾਂ, ਮੋਢਿਆਂ ਤੇ ਚੁਕ ਸਨੇਹੀ ਮੜ੍ਹੀਆਂ ਤਕ ਪੁਚਾ ਤਾਂ ਦੇਂਦੇ ਹਨ, ਪਰ ਸੜਦਾ ਮੁਰਦਾ ਅੰਤ ਕੱਲਾ ਹੀ ਹੈ। ਵੇਖ ਲਾਂਗੇ ਲੀਗੀ ਤੁਹਾਨੂੰ ਏਥੇ ਹਾਤਾ ਪਵਾ ਗਊਆਂ ਮਰਵਾਂਦੇ। ਤਾਂ ਮੁਸਲਮਾਨਾਂ ਕਿਹਾ, ਤੁਸਾਂ ਕਿਹਾ ਸੀ, ਤੁਸੀਂ ਚੰਗੇ ਵਰਤੋ ਤਾਂ ਅਸੀਂ ਭੀ ਚੰਗੇ ਵਰਤਾਂਗੇ। ਅਸੀਂ ਹਾਤੇ ਦੀ ਉੱਪਰੋਂ ਮਨਜ਼ੂਰੀ ਲੈ ਆਪ ਤੋਂ ਹੱਥ ਜੋੜ ਕੇ ਬਾਕੀ ਦੀ ਮਾਫ਼ੀ ਮੰਗ ਲਾਂਗੇ। ਤੇ ਨਿਰੇ ਲੀਗੀ ਨਹੀਂ, ਕਈ ਹਿੰਦੂ ਭੀ ਸਾਡੀ ਮਦਦ ਜੋ ਕਰਦੇ ਨੇ, ਫੇਰ ਭੀ ਕਰਨਗੇ। (ਉਹ ਇਹ ਸੀ ਕਿ ਦੇਵੀ ਲਾਲ ਚੁਟਾਲੇ ਦਾ ਮੁਸਲਮਾਨਾਂ ਨੂੰ ਬੁਚੜਖਾਨਾ ਬਨਾਉਣ ਵਿਚ ਮਦਦ ਦੇਂਦਾ ਅਤੇ ਕਹਿੰਦਾ ਸੀ ਕਿ ਸਿੱਖਾਂ ਦੀ ਚੋਧਰ ਨਾ ਚਲੇ, ਮੇਰੀ ਬਣੀ ਰਹੇ। ਗਊਆਂ ਦਾ ਕੀ ਏ ਕਈ ਐਵੇਂ ਪਈਆਂ ਮਰਦੀਆਂ ਨੇ ਜੇ ਕਿਸੇ ਮਾਰ ਲਈ ਤਾਂ ਕੀ ਹੋਇਆ। ਧੜਾ ਧਰਮ ਨਾਲੋਂ ਪਿਆਰਾ ਹੁੰਦਾ ਏ। (ਇਹ ਦੇਵੀ ਲਾਲ ਚੁਟਾਲੇ ਦਾ, ਕੋਠੀਓਂ ਕਈ ਮੀਲ ਪਹਾੜ ਦੀ ਤਰਫ, ਇਸ ਇਲਾਕੇ ਦੀ ਚੋਧਰ ਆਪਣੀ ਦੇ ਲਾਲਚੋਂ ਹੋਰ ਵੱਡੇ ਪੁਰਸ਼ਾਂ ਨੂੰ ਮਾਂਦ ਪਾਈ ਰਖਣਾ ਹੀ ਲੋੜ, ਲੰਮੀ ਸੋਚ, ਚਵਲ ਕੰਮ ਐਸੇ, ਧਰਮੋਂ ਨਿਆਉਂ ਉਲਟ ਭੀ ਕਰਦਾ।) ਸਤਿਗੁਰੂ ਜੀ ਇਹ ਸੁਣ ਕਿ ਕਈ ਹਿੰਦੂ ਭੀ ਮਦਦ ਕਰਦੇ ਨੇ ਤੇ ਫੇਰ ਭੀ ਕਰਨਗੇ, ਕਿਹਾ, ਹਾਤੇ ਕੀ ਬਣਨਾ ਏਂ, ਵੇਖੋ ਕਰਤਾਰ ਦੇ ਰੰਗ, ਕਹਿ ਸਤਿਗੁਰੂ ਜੀ ਚੁਪ ਕਰ ਗਏ ਤੇ ਮੁਸਲਮਾਨ ਉਠ ਕੇ ਟੁਰ ਗਏ। ਤੇ ਜ਼ਹੀਰੁਦੀਨ ਅੜਰਿਆਂ ਹੋ ਹੱਥ ਜੋੜ ਸਤਿਗੁਰੂ ਜੀ ਤੋਂ ਮਾਫੀ ਮੰਗੀ ਕਿ ਮੈਨੂੰ ਤੇ ਇਨ੍ਹਾਂ ਕਿਹਾ ਸੀ, ਪਿਛਲੀਆਂ ਭੁੱਲਾਂ ਦੀ ਮਾਫੀ ਮੰਗਣੀ ਹੈ।

ਸਤਿਗੁਰਾਂ ਕਿਹਾ, ਤੂੰ ਚੰਗਾ ਕੀਤਾ ਏ, ਜੇ ਵਿਚ ਸਾਡੇ ਪੱਖ ਦਾ ਬੋਲਦੋਂ ਤਾਂ ਤੇਰੇ ਤੇ ਭੀ ਫਤਵੇ ਇਨ੍ਹਾਂ ਲੁਆ ਦੇਣੇ ਸੀ। ਜਗਤ ਨਾਲ ਠਾਠਾ ਬਾਗਾ ਰੱਖਣਾ ਹੀ ਪੈਂਦਾ ਹੈ। ਮੈਂ ਜਾਣਦਾ ਹਾਂ ਤੇਰੇ ਤੇ ਚੰਨਣ ਸਿੰਘ ਹੋਰਾਂ ਦੇ ਤੁਅਲਕ ਨੂੰ ਤੇ ਤੇਰੇ ਅੰਦਰ ਨੂੰ। ਮੈਂ ਇਹ ਉਤਰ ਪ੍ਰਸ਼ਨ ਥੋੜੇ ਤੇ ਛੋਟੇ ਕਰ ਲਿਖੇ ਹਨ। ਸਤਿਗੁਰੂ ਜੀ ਦਾ ਜਿਵੇਂ ਪ੍ਰਤਾਪ ਡਿੱਠਾ ਹੈ, ਹੌਸਲਾ ਭੀ ਡਿੱਠਾ, ਕੌੜੇ ਨਾਲ ਮਿੱਠਾ ਤੇਜ ਨਾਲ ਸਹਿਜ ਵਰਤੀ ਨੇ।

ਸਤਿਗੁਰੂ ਜੀ ਰਾਤ ਇਕਾਂਤ ਬਹਾ ਘਸੀਟਾ ਸਿੰਘ, ਚੰਨਣ ਸਿੰਘ, ਮੁਕੰਦ ਸਿੰਘ, ਮਾਨ ਸਿੰਘ, ਰਤਨ ਸਿੰਘ, ਤਰਨ ਸਿੰਘ ਨੂੰ ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਦੇ ਕਹੇ ਵਿਚ ਚਲਨ ਦੀ ਪੱਕੀ ਕੀਤੀ ਤੇ ਕਿਹਾ, ਹੁਕਮੁ ਬੂਝੈ ਸੋ ਸੇਵਕੁ ਕਹੀਐ। ਬੁਰਾ ਭਲਾ ਦੁਇ ਸਮਸਰਿ ਸਹੀਐ। ਗੁਰਵਾਕ ਨੂੰ ਵਿਚਾਰ ਤੁਸਾਂ ਸੰਤਾਂ ਦਾ ਕਹਿਆ ਮੰਨਣਾ। ਮੇਰੇ ਵਲੋਂ ਤੁਹਾਨੂੰ ਇਹ ਪੱਕੀ ਹੈ। ਮੈਂ ਹੁਣ ਸਵੇਰੇ ਭੈਣੀ ਸਾਹਿਬ ਜਾਣਾ ਹੈ ਤੇ ਹੋਰ ਸੰਗਤ ਪਿਛਲੇ ਜ਼ਿਲਿਆਂ ਦੀ ਦਾ ਮੈਨੂੰ ਫਿਕਰ ਹੈ। ਤੁਸਾਂ ਮੇਰਾ ਕਿਹਾ ਚੇਤੇ ਰਖਣਾ। (ਅੱਜ ੨੪ ਵੈਸਾਖ ਹੈ।)

ਸਤਿਗੁਰੂ ਜੀ ਭੈਣੀ ਸਾਹਿਬ ਦੁਆਲੇ ਦੇ ਨਗਰਾਂ ਦੇ ਤੁਰਦੇ ਹੁਸ਼ਿਆਰ ਤੇ ਸਿਆਣੇ ਲੋਕਾਂ ਨੂੰ ਸੱਦ ਕਿਹਾ, ਸਮਾਂ ਪਲੇ ਪਲੇ ਬਦਲਦਾ ਏ, ਤੁਸਾਂ ਇਤਫਾਕ ਤੇ ਅਮਨ ਨਾਲ ਰਹਿਣਾ। ਲੀਗ, ਕਾਂਗਰਸ ਦੇ ਕਿਹਾਂ ਭੀ ਨਾਲ ਮਿਲ ਨਹੀਂ ਤੁਰੀ। ਫਿਰਕਾ ਪ੍ਰਸਤੀ ਤੇ ਖਰਮਸਤੀ ਮੁਸਲਮਾਨਾਂ ਵਿਚ ਅੰਗਰੇਜ਼ ਭੁਤਾਈ ਹੈ। ਹਿੰਦੂ ਤੇ ਸਿੱਖ ਤੁਸੀਂ ਮਿਲ ਰਹੋਗੇ ਤਾਂ ਉਨ੍ਹਾਂ ਤੋਂ ਬਚੋਗੇ। ਅੰਮ੍ਰਿਤਸਰ, ਲਾਹੌਰ, ਗੁਜਰਾਂਵਾਲੇ, ਗੁਜਰਾਤ, ਸਿਆਲਕੋਟ, ਡਸਕੇ, ਪਸਰੂਰ, ਲਾਇਲਪੁਰ, ਮਿੰਟਗੁਮਰੀ, ਸਰਗੋਧੇ, ਮੁਲਤਾਨ, ਗੁਰਦਾਸਪੁਰ ਆਦਿ ਤੇ ਹੋਰ ਨਗਰਾਂ ਵਿਚ ਜਾ ਸਤਿਗੁਰੂ ਜੀ ਸਿੱਖਾਂ ਨੂੰ ਇਕੱਠਾ ਕਰ ਕਿਹਾ, ਤੁਸੀਂ ਮਾਲ, ਬਾਲ, ਬਿਰਧ, ਬੀਬੀਆਂ ਨੂੰ ਜ਼ਰੂਰ ਬਿਆਸਾ ਤੋਂ ਪਾਰ ਕਰ ਦਿਓ, ਨਹੀਂ ਤੇ ਲਾਹੌਰ ਦੇ ਜ਼ਿਲਿਓਂ ਜਾਂ ਰਾਵੀਉਂ ਪਾਰ ਤਾਂ ਜ਼ਰੂਰ ਕਰ ਦਿਓ। ਦੂਰ ਦੀ ਸੋਝੀ ਤੋਂ ਕੰਮ ਲਓ। ਇਹ ਕੰਮ ਪਿਆਰੇ ਨਾ ਕਰੋ। ਤੇ ਹਉਕਾ ਭਰ ਕਿਹਾ, ਮੈਂ ਕਈ ਵਾਰ ਤੁਹਾਨੂੰ ਕਹਿ ਖਸਮ ਵਲੋਂ ਸੱਚਾ ਹੋ ਗਿਆ ਹਾਂ। ਹਛਾ, ਹੁਣ ਸ਼ਾਇਦ ਏਧਰ ਮੈਂ ਘੱਟ ਆਵਾਂ। ਜਦੋਂ ਹਲਚਲ ਪਏ, ਤੁਸਾਂ ਹਿਸਾਰ ਦੇ ਜ਼ਿਲੇ ਸਰਸੇ ਤਸੀਲ ਵਿਚ ਚੂਚਾਲ ਕੋਟਲੀ ਪੁਜਣਾ ਤੇ ਪਹਿਲੋਂ ਅੰਮ੍ਰਿਤਸਰ ਤੇ ਭੈਣੀ ਸਾਹਿਬ ਦੀ ਹੋ ਸਕੇ ਤਾਂ ਪੁਜਣਾ। ਕਿਉਂਕਿ ਮੈਂ ਅਗੋਂ ਆ ਤੁਹਾਨੂੰ ਕੁਝ ਹੌਸਲਾ ਸਹੀਲਤ ਭੀ ਦਿਆਂਗਾ। ਤੁਸਾਂ ਭਜਨ ਬਾਣੀ ਨਾ ਭੁਲਣਾ ਤੇ ਕਿਸੇ ਦੇ ਮਾਲ, ਤਨ, ਧਨ ਤੇ ਨਾ ਡੁਲ੍ਹਣਾ। ਤੇ ਸਾਬਤ ਰਹਿ ਦਸਣਾ ਕਿ ਕੂਕਾ ਪਰਾਇਆ ਧਨ ਨਹੀਂ ਲੈਂਦਾ ਤੇ ਮਾੜ ਧਾੜ ਵਿਚ ਨਹੀਂ ਪੈਂਦਾ।

ਚੂਚਾਲ ਦੁਆਲੇ ਦੇ ਇਨ੍ਹਾਂ ਪਿੰਡਾਂ ਵਿਚ ਜੰਗਲ ਜੰਡ, ਕਰੀ, ਵਣ, ਕਿਕਰ, ਮਲ੍ਹੇ ਝਾੜੀ ਦਾ ਆਮ ਸੀ ਤੇ ਜੰਗਲੀ ਜਾਨਵਰ ਹਰਨ, ਗਿਦੜ, ਗੋਂਦੇ, ਸੂਰ, ਸੇਹੇ, ਕੰਡੇਲੇ ਬਹੁਤ ਸੀ। ਫਸਲ ਤੇ ਆਬਾਦ ਖੇਤ ਕਿਤੇ ਕਿਤੇ ਸੀ। ਜੋ ਖੇਤ ਹੁੰਦਾ ਉਹ ਭੀ ਮਸਾਂ ਚਿੜੀਆਂ ਤੇ ਜੰਗਲੀ ਜਾਨਵਰਾਂ ਤੋਂ ਵਿਚ ਬਹਿ ਰਖਣਾ ਪੈਂਦਾ ਸੀ ਘੱਗਰ ਦਰਿਆ ਕਦੇ ਤੇ ਬੜੇ ਚੜ੍ਹਾ ਵਿਚ ਤੇ ਕਈ ਵਾਹਾਂ ਵਿਚ ਵਗਦਾ ਸੀ। ਕਿਰਨ ਰਾਜੇ ਬੀਕਾਨੇਰ ਦੇ, ਲਖੀ ਸ਼ਾਹ ਵਣਜਾਰੇ ਦੀ ਔਰਤ ਸੂਰਤਵਾਨ ਖੋਹ ਲਈ ਤੇ ਤਰਲੇ ਜਤਨ ਕੀਤਿਆਂ ਭੀ ਨਾ ਦਿੱਤੀ ਸੀ। ਤਾਂ ਲਖੀ ਸ਼ਾਹ ਨੇ ਆਪਣੇ ਬੈਲ ਗੱਡੀਆਂ, ਬੰਦੇ ਡਾਹ ਉਤੇ ਪਹਾੜਾਂ ਵਲੋਂ ਇਸ ਘੱਗਰ ਦਾ ਮੂੰਹ ਪੱਥਰ ਸੁਟ ਹੋਰ ਦਾ ਮੋੜ ਦਿੱਤਾ। ਤੇ ਰਾਜੇ ਵਲ ਸੁਨੇਹਾ ਘਲ ਦਿਤਾ ਕਿ ਤੂੰ ਮੇਰੀ ਪੱਤ ਖੋਹ ਖਰਾਬ ਕੀਤੀ ਹੈ, ਮੈਂ ਤੇਰੀ ਰਈਅਤ ਪੱਤ ਭੁੱਖੀ ਰੱਖ ਕੇ ਤੇ ਖਰਾਬ ਕਰ ਦਿੱਤੀ ਹੈ। ਇਸ ਲਖੀ ਸ਼ਾਹ ਵਣਜਾਰੇ ਨੇ ਸਰਸੇ ਬੌਲੀ ਭੀ ਬਣਵਾਈ ਹੋਈ ਹੈ, ਲਹਿੰਦੇ ਪਾਸੇ। ਜਿਸ ਵਿਚੋਂ ਉਤਰ ਕੇ ਜਲ ਲੈ ਸਕੀਦਾ ਸੀ। ਤੇ ਸੁਹੇਵੇ ਸਾਹਿਬ ਤੋਂ ਭਾਦਰੇ ਦੀ ਤਰਫ ਨੂੰ ਸੜਕ ਤੇ ਬਾਉਲੀ ਲਾਈ ਹੈ। ਇਹ ਉਸ ਲਖੀ ਸ਼ਾਹ ਵਣਜਾਰੇ ਦੀ ਅੰਸ਼ ਵਿਚੋਂ ਸੀ ਜੋ ਗੁਰੂ ਨਾਨਕ ਜੀ ਨੂੰ ਸੁਹੇਵਾ ਸਾਹਿਬ ਇਕ ਸਮੇਂ ਮਿਲਿਆ ਸੀ ਜਿਸ ਨਾਲ ਬੜਾ ਭਾਰਾ ਸਾਥ ਸੀ ਪਸ਼ੂਆਂ ਤੇ ਮਨੁੱਖਾਂ ਦਾ। ਤੇ ਗੁਰੂ ਜੀ ਨੂੰ ਤਾਲਅ ਵਿਚੋਂ ਤੁਰਤ ਜਲ ਕੱਢ ਛਕਾਇਆ ਸੀ। ਇਹ ਸਾਰਾ

ਹਾਲ ਮੈਂ ਸੁਹੇਵਾ ਸਾਹਿਬ ਪੁਸਤਕ ਵਿਚ ਲਿਖਿਆ ਹੈ। ਜੇ ਹੋ ਸਕਿਆ ਤਾਂ ਛਪਵਾਵਾਂਗਾ ਨਹੀਂ ਤੇ ਰਾਮ ਰਜ਼ਾ। (ਜਿਵੇਂ ਫਰੀਦ ਜੀ ਦੇ ਪੈਰੋਕਾਰ ਫਰੀਦ ਹੀ ਕਹਾਉਂਦੇ ਹਨ ਤਿਵੇਂ ਵਣਜਾਰੇ ਭੀ ਲਖੀ ਸ਼ਾਹ ਕਹਾਉਂਦੇ। ਉਸ ਲਖੀ ਸ਼ਾਹ ਦੀ ਅੰਸ਼ ਦੇ ਜੋ ਸਦਾ ਟਾਂਡਾ ਲਦ ਕੇ ਲਗੇ ਫਿਰਦੇ ਵਣਜ ਕਰਦੇ।)

ਮੁਸਲਮਾਨ ਜਗਮਲੇਰੇ ਦੇ, ਬੜੇ ਸ਼ਰਦੀ ਤੇ ਜ਼ੋਰ ਵਾਲੇ ਹਾਕਮਾਂ ਲੀਗੀਆਂ ਦੀ ਸ਼ਹਿ ਤੇ ਤੁਲੇ ਰਹਿੰਦੇ। ਤੇ ਕਹਿੰਦੇ ਅਸੀਂ ਮਰ ਤੇ ਭਾਵੇਂ ਜਾਈਏ ਸਿੱਖਾਂ ਦੀ ਤਹਿਤ ਨਹੀਂ ਕਬੂਲਣੀ। ਆਖਦੇ ਹਨ ਬੰਦੇ ਬਹਾਦਰ ਦੇ ਵੇਲੇ ਦੇ ਥੇਹ ਏਥਰ ਹੋਏ ਹਨ ਬਹੁਤੇ। ਦਸਮ ਜੀ ਤਲਵੰਡੀ ਤੋਂ ਸਰਸੇ ਤੇ ਮਾਧੋ ਸਿੰਘਾਣੇ ਤੋਂ ਹੋਂਦੇ ਇਸ ਨਾਲੀ ਘੱਗਰ ਤੇ ਰਾਤ ਰਹੇ ਸੀ। ਝੁੱਲਾ ਤੇ ਮੱਲਾ ਭੀ ਇਥੋਂ ਹੀ ਨੱਸੇ ਸੀ। ਸਤਿਗੁਰੂ ਪਰਤਾਪ ਸਿੰਘ ਜੀ ਨਕੋੜੇ ਵਲੋਂ ਆਉਂਦੇ ਇਕ ਦਿਨ ਚੂਚਾਲੋਂ ਦੱਖਣ ਛਪੜ ਤੋਂ ਆਪਣੇ ਘੋੜੇ ਨੂੰ ਜਲ ਛਕਾਇਆ ਸੀ। ਇਸ ਦੇ ਜਲ ਵਿਚ ਤੇ ਜਗ੍ਹਾ ਵਿਚ ਬਹੁਤ ਸੱਤਾ ਹੈ, ਏਥੋਂ ਕਈਆਂ ਰੋਗਾਂ ਦੇ ਰੋਗੀ ਅਰੋਗ ਹੋਇਆ ਕਰਨਗੇ। ਸਤਿਗੁਰੂ ਜਗਜੀਤ ਸਿੰਘ ਜੀ ਭੀ ਉਸ ਛੱਪੜ ਵਿਚ ਰਾਤ ਲੱਕੜ ਤੇ ਬੈਠ ਤਪ ਕਰਦੇ ਰਹੇ ਹਨ ਕੁਝ ਚਿਰ। ਇਹ ਗੱਲ ਭੀ ਸੁਹੇਵੇ ਸਾਹਿਬ ਪੁਸਤਕ ਮੇਰੇ ਲਿਖੇ ਵਿਚ ਆਵੇਗੀ।

## ਹੋਰ ਚਾਲ

ਇਨ੍ਹਾਂ ਖਰੀਦੇ ਪਿੰਡਾਂ ਵਿਚ ਤੇ ਬਰਾਨੇ ਵੀ ਵੇਖਿਆ ਹੈ ਖੂਹ ਇਕ ਹੀ ਮਸਾਂ ਹੁੰਦਾ ਹੈ ਜਿਸ ਤੋਂ ਚਰਸ ਨਾਲ ਪਾਣੀ ਮੁਸਲਮਾਨ ਖਿਚਦੇ ਤੇ ਸਭ ਉਨ੍ਹਾਂ ਦੇ ਪੈਰਾਂ ਵਿਚ ਤੇ ਚਲ੍ਹੇ ਵਿਚ ਪਿਆ ਹੀ ਲੈ ਪੀਂਦੇ। ਹਿੰਦੂ ਤੇ ਹਰ ਕੋਈ। ਕਈ ਪਿੰਡੀਂ ਛਪੜ ਹੀ ਹੁੰਦੇ, ਦੂਰੋਂ ਊਠਾਂ ਤੇ ਜਾ ਜਲ ਲਿਆਉਂਦੇ ਜਾਂ ਗੱਡੀ ਤੇ ਆਉਂਦਾ। ਤਉੜਿਆਂ ਵਿਚ ਭਰ ਰਖਦੇ। ਨਹਾਉਣ ਤੇ ਕਪੜਾ ਧੋਣ ਦਾ ਪਤਾ ਹੀ ਇਨ੍ਹਾਂ ਨੂੰ ਨਾ ਸੀ। ਏਧਰ ਛੋਲੇ ਨਾਲੀ ਨੇੜੇ ਤੇ ਬਾਜਰੀ ਬਰਾਨੇ ਹੁੰਦੀ। ਮਾਲਕਾਂ ਦੀ ਹਾਜ਼ਰੀ ਬਹੁਤ ਭਰਦੇ, ਵਡਿਆਂ ਧਨੀਆਂ ਤੇ ਜ਼ਿਮੀਂਦਾਰਾਂ ਦੀ। ਏਧਰ ਦਾ ਅਖਾਣ ਹੈ, "ਜਿਸ ਦੀ ਖਾਈਏ ਬਾਜਰੀ, ਉਸ ਦੀ ਭਰੀਏ ਹਾਜ਼ਰੀ।" ਖੱਟੀ ਜੀਵਕਾ ਜੰਗਲ ਵਿਚ ਪਸੂ ਚਾਰ ਚੰਮ ਵੇਚ ਗੁਜ਼ਾਰਾ ਸੀ। ਮੈਂ ਆਪ ਖਤ ਦਿੱਲੀਓਂ ਆਇਆ ਪੜ੍ਹਿਆ ਸੀ ਇਕ ਜਗ ਮਲੇਰੇ ਦੇ ਮੁਸਲਮਾਨ ਨੂੰ। "ਕਿ ਤੂੰ ਛੇਤੀ ਗੋਕਾ ਚਮੜਾ ਨਹੀਂ ਅਪੜਾਇਆ।" "ਅਉੜ ਕਰ ਕੇ ਆ ਨਹੀਂ ਸਕਿਆ। ਲਿਖੇਂ ਤਾਂ ਮੈਂ ਆਵਾਂ।" ਅਗੋਂ ਲਿਖਿਆ। ਮੁਸਲਮਾਨਾਂ ਦੀਆਂ ਤਾਰਾਂ, ਅਰਜ਼ੀਆਂ ਤੇ ਰੋਣ ਤੋਂ ੨੭ ਵੈਸਾਖ ਜਗ ਮਲੇਰੇ ਬੰਗਲੇ ਤੇ ਚੂਚਾਲ ਦੇ ਪਿੰਡਾਂ ਵਿਚ ਪੜਤਾਲ ਲਈ ਹਾਕਮ ਆਏ। ਹਵਾਲਦਾਰ, ਥਾਣੇਦਾਰ, ਕਪਤਾਨ ਸੰਤ ਸਿੰਘ

ਤੇ ਡਵੀਯਨ ਸਾਹਿਬ। ਰਾਣੀਆਂ ਤੋਂ ਸਿਪਾਹੀਆਂ ਤੋਂ ਤੇ ਇਕ ਜਗ ਮਲੇਰੇ ਦੇ ਮੁਸਲਮਾਨ ਤੋਂ ਭੀ ਪੁਛਿਓ ਨੇ ਇਨ੍ਹਾਂ ਪਿੰਡਾਂ ਦਾ ਹਾਲ। ਉਨ੍ਹਾਂ ਦੱਸਿਆ ਸਭ ਸੁਖ ਨਾਲ ਵਸਦੇ ਨੇ। ਚੁਚਾਲ ਆਏ ਸਿੱਖਾਂ ਭੀ ਤੇ ਮੁਸਲਮਾਨਾਂ ਵੀ ਦੱਸਿਆ, ਅਸੀਂ ਸਲੂਕ ਨਾਲ ਵਸਦੇ ਹਾਂ। ਸਿੱਖਾਂ ਦੱਸਿਆ, ਥੋੜ੍ਹੇ ਦਿਨ ਹੋਏ ਹਨ, ਮੁਸਲਮਾਨ ਬਹੁਤ ਪਿੰਡਾਂ ਦੇ ਜੋੜ ਜਗਮਲੇਰੀਆਂ ਆਂਦੇ ਸੀ ਤੇ ਸਾਨੂੰ ਜ਼ੋਰ ਨਾਲ ਦਬਾਂਦੇ ਤੇ ਬੁਚੜਖਾਨਾ ਮੰਗਦੇ ਸੀ। ਜਗਮਲੇਰੇ ਗਿਆਂ ਮੁਸਲਮਾਨਾਂ ਤੋਂ ਡਰਦਿਆਂ ਹਿੰਦੂਆਂ ਆਖ ਦਿੱਤਾ ਅਗੇ ਏਥੇ ਈਦ ਨੂੰ ਗਊ ਦੀ ਕੁਰਬਾਨੀ ਇਹ ਕਰਦੇ ਸੀ, ਹੁਣ ਸਿੱਖਾਂ ਕਹਿ ਦਿੱਤਾ ਏ, ਨਹੀਂ ਕਰਨ ਦੇਣੀ। ਤੇ ਮੁਸਲਮਾਨਾਂ ਬੜੇ ਝੂਠ ਬੋਲ ਸਿੱਖਾਂ ਦੇ ਵਾਧੇ ਦੱਸੇ। ਪਰ ਉਨ੍ਹਾਂ ਉਪਰ ਰੀਪੋਰਟ ਕਰ ਦਿੱਤੀ ਕਿ ਸਿੱਖ ਤੇ ਥੋੜ੍ਹੇ ਹੀ ਹਨ। ਹਥਿਆਰ ਭੀ ਨਾਜਾਇਜ਼ ਇਨ੍ਹਾਂ ਕੋਲ ਕੋਈ ਨਹੀਂ। ਮੁਸਲਮਾਨ ਵਾਧੂ ਰੌਲਾ ਪਾਉਂਦੇ ਹਨ, ਗੁਪਤ ਸਭ ਪਤਾ ਸੰਤ ਸਿੰਘ ਕਪਤਾਨ ਦੇਂਦਾ ਸੀ ਸਿੱਖਾਂ ਨੂੰ। ਉਸ ਕਿਹਾ ਹੋਇਆ ਸੀ ਕਿ ਹਾਕਮ ਆਉਣਾ ਹੈ, ਤੁਸਾਂ ਹਥਿਆਰ ਲਾਂਭੇ ਕਰ ਲੈਣੇ ਤੇ ਇਹ ਬਿਆਨ ਦੇਣੇ ਜੇ ਹੋ ਸਕੇ ਤਾਂ ਮੁਸਲਮਾਨਾਂ ਤੋਂ ਭੀ ਇਹ ਬਿਆਨ ਦਿਵਾਓ ਤੇ ਜੋ ਕਾਰਵਾਈ ਹੁੰਦੀ, ਸੋ ਭੀ ਸਿੱਖਾਂ ਨੂੰ ਤੇ ਸਤਿਗੁਰੂ ਜੀ ਨੂੰ ਦਸਦਾ ਸੀ। ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਰੋਜ਼ ਰੱਖਿਆ ਹੋਵੇ ਦਾ ਅਰਦਾਸਾ ਕਰਾ ੧੦੧ ਪਾਠ ਉਗਰਦੰਤੀ ਦਾ ਸਿੱਖਾਂ ਤੋਂ ਕਰਾਉਂਦੇ। ਤੇ ਪ੍ਰਸ਼ਾਦਿ ਵਰਤਾਉਂਦੇ ਚੁਚਾਲ। ਸਤਿਗੁਰੂ ਜੀ ੫ ਜੇਠ ਸਰਸੇ ਤਸੀਲਦਾਰ ਦੇ ਜਵਾਈ ਚੜ੍ਹੇ ਦਾ ਅਫਸੋਸ ਕਰ ਚੁਚਾਲ ਆਏ। ਦਰਸ਼ਨ ਕਰ ਸੰਗਤ ਦੇ ਮਨ ਹਰੇ ਹੋਏ। ਸਭ ਸੋਚਾਂ ਸੰਸੇ ਪਰੇ ਹੋਏ। ਟਿੱਬੀ ਜਾ ਭੀ ਦਰਸ਼ਨ ਦੇ ਆਏ ਸਤਿਗੁਰੂ ਜੀ ਸੰਗਤ ਨੂੰ।

## ਗੱਲਾ ਲੁੱਟਣ ਦੀ ਕੋਸ਼ਿਸ਼

ਸਤਿਗੁਰੂ ਜੀ ਸਮੇਂ ਵਲੋਂ ਵੇਖ ਸੰਗਤਾਂ ਦੀ ਰੱਖਿਆ ਸੰਭਾਲ ਦੇ ਖਿਆਲੋਂ ਚੁਚਾਲ ਭੈਣੀ ਸਾਹਿਬ ਤੇ ਪਿਛਲੇ ਜ਼ਿਲੇ ਸਭ ਆਹ ਅੱਖਾਂ ਨੇੜੇ ਕੀਤੇ ਹੋਏ ਸੀ। ਝਟ ਆਉਂਦੇ ਦਰਸ਼ਨ ਦੇ ਚਲੇ ਜਾਂਦੇ ਤੇ ਬਚਨ ਕਰਦੇ ਚਾ ਭੀ ਚੜ੍ਹਦੇ। ਸਤਿਗੁਰਾਂ ਦੇ ਬਚਨ ਪੂਰੇ ਹੁੰਦੇ ਵੇਖਣ ਪਾਰੋਂ ਤੇ ਡਰ ਭੀ ਲਗਦਾ ਏ। ਗੁਰੂ ਹਰੀ ਸਿੰਘ ਜੀ ਕਿਹਾ ਕਰਦੇ ਸੀ, ਮੈਨੂੰ ਜਦੋਂ ਯਾਦ ਆਉਂਦਾ ਏ ਭਾਣਾ ਤਾਂ ਕੰਬਣੀ ਆ ਲੂੰ ਖੜੇ ਹੋ ਜਾਂਦੇ ਹਨ। ਇਕ ਰਾਤ ਅਹਿਲੀ ਤੇ ਜਗਮਲੇਰੇ ਦੇ ਅਖੜ ਖਾਨਾ ਮੁਸਲਮਾਨਾਂ ਮਤਾ ਮੇਲ ਗੱਲਾ ਜਗਮਲੇਰੇ ਦਾ ਲੁਟਣਾ ਚਾਹਿਆ। ਬੰਦੂਕਾਂ ਚਲਾ ਖੜਾਕ ਕੀਤਾ ਮਨੋਂ ਧਾਰੀ ਜਾਂ ਸਿੱਖ ਆਉਣਗੇ ਹੀ ਨਾ। ਜੇ ਆਏ ਤਾਂ ਮਾਰ ਦਿਆਂਗੇ। ਇਕ ਨੇ ਚੁਚਾਲ ਆ ਦਸਿਆ, ਤੁਹਾਡਾ ਜੰਦਾ ਤੋੜ ਲੁੱਟਣ ਲਗੇ ਹਨ। ਸਿੱਖਾਂ ਨੇ ਸੰਤ ਆਲਾ ਸਿੰਘ ਜੀ ਵਰਿਆਮ ਸਿੰਘ ਜੀ ਤੋਂ ਸਲਾਹ ਪੁਛੀ, ਜਰ ਜਾਈਏ ਕਿ ਜੁੜ, ਜਾ ਰੋਕੀਏ। ਸੰਤਾਂ ਸਭ ਆਗੂਆਂ ਨੂੰ ਪੁਛਿਆ ਰਾਤ ਜਗਾ। ਉਨ੍ਹਾਂ ਕਿਹਾ, ਸਾਨੂੰ ਸਤਿਗੁਰੂ ਜੀ ਵਲੋਂ ਹੁਕਮ

ਹੈ, ਸੰਤ ਜਿਵੇਂ ਕਹਿਣ ਤੁਸਾਂ ਕਰਨਾ, ਭਾਵੇਂ ਗਲਤ ਵੀ ਜਾਪ ਜੇ। ਹੋਵੇਗਾ ਫਾਇਦਾ ਹੀ। ਸੰਤਾਂ ਕਿਹਾ, ਕੋਈ ਨਾ ਜਾਓ। ਜੇ ਗਿਆਂ ਇਕ ਸਿੱਖ ਦਾ ਭੀ ਹਰਜ ਹੋਇਆ ਤਾਂ ਕਸਰ ਲਗੇਗੀ। ਦਿਨੇ ਜਿਹਾ ਸਮਾਂ ਹੋਇਆ ਸੰਭਲ ਲਿਆ ਜੇ। ਕਾਲ੍ਹੇ ਸਿੱਖ ਤੇ ਕਈ ਕਹਿੰਦੇ ਚੜ੍ਹੇ ਚੰਦ ਨੂੰ ਤੰਦ ਹੀ ਪਰਵਾਨ ਹੁੰਦੀ ਏ, ਅਸੀਂ ਮਾਲਕ ਹਾਂ ਤੇ ਸਾਨੂੰ ਹੁਣੇ ਆਪਣਾ ਧਨ ਬਚਾਉਣ ਲਈ ਪੁਜਣਾ ਚਾਹੀਦਾ ਹੈ। ਰਣ ਦੇਖ ਸੂਰੇ ਚਿਤ ਹੁਲਾਸ ਅੱਜ ਵਰਤੀਏ। ਸੰਤਾਂ ਹੌਸਲਾ ਦਿੱਤਾ, ਹੜ ਕਾ ਜਲ ਡੌਂ ਕੀ ਆਗ ਹੇਰ। ਪਿਖ ਸ਼ਤਰੂ ਕਾ ਦਲ ਬਲ ਬਧੇਰ। ਹੋ ਬਚੇ ਕਿਨਾਰੇ ਬੁਧਵਾਨ। ਇਹ ਰਾਜਨੀਤ ਕੀ ਰੀਤ ਜਾਣ। ਸਿੰਘਾ ਜਿਨ੍ਹਾਂ ਮੁਗਲ ਰਾਜ ਨੂੰ ਮਿਟਾਇਆ ਸੀ, ਉਹ ਵੀ ਇਹ ਮਰਯਾਦਾ ਸੋਚ ਲਾਂਭ ਕਰ ਵਕਤ ਟਾਲ ਫੇਰ ਕਮਾਲ ਕਰ ਵਖਾਂਦੇ ਸੀ। ਸਿੱਖ ਰਾਤ ਚੁਪ ਕਰ ਰਹੇ, ਸਵੇਰੇ ਗਏ ਤੇ ਜੰਦਾ ਹੀ ਕਿਸੇ ਤੋੜਿਆ, ਕਢਿਆ ਕੁਝ ਨਾ। ਵਿਚੋਂ ਕਿਸੇ ਮੱਤ ਦਿੱਤੀ। ਉਲਟ ਮੱਤ ਕਰ ਕਿਉਂ ਮਰਦੇ ਹੋ। ਅਗੇ ਤੁਹਾਡੀ ਅਰਜ਼ੀ ਦਾ ਕੀ ਬਣਿਆ ਹੈ। ਇਸ ਸਮੇਂ ਦਾਣੇ ਕੰਜਰ ਵਾਲੇ ਰਤਨ ਸਿੰਘ ਗਲੇ ਵਿਚ ਵੰਡ ਪਾਂਦਾ ਸੀ। ਜਗਮਲੇਰੇ ਘਸੀਟਾ ਸਿੰਘ, ਤਰਨ ਸਿੰਘ, ਬਿਕ੍ਰਮ ਸਿੰਘ, ਕੰਧਾਰਾ ਸਿੰਘ। ਚੁਚਾਲ ਮਾਨ ਸਿੰਘ, ਚੰਨਣ ਸਿੰਘ ਤੇ ਕੰਬੋ ਸੈਣੀ ਭੀ ਚੁਚਾਲ ਹੀ ਪਵਾਂਦੇ ਸੀ ਸਾਮੀਆਂ ਤੋਂ।

ਇਸ ਸਮੇਂ ਘਸੀਟਾ ਸਿੰਘ ਦੇ ਨਾਲ ਬਹੁਤ ਸਿੰਘ ਰਹਿੰਦੇ ਸੀ। ਮੁਸਲਮਾਨਾਂ ਤੋਂ ਵਧ ਕਾਮਯਾਬੀ ਕਰਨ ਲਈ ਪਿੰਡ ਵਿਚ ਭੀ ਮਿਲ ਕੇ ਹੀ ਬਹੁਤ ਸਿੱਖ ਵੜਦੇ ਸੀ। ਜਗਮਲੇਰਿਓਂ ਦੱਖਣ ਸ਼ੋਰੇ ਵਾਲੇ ਥੇਹ ਕੋਲ ਖੂਹ ਵਲ ਵਲਗਣ ਸਤਿਗੁਰੂ ਜੀ ਦੇ ਹੁਕਮ ਨਾਲ ਸਿੱਖਾਂ ਦੇ ਵਸਣ ਲਈ ਕੱਚੀਆਂ ਇੱਟਾਂ ਦਾ ਵਲਿਆ ਸੀ। ਪਿੰਡ ਵਿਚ ਜੋ ਥਾਂ ਵੇਹਲਾ ਸੀ ਸੋ ਥੋਹੜਾ ਭੀ ਸੀ ਤੇ ਲੋੜ ਲਈ ਸਾਫ ਰਖਣਾ ਹੀ ਸਤਿਗੁਰੂ ਜੀ ਚੰਗਾ ਜਾਣਿਆ ਸੀ। ਮੁਸਲਮਾਨਾਂ ਜਾਣਿਆ ਇਹ ਸਿੱਖ ਬਲ ਦੀ ਰਾਖੀ ਬੁਧ ਵਰਤ ਕਰ ਜਾਣਦੇ ਹਨ। ਸਾਥੋਂ ਡਰਦੇ ਭੀ ਨਹੀਂ ਤੇ ਵਾਧਾ ਭੀ ਨਹੀਂ ਕਰਦੇ। ਲੜਾਈ ਦੇ ਢਾਈ ਫਟਾਂ ਵਿਚੋਂ ਅਸਾਂ ਦੋ ਕਰ ਵੇਖੇ ਹਨ ਦਾਬਾ ਮਾਰਨਾ ਤੇ ਕੁਝ ਜਤਨ ਛਲ ਕਰਨਾ ਸੋ ਨਹੀਂ ਚੱਲੇ। ਹੁਣ ਢਾਈਵਾਂ ਫੱਟ ਡਟ ਕੇ ਮਰਨਾ ਜਾਂ ਮਾਰਨਾ ਹੀ ਰਹਿੰਦਾ ਹੈ ਸੋ ਕਰੀਏ। ਜਾਂ ਜਿੱਤੀਏ ਜਾਂ ਹਾਰੀਏ। ਨਿੱਤ ਢਹੀਏ ਨਾ ਉਸਾਰੀਏ, ਮਰਨਾ ਤੇ ਇਕੋ ਵਾਰ ਹੀ ਏ।

## ਦੋ ਸਿੱਖ ਕਤਲ

੧੪ ਜੇਠ ੨੦੦੪ ਬਿਕ੍ਰਮੀ ਕੰਜਰਵਾਲਿਓਂ ਚੁਚਾਲ ਨੂੰ ਆਉਂਦੇ ਭਾਈ ਮੁਨਸ਼ਾ ਸਿੰਘ ਜੀ ਰਾਇਪੁਰ ਡਬਾ ਜ਼ਿਲਾ ਜਲੰਧਰ ਤੇ ਬਤਨ ਸਿੰਘ ਜੀ ਭਾਹ ਸਿੰਘ ਪੁਰਾ ਜਲੰਧਰ ਮੁਸਲਮਾਨਾਂ ਥੋੜ੍ਹੇ ਜਿਹੇ ਦਿਨ ਰਹਿੰਦੇ, ਜਗਮਲੇਰੇ ਦੱਖਣ ਵਾਲੇ ਪਾਸੇ ਘੇਰ ਲਏ। ਤੇ ਕਿਹਾ, ਤੁਸੀਂ ਸਿੱਖ ਸਾਨੂੰ ਬੁਚੜਖਾਨੇ ਬਨਾਣ ਤੋਂ ਰੋਕਦੇ ਓ, ਜੇ ਅਸੀਂ ਹਾਕਮਾਂ ਤੋਂ ਮਨਜ਼ੂਰੀ ਲੈ, ਗਊਆਂ ਦੇ

ਮਾਰਨ ਜੋਗ, ਥਾਂ ਬਣਾ ਲਾਂਗੇ ਤਾਂ ਫਿਰ ਤੁਸੀਂ ਕੀ ਕਰ ਲਓਗੇ। ਸਿੱਖਾਂ ਕਿਹਾ, ਗੱਲਾਂ ਕਰਨ ਦਾ ਕੀ ਫਾਇਦਾ ਏ, ਜਦੋਂ ਉਹ ਸਮਾਂ ਬਣੇਗਾ, ਆਪੇ ਜੋ ਹੋਵੇਗਾ, ਪਿਆ ਜਾਪੇਗਾ। ਪਿੱਪਲ ਥੱਲੇ ਜਮ੍ਹਾ ਹੋਏ ਹਜੂਮ ਵਿਚੋਂ ਤੁਰਤ ਟੁਟ ਪਏ ਮੁਸਲਮਾਨਾਂ ਨੇ ਕੁਟ ਕੁਟ ਕੇ ਹੀ ਦੋਨਾਂ ਸਿੱਖਾਂ ਨੂੰ ਉਸੇ ਵੇਲੇ ਮਾਰ ਦਿੱਤਾ। ਤੇ ਇਕ ਦੋ ਨੇ ਰਾਣੀ ਥਾਣੇਦਾਰ ਨੂੰ ਜਾ ਦਸਿਆ, ਉਸ ਕਿਹਾ, ਮੇਰੇ ਆਉਣ ਤੋਂ ਪਹਿਲਾਂ ਫੂਕੋ, ਦੂਰ ਪਿੰਡੋਂ ਲਿਜਾ। ਤੇ ਹੱਡੀਆਂ ਖਾਕ ਕਿਤੇ ਲੁਕਾ ਦਿਓ। ਮੁਸਲਮਾਨ ਥਾਣੇਦਾਰ ਹਨੇਰੇ ਹੋਏ ਆ ਮੌਕੇ ਤੇ ਬਹਿ ਸਭ ਪਾਸੇ ਸੋਚ ਲਿਖਿਆ। ਦੋ ਸਿੱਖ ਮਰ ਤੇ ਜ਼ਰੂਰ ਗਏ ਹਨ ਤੇ ਸਾੜੇ ਭੀ ਗਏ ਹਨ, ਇਹ ਆਖਦੇ ਹਨ ਲੜਦੇ ਮਰੇ ਹਨ। ਕੁਝ ਪੱਕਾ ਮਲੂਮ ਨਹੀਂ ਹੋਇਆ ਸਿੱਖਾਂ ਚੁਕ ਲਿਜਾ ਸਾੜੇ ਹਨ ਕਿ ਮੁਸਲਮਾਨਾਂ। ਮੌਕੇ ਦੋਵੇਂ ਵੀ ਲਿਖੇ ਤੇ ਮਰਨਾ ਭੀ ਲਿਖਿਆ ਤੇ ਆਪ ਹੀ ਸਲਾਹ ਸਾੜਨ ਦੀ ਦਿੱਤੀ।

ਚੁਚਾਲ ਸਿੱਖਾਂ ਨੂੰ ਕੁਵੇਲੇ ਪਤਾ ਪੁਜਾ, ਸਿੱਖਾਂ ਦੇ ਮਾਰੇ ਤੇ ਸਾੜੇ ਜਾਣ ਦਾ। ਘਸੀਟਾ ਸਿੰਘ, ਰਤਨ ਸਿੰਘ ਕੂਕਾ ਨੇ ਸਰਸੇ ਜਾ ਸੰਤ ਸਿੰਘ ਕਪਤਾਨ ਨੂੰ ਦੱਸ ਤੇ ਉਸ ਨਾਲ ਮਤਾ ਮੇਲ, ਹਿਸਾਰ ਤੇ ਭੈਣੀ ਸਾਹਿਬ ਤਾਰਾਂ ਦਿੱਤੀਆਂ ਹਾਕਮਾਂ ਤੇ ਸਤਿਗੁਰੂ ਜੀ ਨੂੰ ਕਿ ਦੋ ਸਿੱਖਾਂ ਮੁਣਸ਼ਾ ਸਿੰਘ ਤੇ ਬਤਨ ਸਿੰਘ ਨੂੰ ਜਗਮਲੇਰੇ ਮੁਸਲਮਾਨਾਂ ਮਾਰ ਰਾਤੋ ਰਾਤ ਫੂਕ ਦਿਤਾ ਏ। ੧੫ ਜੇਠ ਸਵੇਰੇ ਹੀ ਉਪਰੋਂ ਅਵਸਰ ਤੇ ਸੰਤ ਸਿੰਘ ਨਲੂਆ ਸਰਸਿਓਂ ਕਪਤਾਨ, ਰਾਣੀਆਂ ਤੋਂ ਥਾਣੇਦਾਰ ਨੂੰ ਨਾਲ ਲੈ ਦੋਇ ਮੌਕੇ ਤੇ ਜਗਮਲੇਰੇ ਦੱਖਣ, ਪਿੱਪਲ ਵਾਲੇ ਥਾਂ ਜਿਥੇ ਮੁਰੱਬਾ ਪਿੰਡੋਂ ਲਹਿੰਦੇ ਸਿੱਖਾਂ ਨੂੰ ਸਾੜਿਆ ਸੀ ਮੁਸਲਮਾਨਾਂ, ਵੇਖੇ। ਘਸੀਟਾ ਸਿੰਘ, ਰਤਨ ਸਿੰਘ ਤੇ ਸਿੱਖਾਂ ਦੇ ਵਾਰਸਾਂ ਨੇ ੧੯ ਸ਼ਰਾਰਤੀਆਂ ਮੁਸਲਮਾਨਾਂ ਦੇ ਨਾਮ ਲਿਖਾਏ ਤੇ ਉਹਨਾਂ ਨੂੰ ਸਰਸੇ ਜੇਲ੍ਹ ਵਿਚ ਜਾ ਦਿੱਤਾ ਹਾਕਮਾਂ। ਜੋ ਜੇਲ੍ਹੋਂ ਪਾਕਿਸਤਾਨ ਹੀ ਗਏ ਹਨ, ਜਗਮਲੇਰੇ ਨਹੀਂ ਆਇ ਮੁੜੇ। ਥਾਣੇਦਾਰ, ਤਸੀਲਦਾਰ ਤੇ ਡਿਪਟੀ ਨੂੰ ਭੀ ਤਬਦੀਲ ਕਰ ਦਿੱਤਾ ਉਪਰਲੇ ਹਾਕਮਾਂ ਕਿ ਇਨ੍ਹਾਂ ਦੀ ਮਦਦ ਇਸ ਮਾਮਲੇ ਵਿਚ ਜਾਪਦੀ ਏ।

ਸਤਿਗੁਰੂ ਜੀ ਭੀ ਸਭ ਸਰਕਾਰੀ ਤੇ ਕਾਂਗਰਸੀ ਮੇਲੀਆਂ ਹਾਕਮਾਂ ਨੂੰ ਲੁਧਿਆਣੇ, ਦਿੱਲੀ, ਹਿਸਾਰ, ਸਿੱਖਾਂ ਦਾ ਮਰਨਾ, ਸੜਨਾ ਤੇ ਤੁਰਕਾਂ ਦਾ ਵਾਧਾ ਕਰਨਾ ਦਸ ਕੇ ਆਏ। ੧ ਹਾੜ੍ਹ ਨੂੰ ਚੁਚਾਲ ਸਤਿਗੁਰੂ ਜੀ ਦੇ ਹਜ਼ੂਰ ਦੋ ਪਾਠਾਂ ਦੇ ਭੋਗ ਭਾਈ ਮੁਣਸ਼ਾ ਸਿੰਘ ਤੇ ਬਤਨ ਸਿੰਘ ਜੀ ਦੇ ਨਮਿਤ ਪਾਏ ਗਏ। ਕੰਜਰਵਾਲੇ ਰਹਿੰਦੇ ਸਿੱਖ ਭੀ ਆਏ ਤੇ ਆਪੋ ਵਿਚ ਸਭ ਸਿੱਖਾਂ ਚੁਚਾਲ ਰਹਿੰਦਿਆਂ ਬਚਨ ਕੀਤੇ ਕਿ ਜੋ ਸਤਿਗੁਰੂ ਜੀ ਕਹਿੰਦੇ ਸੀ, ਮੁਰੱਬੇ ਲੈਣ ਵਾਲਿਆਂ ਨੂੰ ਕੀ ਪਤਾ ਏ, ਓਥੇ ਕਤਲ ਭੀ ਹੋਣ, ਸੋ ਵਾਕ ਤੇ ਪੂਰਾ ਹੋ ਗਿਆ ਹੈ, ਹੁਣ ਜੇ ਅਗੋਂ ਹੀ ਸੁਖ ਰਹਵੇ। ਸੁਣ ਸਤਿਗੁਰੂ ਜੀ ਕਿਹਾ, ਹੁਣ ਏਧਰ ਮੁਸਲਮਾਨਾਂ ਕੀ ਦੁਖ ਦੇਣਾ ਏ। ਹਾੜ੍ਹ ਵਿਚ ਹੀ ਵਰਖਾ ਹੋਈ, ਘਾਹ ਪਠਾ ਹੋਇਆ, ਗਰਮੀ ਤੇ ਘੱਟਾ ਘਟੇ, ਰੁਖਾਂ ਦੇ ਪੱਤਰ ਫੁਟੇ, ਜਲ ਜਾਨਵਰਾਂ ਨੂੰ ਮਿਲਣ ਲਗਾ ਖੁਲ੍ਹਾ ਤੇ ਪਸ਼ੂਆਂ ਨੂੰ ਪੱਠੇ ਤੇਹ ਨੱਠੇ। ਸਿੱਖਾਂ ਦੀਆਂ ਉਪਰ

ਤਾਰਾਂ ਤੇ ਅਰਜ਼ੀਆਂ ਦਿਤੀਆਂ ਕਾਰਨ ਕਿ ਜਗਮਲੇਰੇ ਸਿੱਖ ਮਾਰ ਸਾੜ ਦਿੱਤੇ, ਸਬੂਤ ਹੋਣ ਕਰ ਚੌਕੀ ਸਿੱਖਾਂ ਦੀ ਹਿਫਾਜ਼ਤ ਲਈ ਬਹਾਈ ਹਾਕਮਾਂ। ਦਸ ਸਿਪਾਹੀ ਤੇ ਇਕ ਹਵਾਲਦਾਰ, ਇਕ ਥਾਣੇਦਾਰ, ਸਿਪਾਹੀ ਹਿੰਦੂ ਸੀ। ਵੱਡਾ ਥਾਣੇਦਾਰ ਹਿੰਦੂ ਸੀ ਸੋ ਤਾਂ ਕਿਤੇ ਹੋਰ ਥਾਂ ਜ਼ਰੂਰੀ ਲੋੜ ਨੂੰ ਸਰਕਾਰ ਮੋੜ ਮੰਗਵਾਇਆ। ਹਵਾਲਦਾਰ ਪਠਾਣ ਸੀ, ਸੋ ਮੁਸਲਮਾਨਾਂ ਨੂੰ ਹੌਸਲਾ ਦੇਂਦਾ, ਤਕੜੇ ਰਹੋ ਤੁਹਾਨੂੰ ਮੈਂ ਮਦਦ ਦਿਆਂਗਾ। ਹਿੰਦੂ ਸਿਪਾਹੀ ਚੁਚਾਲ ਕੋਠੀ ਦੁੱਧ ਲੈਣ ਜਾਂਦੇ ਸਭ ਭੇਤ ਸਿੱਖਾਂ ਨੂੰ ਦੇਂਦੇ।

ਸਤਿਗੁਰੂ ਜੀ ਸਕੇਨਰੀ ਨਾਲੇ ਨੂੰ ਨਕੌੜਿਓਂ ਉਪਰੋਂ ਰਾਣੀਆਂ ਦੀ ਜ਼ਮੀਨ ਵਿਚੋਂ ਪਧਰੇ ਥਾਓਂ ਜਿਥੋਂ ਆਪੇ ਪਾਣੀ ਪੈਂਦਾ ਸੀ, ਲੈ ਪੁਲ ਨਕੌੜੇ ਤੋਂ ਪਹਾੜ ਬੱਝੇ ਤੋਂ ਪਰੇ ਉਰੇ ਪੁਟਾਂਦੇ ਰਹੇ ਹਨ। ਦੋ ਤਿੰਨ ਸਾਲ ਔੜਾਂ ਵੇਲੇ ਤੇ ਸਾਹਿਬ ਸਿੰਘ ਬਾਠਾਂ ਵਾਲੇ ਦਾ ਮਿਸਤਰੀ ਦੀ ਮੁਦੇ ਪੁਟਾਣ ਦੇ ਕੰਮ ਤੇ ਸਿੱਖਾਂ ਨੂੰ ਮਾਲਕੀ ਪ੍ਰਤੀ ਸੇਵਾ ਦੀ ਡਿਊਟੀ ਸੀ। ੨੦੦੪ ਤੋਂ ਲੈ ਕੇ।

ਸਤਿਗੁਰੂ ਜੀ ਸਭ ਨਗਰਾਂ ਖਰੀਦਿਆਂ ਦੇ ਸਿੱਖਾਂ ਨੂੰ ਸੰਤਾਂ ਵਾਲੀਆਂ ਤੋਂ ਲੈ ਦਮਦਮੇ ਤਕ ਪਾਣੀ ਇਕੋ ਜਿਹਾ ਬਣਦਾ ਪੁਚਾਉਣ ਦਾ ਪ੍ਰਬੰਧ ਕਰਦੇ ਸੀ। ਤੇ ਸਿੱਖਾਂ ਨੂੰ ਕਹਿ ਕੇ ਪੁਟਣ ਤੇ ਲਾਂਦੇ ਸੀ। ਜਿਵੇਂ ਪੁਲ ਨਕੌੜੇ ਕੋਲ ਸਕੇਨਰ ਨੇ ਲੋੜ ਨੂੰ ਬੰਦ ਕਰਨ ਤੇ ਖੋਲ੍ਹਣ ਜੋਗ ਸ਼ੁਰੂ ਤੋਂ ਬਣਵਾਇਆ ਹੈ, ਤਿਵੇਂ ਹੀ ਜੀਵਣ ਨਗਰ ਤੇ ਸੰਤ ਨਗਰ ਜੋਗ ਸੂਏ ਦੇ ਤਲਿਓਂ ਪੁਲ ਬਣਾਇਆ ਹੈ। ਲੋੜ ਨੂੰ ਖੋਲ੍ਹਣ ਤੇ ਬੰਦ ਕਰਨ ਲਈ। ਮੈਂ ਵੇਖਿਆ ਹੈ ਇਹ ਪੁਲ ਸੁਖ ਭੀ ਦੇਂਦੇ ਹਨ ਤੇ ਦੁਖ ਭੀ। ਜੇ ਮਨ ਮਰਜ਼ੀ ਜੋਰਾਵਰੀ ਕੀਤੀ ਜਾਵੇ ਸੀਰੀਆਂ ਵਲੋਂ।

## ਅਜ਼ਾਦੀ ਤੇ ਬਰਬਾਦੀ

੧੭ ਹਾੜ੍ਹ ੨੦੦੪ ਬਿਕ੍ਰਮ .੧ ਜੁਲਾਈ, ੧੯੪੭ ਈਸਵੀ ਅਖਬਾਰਾਂ ਤੇ ਛਪਿਆ ਲੰਡਨ ਵਾਲਿਆਂ ਆਰਜ਼ੀ ਹਕੂਮਤ ਤੇ ਅਜ਼ਾਦੀ ਹਿੰਦੁਸਤਾਨ ਨੂੰ ਦੇ ਦਿਤੀ ਹੈ। ਹਾੜ੍ਹ ਵਿਚ ਮੈਂ ਹਿੰਦੂ ਚਕ ਗਿਆ ਸਾਂ। ਗੁਜਰਾਂਵਾਲੇ ਲਗੀ ਅੱਗ ਦਾ ਰਾਤ ਪਤਾ ਲਗਦਾ ਸੀ। ਸਿਆਲਕੋਟ, ਗੁਜਰਾਂਵਾਲੇ, ਸ਼ੇਖੂਪੁਰੇ, ਲਾਹੌਰ, ਅੰਮ੍ਰਿਤਸਰ ਛੁਰੇ ਵਜਦੇ ਸੀ ਮੁਸਲਮਾਨਾਂ ਵਲੋਂ। ਸਰਕਾਰ ਅੰਨ ਤੇ ਕੰਟ੍ਰੋਲ ਕੀਤਾ ਸੀ। ਫ਼ੌਜਾਂ ਸ਼ਹਿਰੀਂ ਮੰਗਾ ਬਹਾਈਆਂ ਸੀ। ਪਿੰਡਾਂ ਵਿਚੋਂ ਮੰਜੀਆਂ ਥਾਣੇ ਰਾਹੀਂ ਮੰਗਾਈਆਂ ਸੀ। ਨਨਕਾਣੇ ਸਾਹਿਬ ਭੀ ਗੋਲੀ ਚੱਲੀ। ਅੰਗਰੇਜ਼ ਮੁਸਲਮਾਨਾਂ ਦਾ ਪੱਖ ਕਰਦੇ ਸੀ ਤੇ ਉਚੇਚੇ ਭੁਤਾਂਦੇ ਸੀ। ਸ਼ਹਿਰੀ ਲੋਕ ਨੱਸ ਪਿੰਡਾਂ ਨੂੰ ਨਿਕਲੇ ਸੀ। ਸ਼ਹਿਰੀਂ ਰਾਤ ਕਰਿਫਿਊ ਲਗਦੇ ਸੀ। ਪਸ਼ੂ ਸ਼ਹਿਰੀਂ ਕਿੱਲਿਆਂ ਨਾਲ ਬੱਧੇ ਮਰਦੇ ਸੀ। ਪੇਂਡੂ ਡਰਦੇ ਸ਼ਹਿਰੀਂ ਨਾ ਆਉਂਦੇ ਸੀ। ਗੋਲੀ ਤੇ ਛੁਰੇ ਦਾ ਡਰ ਰਹਿੰਦਾ ਸੀ। ਜਿੰਨੇ ਸ਼ਹਿਰੀ ਸਉਖੇ ਸੀ, ਓਦੂੰ ਬਹੁਤੇ ਔਖੇ ਹੋਏ। ਤੇ ਕਹਿੰਦੇ, ਅੰਗਰੇਜ਼ਾਂ ਨੇ ਮੁਸਲਮਾਨ ਭੁਤਾਏ ਹਨ, ਕਿਸੇ ਨੂੰ ਸਚਾ ਨਹੀਂ

ਦੇਂਦੇ, ਵੇਂਹਦਿਆਂ ਸਰੇ ਬਜ਼ਾਰ ਮਾਰ ਦੇਂਦੇ ਹਨ। ਹਿੰਦੂ ਲੋਕ ਤਾਂ ਨੱਸ ਜਾਣਾ ਹੀ ਜਾਣਦੇ ਹਨ। ਸਿੱਖ ਲੜ, ਮਰਨਾ ਮਾਰਨਾ ਕਰਦੇ ਕਿਤੇ ਕਿਤੇ। ਸਤਿਗੁਰੂ ਜੀ ਕਹਿੰਦੇ, ਸਿੱਖਾਂ ਦੇ ਲਿਆਉਣ ਸਾਂਭਣ ਦਾ ਭੀ ਫਿਕਰ ਪੈਂਦਾ ਏ ਤੇ ਚਾਅ ਭੀ ਚੜ੍ਹਦਾ ਏ, ਜੇ 'ਆਂਧੀ ਪਾਛੈ ਜੋ ਜਲ ਬਰਸੈ' ਵਾਲਾ ਸਮਾਂ ਆਵੇ, ਔਖ ਬਾਅਦ ਜੇ ਦਰਸ਼ਨ ਹੋਵੇ ਸਤਿਗੁਰਾਂ ਦਾ। ੨੬ ਹਾੜ੍ਹ ਦਿਹਾੜੀ ਵਿਚ ਚਾਰ ਵਾਰੀ ਭੁਚਾਲ ਦਾ ਝਟਕਾ ਆਇਆ। ਚੁਚਾਲ, ਲੁਧਿਆਣਾ, ਅੰਮ੍ਰਿਤਸਰ ਆਦਿ ਕਈ ਥਾਈਂ। ਸਤਿਗੁਰੂ ਜੀ ਕਹਿੰਦੇ, ਸਤਿਗੁਰਾਂ ਦਾ ਬਚਨ ਹੈ ਤਦੋਂ ਕਾਲ, ਭੁਚਾਲ, ਬੀਮਾਰੀ, ਖੁਆਰੀ, ਰੋਲੀ, ਗੋਲੀ, ਧਾੜਾ, ਉਜਾੜਾ ਆਮ ਹੋਵੇਗਾ। ਜੇ ਹੁਣ ਹੀ ਸਾਰੇ ਲਛਣ ਰਲਨ ਤੇ ਸਾਡਾ ਦੁਖ ਦਲਨ। ਲੋਕ ਕਈ ਸ਼ਹਿਰੀਂ ਪਿੰਡੀਂ ਅਮਨ ਕਮੇਟੀਆਂ ਭੀ ਬਣਾਂਦੇ ਤੇ ਦੁਵੱਲੀ ਗੁਝੇ ਹਥਿਆਰ ਭੀ ਬਣਾਉਂਦੇ। ਜੋ ਪੀੜ੍ਹੀਆਂ ਦੇ ਇਕੱਠੇ ਵਸਦੇ ਸੀ, ਉਨ੍ਹਾਂ ਦੇ ਮਨਾਂ ਵਿਚ ਕੌੜ ਵਖੇਵਾਂ ਵਰਤਣ ਲਗਾ। ਕੁਦਰਤ ਨੇ ਮਨ ਹੀ ਹੋਰ ਤਰ੍ਹਾਂ ਦੇ ਬਣਾ ਦਿੱਤੇ। ਹੇਤ ਨਾ ਰਿਹਾ। ਹਿੰਦੂ ਸਿੱਖ ਤੇ ਮੁਸਲਮਾਨਾਂ ਵਿਚ ਏਨੀਂ ਦਿਨੀਂ। ਸਟੇਸ਼ਨਾਂ ਤੇ ਅਸਬਾਬ ਰੁਲਦੇ ਸੀ, ਭੀੜ ਭਾਜੜ ਗੱਡੀਆਂ ਤੇ ਬੜੀ ਸੀ। ਸ਼ਹਿਰੀਂ ਤਾਂ ਬੜੀ ਹੋਸ਼ ਨਾਲ ਫਿਰਨਾ ਤੇ ਟੇਸ਼ਨਾਂ ਤੇ ਜੋਸ਼ ਨਾਲ ਚੜ੍ਹਨਾ ਪੈਂਦਾ ਸੀ। ਸਉਣ ਵਿਚ ਬਾਰਸ਼ ਹੋਈ, ਸਿੱਖ ਖਰੀਦੇ ਪਿੰਡਾਂ ਵਿਚ ਖੇਤ ਬੀਜਦੇ, ਮੁਸਲਮਾਨਾਂ ਦੇ ਪਸੂ ਖੇਤ ਉਜਾੜਦੇ, ਸਿੱਖ ਵੇੜ੍ਹ ਰਾਣੀਂ ਲਿਜਾ ਫਾਟਕੇ ਦੇਂਦੇ। ਮੁਸਲਮਾਨ ਰਕਮਾਂ ਭਰ ਪਸੂ ਲਿਆਉਂਦੇ। ਪੁਲਸ ਸਿਰ ਤੇ ਬੈਠੀ ਸੀ। ਓਧਰ ਤੇ ਮੁਕੱਦਮੇ, ਜਮਾਨਤਾਂ ਤੇ ਕਤਲਾਂ ਦੇ ਬਣੇ ਸੀ। ਤੇ ਬੰਦੇ ਟੁਰ ਸਿਰ ਚੰਗੇ ਚੰਗੇ ਜੇਲ੍ਹੇ ਜਾ ਪਏ ਸੀ ਤੁਰਕਾਂ ਦੇ। ਸਿੰਘ ਹਲ ਵਾਹਣ, ਤੁਰਕ ਲਗੇ ਪਛਤਾਣ। ਮਾਨੋ ਮਾਰਨ ਲਗੇ ਮਰ ਗਏ ਤੇ ਹਰਾਨ ਲਗੇ ਹਰ ਗਏ।

## ਕਚਿਹਰੀ ਵਿਚ

ਸਰਸ ੧੩ ਸਉਣ ਬੁਚੜਖਾਨੇ ਬਾਬਤ ਤਰੀਕ ਸੀ। ਏਦੂੰ ਪਹਿਲਾਂ ਵੀ ਤਰੀਕਾਂ ਪਈਆਂ ਸੀ। ਸਰਸੇ ਦੇ ਹਿੰਦੂ ਵਕੀਲ ਮੁਫਤ ਭੁਗਤਦੇ ਸੀ। ਸਿੱਖ ਖਰੀਦੇ ਪਿੰਡਾਂ ਵਿਚੋਂ ਭੀ ਬਹੁਤ, ਤਰੀਕ ਤੇ ਜਾਂਦੇ ਸੀ। ਹਿੰਦੂ ਭੀ ਸਰਸੇ ਤੋਂ ਮਦਦ ਕਰਦੇ ਸੀ। ਮੁਸਲਮਾਨਾਂ ਵਲੋਂ ਭੀ ਵਕੀਲ ਕੀਤੇ ਹੋਏ ਸੀ। ਤੇ ਦੁਤਰਫੀਂ ਗਵਾਹ ਭੀ ਪੇਸ਼ ਹੁੰਦੇ ਸੀ। ਮੁਸਲਮਾਨ ਸਾਬਤ ਕਰਦੇ ਸੀ ਕਿ ਸਕੇਨਰ ਸਾਹਿਬ ਤੋਂ ਲੈ ਅਸੀਂ ਗਊ ਦੀ ਕੁਰਬਾਨੀ ਕਰਦੇ ਹਾਂ ਈਦ ਨੂੰ। ਤੇ ਸ਼ਾਦੀਆਂ ਸਮੇਂ ਭੀ ਜ਼ਿਬ੍ਹਾ ਕਰਦੇ ਸਾਂ ਗਊ। ਸੇਠਾਂ ਵੇਲੇ ਭੀ ਕਰਦੇ ਰਹੇ ਹਾਂ, ਇਹ ਸਿੱਖ ਰੋਕਦੇ ਹਨ। ਤੇ ਹੋਕਾ ਫੇਰ ਦਿਤਾ ਨੇ ਹੁਣ ਕੋਈ ਨਹੀਂ ਗਊ ਦੀ ਕੁਰਬਾਨੀ ਦੇ ਸਕਦਾ। ਤੇ ਨਾਲੇ ਸ਼ਿਕਾਰ ਮਾਰਨੋਂ ਰੋਕ ਦਿਤਾ ਨੇ। ਫੱਟਾ ਲਿਖ ਕੇ ਲਾ ਦਿਤਾ ਏ। (ਈਸ਼ਰ ਸਿੰਘ ਜੀ ਮਲੂਵਾਲੀ ਜ਼ਿਲਾ ਸਿਆਲਕੋਟ ਦੇ ਠੇਕੇਦਾਰ ਕੁਝ ਦਿਨ ਕੰਮ ਭੀ ਕੀਤਾ ਸੀ ਚੁਚਾਲ। ਤੇ ਫੱਟੇ ਭੀ ਲਿਖ ਕੇ ਪੁਲਾਂ

ਤੇ ਲਾ ਦਿੱਤੇ ਸੀ ਮੋਟੇ ਅੱਖਰਾਂ ਵਿਚ ਲਿਖ। ਹੁਣ ਇਨ੍ਹਾਂ ਦੇ ਪੁੱਤਰ ਦਿੱਲੀ ਰਹਿੰਦੇ ਹਨ।) ਸਿੱਖ ਤੇ ਹਿੰਦੂ ਸਾਬਤ ਕਰਦੇ ਸੀ, ਸਕੇਨਰ ਤੇ ਸੇਠਾਂ ਦੇ ਸਮੇਂ ਭੀ ਨਹੀਂ ਗਊ ਘਾਤ ਹੋਇਆ। ਹੁਣ ਅਸੀਂ ਕਿਵੇਂ ਹੋਣ ਦੇਈਏ। ਜੇ ਸਰਕਾਰ ਬੁਚੜਖਾਨਾ ਇਨ੍ਹਾਂ ਨੂੰ ਬਣਾ ਦੇਣਾ ਹੈ ਤਾਂ ਕਤਲੇ ਆਮ ਕਰਾਣਾ ਹੈ। ਲੀਗੀ ਲੋਕ ਕਹਿੰਦੇ, ਅਸੀਂ ਬੂਚੜਖਾਨਾ ਦਵਾ ਕੇ ਰਹਾਂਗੇ। ਤਰੀਕ ਭੁਗਤਦੇ ਸਮੇਂ ਇਕ ਮੁਸਲਮਾਨ ਵਕੀਲ ਨੇ ਹਿੰਦੂ ਵਕੀਲ ਨੂੰ ਗੱਲਾਂ ਕਰਦਿਆਂ ਮੋਢੇ ਤੇ ਹੱਥ ਲਾ ਦਿਤਾ। ਹਿੰਦੂ ਕਿਹਾ, ਤੂੰ ਇਹ ਕੀ ਕੀਤਾ ਏ। ਮੈਂ ਸਵੇਰੇ ਨਹਾ ਕੇ ਆਇਆ ਹਾਂ ਤੇ ਫੇਰ ਨਹਾਣ ਵਾਲਾ ਕਰ ਦਿਤਾ ਈ। ਮੁਸਲਮਾਨ ਕਿਹਾ, ਅਸੀਂ ਏਡੇ ਹੀ ਭੈੜੇ ਹਾਂ। ਤੁਸੀਂ ਸਾਡੇ ਹੱਥ ਲੱਗਣ ਤੇ ਭਿੱਟੇ ਜਾਂਦੇ ਹੋ ਤੇ ਫੇਰ ਨਹਾਉਣ ਵਾਲੇ ਹੋ ਜਾਂਦੇ ਹੋ। ਹਿੰਦੂ ਕਿਹਾ, ਹਾਂ ਮੈਂ ਠੀਕ ਕੀਤਾ ਹੈ। ਗਊ ਘਾਤੀ ਨਾਲ ਛੁਹਣ ਤੇ ਹਿੰਦੂ ਦਾ ਧਰਮ ਭਰਸ਼ਟ ਹੋ ਜਾਂਦਾ ਏ। ਮੁਸਲਮਾਨ ਕਿਹਾ, ਇਹ ਮਜ਼ਹਬੀ ਤੁਅਸਬ ਏ ਤੇਰਾ, ਠੀਕ ਗੱਲ ਨਹੀਂ। ਹਿੰਦੂ ਕਿਹਾ, ਤੁਸਾਂ ਤੁਰਕਾਂ ਮਜ਼ਹਬੀ ਤੁਅਸਬ ਨੂੰ ਤੇਜ਼ ਕਰ ਅੰਗਰੇਜ਼ ਆਖੇ ਪਾਕਿਸਤਾਨ ਦੀ ਮੰਗ ਉਠਾ ਹਿੰਦੁਸਤਾਨ ਦੀਆਂ ਵੰਡੀਆਂ ਪਾਉਣ ਦੀ ਬਿਪਤ ਖੜ੍ਹੀ ਕੀਤੀ ਹੋਈ ਏ। ਗਾਂਧੀ ਜੀ ਤੇ ਕਾਂਗਰਸ ਦੇ ਜਤਨ ਕਰਨ ਤੇ ਭੀ ਵਤਨ ਨਾਲ ਗਦਾਰੀ ਕਰਨੋਂ ਨਹੀਂ ਟਲਦੇ। ਹਾਂ, ਜੇ ਅਸੀਂ ਹਿੰਦੂ ਇਹ ਭਿੱਟ ਤੁਹਾਡੇ ਤੋਂ ਕਰਨੀ ਛੱਡ ਦੇਈਏ ਤਾਂ ਤੁਸੀਂ ਤੁਅਸਬੀ ਮੰਗ ਪਾਕਿਸਤਾਨ ਮੰਗਣ ਦੀ ਛੱਡ ਦਿਓਗੇ? ਮੁਸਲਮਾਨ ਕਿਹਾ, ਇਹ ਨਹੀਂ ਹੋ ਸਕਦਾ। ਤਾਂ ਹਿੰਦੂ ਕਿਹਾ, ਇਹ ਭੀ ਨਹੀਂ ਹੋ ਸਕਦਾ ਕਿ ਮੈਂ ਗਊ ਘਾਤੀ ਤੋਂ ਪ੍ਰਹੇਜ਼ ਨਾ ਕਰਾਂ। ਤੂੰ ਭੀ ਵਕੀਲ ਹੈਂ, ਤੇ ਮੈਂ ਭੀ ਵਕੀਲ ਹਾਂ, ਦੋਵੇਂ ਅਖਬਾਰਾਂ ਪੜ੍ਹਦੇ ਤੇ ਹਰ ਮੁਲਕੀ ਮਸਲੇ ਨੂੰ ਮੋਟਾ ਮੋਟਾ ਜਾਣਦੇ ਹਾਂ, ਮੁਨਸਫ ਮਿਥ ਲਈਏ, ਮਹਾਤਮਾ ਗਾਂਧੀ ਤੇ ਅਬੁਲ ਕਲਾਮ ਅਜ਼ਾਦ—ਇਕ ਹਿੰਦੂ ਤੇ ਇਕ ਮੁਸਲਮਾਨ। ਅਸੀਂ ਹਿੰਦੂ ਆਪਣਾ ਧਰਮ ਦੇਸ਼ ਦੀ ਵੰਡ ਤੋਂ ਵਾਰ ਦੇਂਦੇ ਹਾਂ। ਤੇ ਤੁਸਾਂ ਤੋਂ ਭਿੱਟ ਨਹੀਂ ਮੰਨਾਂਗੇ। ਪਰ ਤੁਸੀਂ ਭੀ ਆਪਣੀ ਤੁਅੱਸਬੀ ਮੰਗ ਪਾਕਿਸਤਾਨ ਅੱਡ ਮੰਗਣ ਦੀ ਛੱਡੋ। ਮੁਸਲਮਾਨ ਕਿਹਾ, ਇਹ ਕਿਵੇਂ ਹੋ ਸ਼ਕਦਾ ਏ। ਅਸੀਂ ਇਹ ਮੰਨਣ ਨੂੰ ਤਿਆਰ ਨਹੀਂ ਤਾਂ ਹਿੰਦੂ ਕਿਹਾ, ਮੈਂ ਭੀ ਤੇਰੇ ਨਾਲ ਛੁਹਣ ਨੂੰ ਤਿਆਰ ਨਹੀਂ। ਵੱਡਾ ਤੁਅੱਸਬੀ ਦੇਸ਼ ਘਾਤੀ ਹੈ, ਜੋ ਸੌ ਗੁਣਾਂ ਹਰ ਦੋਸ਼ੀ ਨਾਲੋਂ ਭੀ ਦੋਸ਼ੀ ਹੈ, ਸੋ ਤੂੰ ਹੀ ਹੈਂ। ਇਸ ਬਹਿਸ ਵਿਚ ਹਾਕਮ ਨੇ ਕਿਹਾ, ਤੁਸਾਂ ਤੇ ਹੋਰ ਹੀ ਪਾਸੇ ਪੈ ਵਕਤ ਖਾ ਲਿਆ ਹੈ। ਹੱਛਾ ਹੁਣ ਅਗਲੀ ਤਰੀਕੇ ਤੁਹਾਡੀ ਬਹਿਸ ਅਸਲੀ ਕਾਨੂੰਨੀ ਸੁਣਾਂਗਾ। ਤਾਂ ਹਿੰਦੂ ਵਕੀਲ ਕਿਹਾ, ਐਸੇ ਗਊ ਘਾਤੀ ਦੇਸ਼ ਘਾਤੀ ਦੇ ਨਾਲ ਲਗਣ ਤੇ ਕੀ ਮੱਥੇ ਲਗਣ ਕਰ ਭੀ ਬਿਰਤੀ ਬੁਧ ਸੁਧ ਨਹੀਂ ਰਹਿੰਦੀ। ਮੈਂ ਭੀ ਸਰਸੇ ਜਾਂਦਾ ਰਿਹਾ ਹਾਂ ਤਦੋਂ, ਤਮਾਕੂ ਤੇ ਲਾਲ ਮਰਚਾਂ ਹੀ ਦਿਸਦੀਆਂ ਸਨ ਬਜ਼ਾਰ ਵਿਚ।

ਸਤਿਗੁਰੂ ਜੀ ੧੫ ਸਉਣ, ਕੁਵੇਲੇ ਆਏ ਚੁਚਾਲ। ਸਭ ਸੰਗਤ ਨੂੰ ਦੂਰੋਂ ਹੀ ਕਾਰ ਦਾ ਚਾਨਣ ਹੁੰਦਾ ਦੇਖ ਚਾਅ ਚੜ੍ਹ ਗਿਆ। ਸਭ ਭੱਜੇ ਆਏ ਚਰਨੀਂ ਲਗੇ। ਸਤਿਗੁਰੂ ਜੀ ਕਾਰ ਦੇ ਉਪਰ ਖੜੋ ਕੇ ਹੱਥ ਜੋੜ ਕੇ ਖਿੜੇ ਮਸਤਕ ਸਤਿ ਸ੍ਰੀ ਅਕਾਲ ਕਹੀ ਸਭ ਨੂੰ। ਤੇ ਸਭ ਸਿੱਖਾਂ ਨੂੰ

ਸਿੰਞਾਣ ਸਿੰਞਾਣ ਨਾਲੋ ਨਾਲ ਕਹੀ ਜਾਂਦੇ ਤੇ ਬੜਾ ਖਿੜ ਹੱਸ ਕੇ ਕਿਹੋ ਨੇ, ਭਾਈ ਗੁਰਮੁਖੋ, ਗੁਰਸਿੱਖੋ ਪਿਆਰਿਓ, ਜਿਵੇਂ ਮੈਂ ਤੁਹਾਨੂੰ ਨਾਲੋ ਨਾਲ ਸਤਿ ਸ੍ਰੀ ਅਕਾਲ ਕਹੀ ਹੈ, ਤੁਸੀਂ ਭੀ ਮੈਨੂੰ ਪਾਲੋ ਪਾਲ ਖੜੋ ਕੇ ਦਰਸ਼ਨ ਦਿਓ। ਤੇ ਕਿਹੋ ਨੇ ਤੁਹਾਨੂੰ ਮੇਰੀ ਇਕ ਦੀ ਸਿਕ ਰਹਿੰਦੀ ਏ, ਜਿਵੇਂ ਮੈਨੂੰ ਉਸ ਪ੍ਰਦੇਸੀ ਪ੍ਰੀਤਮ ਦੀ ਰਹਿੰਦੀ ਏ। ਪਰ ਮੇਰਾ ਦਿਲ ਏਨੀਂ ਦਿਨੀਂ ਦੌਂਹ ਪਾਸੀਂ ਵੰਡਿਆ ਹੋਇਆ ਏ। ਜੇ ਏਥੇ ਆਉਂਦਾ ਹਾਂ, ਤਾਂ ਪਿਛੋਂ ਜੋ ਨਹੀਂ ਪੈ ਨਿਕਲਦੇ ਉਨ੍ਹਾਂ ਦਾ ਫਿਕਰ ਝੋਰਾ ਖਾਂਦਾ ਏ ਤੇ ਪਿਛਲੇ ਜ਼ਿਲਿਆਂ ਲਾਹੌਰੋਂ ਪਾਰ ਦਿਆਂ ਵਲ ਜਾਂਦਾ ਹਾਂ ਤਾਂ ਤੁਹਾਡਾ ਫਿਕਰ ਰਹਿੰਦਾ ਹੈ ਤੇ ਤੁਰਕ ਬੜੇ ਅੜਬ ਤੇ ਤਕੜੇ ਹਨ। ਮਤ ਕੋਈ ਸਿੱਖਾਂ ਲਈ ਵਖਤ ਨਾ ਵਧਾਂਦੇ ਹੋਣ। ਸਭ ਸੰਗਤ ਪਾਲੋ ਪਾਲ ਹੋ ਖੜੋਤੀ। ਤਾਂ ਸਤਿਗੁਰੂ ਜੀ ਬੜੀ ਸਨੇਹ ਪ੍ਰੀਤ ਭਰੀ ਨਜ਼ਰ ਨਾਲ ਸਿੱਖਾਂ ਵਲੋਂ ਵੇਖ ਸੇਵਕਾਂ ਦਾ ਤਨ ਮਨ ਨਿਹਾਲ ਕਰ ਦਿੱਤਾ ਤੇ ਕੋਠੀ ਜਾ ਬੈਠੇ। ਸਹਿਜ ਨਾਲ ਬਚਨ ਕੀਤੇ ਕਿ ਓਧਰ ਬੜੀ ਹਲਚਲੀ ਮਚੀ ਹੋਈ ਹੈ, ਅਸੀਂ ਕਹਿ ਤੇ ਬਥੇਰਾ ਆਏ ਹਾਂ, ਪਰ ਉਤਨਾ ਗਉਲਦੇ ਨਹੀਂ ਸਿੱਖ, ਜਿਤਨਾ ਚਾਹੀਦਾ ਹੈ ਤੇ ਬਚਨ ਕੀਤਾ ਦਿੱਲੀ, ਅੰਮ੍ਰਿਤਸਰ, ਲਾਹੌਰ, ਲੁਧਿਆਣੇ ਕਈ ਵਾਰ ਮੈਂ ਇਨ੍ਹਾਂ ਦਿਨਾਂ ਵਿਚ ਆਇਆ ਗਿਆ ਫਿਰਦਾ ਰਿਹਾ ਹਾਂ ਤੇ ਬੜੇ ਸਿੱਖਾਂ ਤੇ ਕਾਂਗਰਸੀ ਨੇਤਾਵਾਂ ਨੂੰ ਭੀ ਮਿਲਿਆ ਹਾਂ।

## ਧੋਖੇ ਤੋਂ ਬਚਣਾ

ਸਤਿਗੁਰੂ ਜੀ ਪਾਸ ੧੯ ਸਉਣ ਹਵਾਲਦਾਰ ਜਗਮਲੇਰੇ ਵਾਲਾ ਤੇ ਜ਼ਿਲੇਦਾਰ ਤੇ ਜ਼ਹੀਰੁਦੀਨ ਅਮਰਾਸਰ ਵਾਲਾ ਆਏ। ਦਰਵਾਜ਼ੇ ਤੋਂ ਬਾਹਰਲੇ ਪਾਸੇ ਕੁਰਸੀਆਂ ਤੇ ਬੈਠੇ। ਜਗਮਲੇਰੇ ਦੇ ਮੁਸਲਮਾਨਾਂ, ਮੁਕਦਮੇ ਕਤਲ ਤੇ ਜ਼ਮਾਨਤਾਂ ਵਿਚ ਫਸਿਆਂ ਦੀ ਬਾਬਤ ਤੇ ਦੇਸ਼ ਦੀ ਬਦਲਦੀ ਹਾਲਤ ਤੇ, ਜਿਨਾਹ ਤੇ ਗਾਂਧੀ, ਜਵਾਹਰ ਲਾਲ ਦੇ ਖਿਆਲਾਂ ਖਬਰਾਂ ਬਾਬਤ ਵਿਚਾਰ ਵਟਾਂਦਰਾ, ਗੱਲਾਂ ਹੋਈਆਂ। ਹਾਸ ਬਿਲਾਸ ਭੀ ਹੁੰਦਾ ਰਿਹਾ। ਸਿੱਖ ਭੀ ਕੋਲ ਖੜੇ ਸੁਣਦੇ ਸੀ। ਮੁਸਲਮਾਨ ਭੀ ਕੁਝ ਸੀ। ਜ਼ਹੀਰੁਦੀਨ ਆਪਣੀ ਬੰਦੂਕ ਇਕ ਆਦਮੀ ਨੂੰ ਦੇ ਪਰੇ ਬਹਾਇਆ ਹੋਇਆ ਸੀ। ਸਤਿਗੁਰੂ ਜੀ ਮੈਨੂੰ ਨੇੜੇ ਸੱਦ ਕੰਨ ਵਿਚ ਕਿਹਾ, ਤੂੰ ਕੋਲ ਜਾ ਕੇ ਦੇਖ ਬੰਦੂਕ ਥਰੀ ਨਟ ਥਰੀ ਹੈ ਜਾਂ ਦੂਜੀ ਹੈ। ਮੈਂ ਬੰਦੂਕ ਦੇਖਣ ਗਿਆ ਤੇ ਸਤਿਗੁਰੂ ਜੀ ਉਨ੍ਹਾਂ ਪਾਸੋਂ ਉਠ ਕੇ ਅੰਦਰ ਚਲੇ ਗਏ। ਤੇ ਕੋਠੀ ਵਿਚ ਬਚਨ ਕੀਤੋ ਨੇ ਦਸਮ ਜੀ ਨੂੰ ਭੀ ਧੋਖੇ ਨਾਲ ਪਠਾਣ ਕਟਾਰ ਮਾਰੀ ਸੀ। ਤੇ ਮਹਾਰਾਜਾ ਰਣਜੀਤ ਸਿੰਘ ਨੂੰ ਭੀ ਹਸ਼ਮਤ ਖਾਂ ਚੱਠੇ ਧੋਖੇ ਨਾਲ ਤਲਵਾਰ ਮਾਰੀ ਸੀ। ਇਸ ਖਿਆਲੋਂ ਹੀ ਮੈਂ ਅੰਦਰ ਆ ਗਿਆ ਹਾਂ। ਇਹ ਸਭ ਜਗਮਲੇਰਿਓਂ ਮਿਲ ਆਏ ਤੇ ਤੁਰਕ ਭਾਈ ਹਨ। ਮਤ ਧੋਖਾ ਕਰਨ।

ਰਾਣੀਆਂ ਦੇ ਮੌਲਵੀ ਦਮਕੀਰੀ ਵਜਾ ਸਾਰੇ ਪਿੰਡ ਵਿਚ ਹੋਕਾ ਦਿਤਾ, ਮੋਮਨੋ ਭਾਈਓ, ਉਮਤੇ ਮੁਹੰਮਦ ਦੀਏ ਸਭ ਕੰਨਾਂ ਤੋਂ ਪੱਗਾਂ ਤੇ ਕੁਲੇ ਚੁਕ ਕੇ ਮੇਰੀ ਪੁਕਾਰ ਸੁਣੋ। ਸਿੱਖਾਂ ਦੀ

ਰਿਆਸਤ ਤੁਹਾਡੇ ਸਿਰ ਤੇ ਬਣ ਗਈ ਏ, ਸਗੋਂ ਸਾਡੀ ਵੀ ਖਤਰੇ ਵਿਚ ਪੈ ਗਈ ਏ। ਜੇ ਜੁੜ ਰਹੋਗੇ ਹੋਸ਼ ਰਖੋਗੇ, ਤਾਂ ਬਚੋਗੇ। ਸਿੱਖਾਂ ਨੂੰ ਰਾਣੀਆਂ ਵਿਚ ਨਾ ਵੜਨ ਦਿਓ। ਅਗਲੇ ਰੋਜ਼ ਸਿੱਖ ਪਸੂ ਪੈਲੀਆਂ ਵਿਚੋਂ ਵਲ ਥਾਣੇ ਦੇਣ ਗਏ। ਜਨਾਨੀਆਂ ਨੇ ਜ਼ਬਾਨ ਰਾਹੇ ਜਾਂਦਿਆਂ ਨੂੰ ਕੋਝੀ ਕਉੜੀ ਕਹੀ। ਸਿੱਖਾਂ ਸੰਤ ਸਿੰਘ ਨੂੰ ਸਰਸੇ ਜਾ ਦਸਿਆ। ਉਸ ਮੌਲਵੀ ਨੂੰ ਹਵਾਲਾਟੇ ਸੁਟਿਆ। ਨਕਦ ਜ਼ਮਾਨਤ ਧਰਾ ਕੰਨਾਂ ਨੂੰ ਹੱਥ ਲਵਾ ਛਡਿਆ। ਸਿੱਖਾਂ ਕਿਹਾ, ਮਤ ਕੋਈ ਤੁਰਕ ਨਲੂਏ ਦਾ ਨੁਕਸਾਨ ਕਰੇ। ਸਤਿਗੁਰਾਂ ਕਿਹਾ, ਸਾਧ ਸੰਗਤ ਦੀ ਮਦਦ ਕਰਨ ਵਾਲੇ ਦਾ ਹਰਜ ਨਹੀਂ ਹੁੰਦਾ। ਥੋੜ੍ਹੇ ਦਿਨਾਂ ਬਾਅਦ ਸੰਤ ਸਿੰਘ ਨਲੂਆ ਵੱਡਾ ਕਪਤਾਨ ਹੋ ਹਿਸਾਰ ਜਾ ਲਗਾ। ਤੇ ਸਰਸੇ ਭੀ ਸੱਤੀਂ ਦਿਨੀਂ ਜ਼ਰੂਰ ਆਉਂਦਾ। ਤੇ ਕੋਠੀ ਭੀ ਕਦੀ ਆਉਂਦਾ ਜ਼ਰੂਰ। ਇਹਨੀਂ ਦਿਨੀਂ ਸਰਕਾਰ ਵਲੋਂ ਪੁਛਿਆ ਜਾਂਦਾ ਨੌਕਰੀ ਪੇਸ਼ੇ ਵਾਲਿਆਂ ਨੂੰ, ਤੁਸਾਂ ਪਾਕਿਸਤਾਨ ਜਾਣਾ ਹੈ ਜਾਂ ਹਿੰਦੁਸਤਾਨ ਵਿਚ ਰਹਿਣਾ ਹੈ। ਹੱਦ, ਤੇ ਦਿਨ, ਜੋ ਅਗੋਂ ਬਣਨੇ ਸੀ, ਕਿਸੇ ਨੂੰ ਕੁਝ ਪਤਾ ਨਾ ਦੇਂਦੇ ਅੰਗਰੇਜ਼। ਜੋ ਕਿਸੇ ਦੇ ਮਨ ਆਉਂਦੀ, ਅੰਦਾਜ਼ੇ ਲਾਂਦਾ। ਟੇਸ਼ਨਾਂ ਤੇ ਮੋਟਰਾਂ ਦੇ ਅੱਡਿਆਂ ਤੇ ਸਬਾਬ ਤੇ ਭੀੜ ਬੜੀ ਰਹਿੰਦੀ। ਬਖਤਾਵਰ ਤੇ ਸੁਖੱਲੇ ਰਹਿੰਦੇ। ਮਾਝਿਆਂ ਦਾ ਥੱਲੇ ਹੀ ਰੁਲਨਾ ਸਣੇ ਸਬਾਬ ਬਣਿਆ ਰਹਿੰਦਾ।

## ਵੱਡੇ ਆਗੂਆਂ ਨਾਲ ਬਚਨ

ਸਤਿਗੁਰੂ ਜੀ ਦਿੱਲੀ ੨-੩ ਵਾਰੀ ਗਏ। ਗਊ ਰੱਖਿਆ ਦੇ ਸੰਬੰਧ ਵਿਚ। ਜਵਾਹਰ ਲਾਲ, ਮਹਾਤਮਾ ਗਾਂਧੀ ਜੀ ਤੇ ਸਰਦਾਰ ਪਟੇਲ ਆਦਿ ਨੂੰ ਤੇ ਹੋਰ ਲੀਡਰਾਂ ਅਬੁਲ ਕਲਾਮ ਅਜ਼ਾਦ ਆਦਿ ਨੂੰ ਭੀ ਮਿਲੇ। ਲਾਲਾ ਹਰਦੇਵ ਸਹਾਇ ਜੋ ਹਿਸਾਰ ਦੇ ਜ਼ਿਲੇ ਸਾਤਰੋੜ ਪਿੰਡ ਦੇ ਹਨ, ਪੱਕੇ ਸਨਾਤਨੀ ਗਊ ਧਰਮੀ, ਉਨ੍ਹਾਂ ਨੂੰ ਭੀ ਨਾਲ ਲੈ ਗਏ। ਸੰਤ ਰਤਨ ਸਿੰਘ ਜੀ ਗੁਰੂ ਕੇ ਲਾਂਗਰੀ ਮੈਨੂੰ ਦਸਿਆ ਕਿ ਆਲਮ ਜੀ ਭੀ ਨਾਲ ਸੀ। ਰਾਜ ਭਵਨ ਵਿਚ ਉਸ ਵਕਤ ਡਾਕਟਰ ਭਾਰਗੋ ਭੀ ਕੋਲ ਸੀ। ਸਤਿਗੁਰੂ ਜੀ ਜਵਾਹਰ ਲਾਲ ਨੂੰ ਕਿਹਾ, ਤੁਸਾਂ ਸੁਤੰਤਰ ਹੋ ਕਾਂਗਰਸ ਦੇ ਰਾਜ ਵਿਚ ਗਊ ਰੱਖਿਆ ਦਾ ਭੀ ਖਿਆਲ ਰਖਣਾ। ਤੇ ਸਿੱਖ ਕੋਮ ਦਾ ਭੀ। ਜਵਾਹਰ ਲਾਲ ਉੱਤਰ ਦਿੱਤਾ, ਇਹ ਭੀ ਆਪ ਕੇ ਕਹਿਨੇ ਕੀ ਬਾਤ ਹੈ? ਮੈਂ ਧਰਮ ਪੱਖ ਕੇ ਸਾਥ ਸਾਥ ਗਊ ਕਾ ਜੋ ਜਨਤਾ ਕੇ ਸਾਥ ਖੇਤੀਬਾੜੀ ਮੇਂ ਲਾਭ ਹੈ, ਵੋਹ ਭੀ ਅੱਛੀ ਤਰ੍ਹਾਂ ਜਾਨਤਾ ਹੂੰ। ਮਹਾਤਮਾ ਗਾਂਧੀ ਜੀ ਨੂੰ ਬਾਲਮੀਕੀ ਮੰਦਰ ਵਿਚ ਸਤਿਗੁਰੂ ਜੀ ਜਾ ਮਿਲੇ। ਤੇ ਕਿਹਾ, ਜੇ ਤੁਸੀਂ ਪਾਕਿਸਤਾਨ ਬਣਨਾ ਮੰਨੋਗੇ ਤਾਂ ਬੜਾ ਕਤਲੇ-ਆਮ ਹੋਵੇਗਾ। ਅਰਥਾਤ ਨਾ ਮੰਨੋਂ। ਗਾਂਧੀ ਜੀ ਉੱਤਰ ਦਿੱਤਾ, ਥੋੜ੍ਹੇ ਸਾਲਾਂ ਵਿਚ ਹੀ ਸੋ ਘਾਟਾ ਫੇਰ ਪੂਰਾ ਹੋ ਜਾਏਗਾ। ਗੋਰੇ ਚਲੇ ਜਾਣਗੇ, ਭਾਰਤ ਤਾਂ ਅਜ਼ਾਦ ਹੋ ਜਾਏਗਾ। ਤਾਂ ਸਤਿਗੁਰੂ ਜੀ ਉਹਨਾਂ ਬੀਬੀਆਂ ਜਿਨ੍ਹਾਂ ਦੇ ਮੋਢਿਆਂ ਤੇ ਹੱਥ ਧਰ ਫਿਰਦੇ ਤੁਰਦੇ ਸੀ, ਗਾਂਧੀ ਜੀ ਵਲ ਇਸ਼ਾਰਾ ਕਰ ਕੇ ਕਿਹਾ, ਜੇ ਇਨ੍ਹਾਂ ਦੇ

ਸਤਿ ਧਰਮ ਨੂੰ ਹੱਥ ਪਿਆ ਤਾਂ ਕੀ ਕਰੋਗੇ ? ਇਹ ਸੁਣ ਗਾਂਧੀ ਜੀ ਕਿਹਾ, "ਯੇ ਤੋ ਠੀਕ ਹੈ।" ਜੋ ਸ਼ਿਮਲੇ ਵਲ ਕਾਨਫ੍ਰੰਸ ਹੋਈ ਸਮੇਂ ਸਤਿਗੁਰੂ ਜੀ ਦੀ ਗੱਲ ਜਵਾਹਰ ਲਾਲ ਨਾਲ ਹੋਈ ਸੀ, ਕਾਂਗਰਸ ਦੇ ਸਾਥ ਰਹਿਣ ਦੀ ਉਸ ਸਮੇਂ ੧੯੪੫ ਦੀ ੧੫ ਜੂਨ ਨੂੰ ਉਹ ਤਰੀਕ ਤੇ ਵਾਰਤਾ ਮੈਂ ਪਿਛੇ ਲਿਖ ਆਇਆ ਹਾਂ। ਇਹ ਵਾਰਤਾ ਏਕ ਸਮੇਂ ਦੀਆਂ ਜੋ ਮੈਂ ਸੱਚੀਆਂ ਜਾਣ ਸੰਤ ਰਤਨ ਸਿੰਘ ਜੀ ਦੇ ਦੱਸਣ ਤੇ ਲਿਖੀਆਂ ਹਨ ਤੇ ਇਨ੍ਹਾਂ ਦਾ ਸਬੂਤ ਆਉਣ ਵਾਲੇ ਸਮੇਂ ਵਿਚ ਸਤਿਗੁਰੂ ਜੀ ਦੀ ਜ਼ਬਾਨੀ ਆਵੇਗਾ। ਸ਼ਿਮਲੇ ਸਤਿਗੁਰੂ ਜੀ ਜਸਵੰਤ ਸਿੰਘ ਭਗਤ, ਜਿਸ ਵਲ ਉਤਰੇ ਸੀ, ਪਾਲਾਂ, ਫਲੌਰ ਦੇ ਨੇੜੇ ਦਾ ਰਾਮਗੜ੍ਹੀਆ ਸੇਵਕ ਸੀ ਜਿਸ ਦਾ ਪੁੱਤਰ ਸ. ਨਿਰਮਲ ਸਿੰਘ ਨਾਗਪੁਰ ਇੰਜੀਨੀਅਰ ਹੋ ਮੋਹਤਮ ਸਾਹਿਬ ਚੰਗੀ ਤਨਖਾਹ ਲੈਂਦਾ ਹੈ। ਮੈਂ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਹਜ਼ੂਰ ਸਾਹਿਬ ਜਾਣ ਸਮੇਂ ਉਸ ਦਾ ਮੇਲੀ ਬਣਿਆ ਸਾਂ। ਪਰ ਜਾਪਦਾ ਏ ਉਸ ਨੂੰ ਗ੍ਰਿਸਤ ਸੋਚ ਉਲਝਣ ਨੇ ਪਿੱਛੇ ਪਾ ਦਿੱਤਾ ਏ।

## ਵੇਲੇ ਸਿਰ ਚਿਤਾਵਣੀ

ਥੋੜ੍ਹੀ ਵਰਖਾ ਹੋਈ, ਮੁਸਲਮਾਨ ਘਾਹ ਪੱਠੇ ਵਲੋਂ ਤੰਗ ਹੋਏ ਸਿੱਖਾਂ ਰਾਣੀਆਂ ਜਾਣ ਦੇ ਔਖੋਂ, ਅਰਜ਼ੀ ਦੇ ਫਾਟਕ ਜਗਮਲੇਰੇ ਹੀ ਬਣਵਾ ਲਿਆ। ਸਿੱਖ ਫਸਲਾਂ ਵਿਚੋਂ ਘਾਹ ਖੋਤਣੋਂ ਰੋਕਦੇ। ਤੁਰਕ ਤੀਵੀਆਂ ਸਾਥ ਲੈ ਖੇਤਾਂ ਵਿਚ ਜਾਂਦੇ ਕਿਉਂਕਿ ਸਤਿਗੁਰੂ ਜੀ ਵਲੋਂ ਹਦਾਇਤ ਸੀ ਭਾਵੇਂ ਤੁਰਕ ਕਿੰਨਾ ਨੁਕਸਾਨ ਕਰਨ, ਤੁਸਾਂ ਤੀਵੀਂ ਬਿਰਧ ਤੇ ਬਾਲ ਨੂੰ ਕੁਝ ਨਹੀਂ ਕਹਿਣਾ। ਸਿੱਖ ਕਈਆਂ ਨੂੰ ਕੋਠੀ ਭੀ ਸਣੇ ਪਸ਼ੂਆਂ ਪੱਠਿਆਂ ਨੁਕਸਾਨ ਕੀਤੇ ਕਾਰਨ ਲੈ ਆਉਂਦੇ ਸੀ। ਸੰਤ ਆਲਾ ਸਿੰਘ ਜੀ ਤੇ ਸਤਿਗੁਰੂ ਜੀ ਸਮਝਾ ਮੁਸਲਮਾਨਾਂ ਤੇ ਸਿੱਖਾਂ ਨੂੰ ਮੋੜ ਦੇਂਦੇ ਕਿ ਆਪੋ ਆਪਣੇ ਹੱਕ ਤੇ ਰਹੋ। ਇਕ ਨੂੰ ਦੂਜਾ ਕੁਝ ਨਾ ਕਹੋ। ਇਕ ਦਿਨ ਇਕ ਤੁਰਕ ਨੇ ਪਿੱਪਲ ਵਾਲੀ ਖੂਹੀ ਤੇ ਸਤਿਗੁਰੂ ਜੀ ਦੀ ਬੇਅਦਬੀ ਦਾ ਬੋਲ ਕੀਤਾ। ਕ੍ਰਿਪਾਲ ਸਿੰਘ ਝਬਰ ਨੇ ਚਪੇੜਾਂ ਮਾਰੀਆਂ ਤੇ ਗਾਲ੍ਹਾਂ ਕੱਢੀਆਂ ਤੇ ਕਿਹਾ, ਤੁਹਾਨੂੰ ਠੀਕ ਮੱਤ ਦੇ ਕੇ ਮਹੀਨ ਕਰ ਕੇ ਫੂਕ ਮਾਰ ਉਡਾ ਦਿਆਂਗੇ। ਤੁਰਕ ਕੁਝ ਭੁਖੇ ਮਰਦੇ ਕੁਝ ਡਰਦੇ ਦਵਾਲੇ ਦੇ ਪਿੰਡੀਂ ਪਸ਼ੂ ਤੇ ਜੀਅ ਵੀ ਲੈ ਗਏ। ਕਿਉਂਕਿ ਟੁਰਦੇ ਮਨੁੱਖ ਸਭ ਜੇਲ੍ਹੇ ਜਾ ਪਏ ਸੀ ਤੇ ਮਦਦ ਕੋਈ ਨਾ ਸੀ। ਸਤਿਗੁਰੂ ਜੀ ੧੮ ਸਉਣ ੨੦੦੪ ਬਿਕ੍ਰਮੀ ੨ ਅਗਸਤ ੧੯੪੭, ਚੁਚਾਲੋਂ ਕਈ ਸਿੱਖ ਆਪਣੇ ਪਰਿਵਾਰਾਂ ਨੂੰ ਲੈ ਆਉਣ ਲਈ ਲਾਹੌਰੋਂ ਪਰ੍ਹੇ ਦੇ ਜ਼ਿਲ੍ਹਿਆਂ ਵਲ ਟੋਰੇ ਤੇ ਕਿਹਾ, ੧੦ ਅਗਸਤ ਤੋਂ ਪਹਿਲਾਂ ਲਾਹੌਰ ਲੰਘ ਆਉਣਾ। ਫੇਰ ਸਟੇਸ਼ਨਾਂ ਤੇ ਰਾਹਾਂ ਤੇ ਔਖ ਰੋਕ ਹੋ ਜਾਏਗੀ। ਤੇ ਪੱਕੀ ਕੀਤੀ, ਮੇਰੀ ਮਤ ਚੇਤੇ ਰਖਣੀ। ਆਪਣੇ ਤੇ ਨਹੀਂ ਤਾਂ ਮੇਰੇ ਤੇ ਹੀ ਤਰਸ ਕਰਨਾ, ਛੇਤੀ ਪਰਤਣਾ, ਜਿਚਰ ਨਾ ਆਓਗੇ, ਮੈਨੂੰ ਚਿੰਤਾ ਰਹੇਗੀ। ਸਤਿਗੁਰੂ ਜੀ ਚੁਚਾਲ ਕੋਠੀ ਦੇ ਨੇੜੇ ਲਗਦਾ ਜੰਗਲ ਕੱਟਣ ਦਾ ਹੁਕਮ ਦਿੱਤਾ। ਸੋ ਸਿੱਖ ਕੱਟਦੇ ਕਿ ਮੱਤ

ਓਹਲੇ ਕਾਰਨ ਨੁਕਸਾਨ ਹੋਵੇ। ਰਾਹਾਂ ਤੇ ਭੀ ਹੋਸ਼ ਨਾਲ ਟੁਰਨਾ, ਪੱਕੀ ਕੀਤੀ ਸਿੱਖਾਂ ਨੂੰ। ਸਰਸੇ ਹਿਸਾਰ, ਦਿੱਲੀ ਹੋ ਰਾਤ ਕੋਠੀ ਆਉਂਦੇ। ਇਸ ਵਕਤ ਜਲ ਪ੍ਰਸ਼ਾਦਾ ਦਾਲਾ, ਸ਼ਰਦਾਈ ਸਾਂਝੇ ਲੰਗਰੋਂ ਗੁਰੂ ਕੇ ਅਧੀਨ ਚਲਦੇ ਸੀ। ਤੇ ਤੇਲ ਸਾਬਣ ਘਿਓ ਮਿੱਠਾ ਆਪੋ ਆਪਣਾ ਸੀ। ਸਿੱਖ ਆਉਂਦੇ ਭੀ ਤੇ ਜਾਂਦੇ ਭੀ। ਰੇਡੀਓ ਤੇ ਅਖਬਾਰਾਂ ਤੋਂ ਖ਼ਬਰਾਂ ਜਬਰੀ ਤੇ ਬੇਸਬਰੀ ਦੀਆਂ ਸਭ ਸੁਣਦੇ। ਖਾਸ ਕਾਰਾ

੧੦ ਅਗਸਤ ਤਕ ਜੋ ਨਿਕਲ ਆਏ ਸੋ ਸਉਖੇ ਆਏ। ੧੧-੧੨ ਅਗਸਤ ਨੂੰ ਲਾਹੌਰ ਗੱਡੀ ਵੱਢੀ ਗਈ ਹਿੰਦੂਆਂ ਸਿੱਖਾਂ ਦੀ ਤੇ ਲਾਈਨ ਵੀ ਪੁੱਟੀ ਗਈ ਸ਼ਾਹਦਰੇ ਵਲੋਂ। ੧੫ ਅਗਸਤ ੧੯੪੭ ਰੇਡੀਓ ਤੇ ਬੋਲਿਆ ਗਿਆ ਕਿ ਭਾਰਤ ਅਜ਼ਾਦ ਹੋ ਗਿਆ ਹੈ। ੧੮ ਅਗਸਤ, ੨ ਭਾਦਰੋਂ ੨੦੦੪ ਬਿਕ੍ਰਮੀ ਨੂੰ ਪਾਕਿਸਤਾਨ ਤੇ ਹਿੰਦੁਸਤਾਨ ਦੀ ਹੱਦ ਸੁਣਾਈ ਗਈ। ਮੁਸਲਮਾਨਾਂ ਤੇ ਹਿੰਦੂਆਂ ਸਿੱਖਾਂ ਦੀ ਕੱਟ ਵੱਢ ਕਈ ਦਿਨਾਂ ਤੋਂ ਹੋ ਰਹੀ ਸੀ। ਰਾਵਲਪਿੰਡੀ, ਪੰਜੇ ਸਾਹਿਬ, ਪਿਸ਼ੌਰ ਵਲ ਤੇ ਅੰਮ੍ਰਿਤਸਰ ਤਰਨ ਤਾਰਨ ਵਲ। ਪਰ ਹੱਦ ਸੁਨਾਣ ਅੰਗਰੇਜ਼ਾਂ ਦੀ ਤੋਂ ਬਾਅਦ ਤਾਂ ਹੱਦ ਹੀ ਨਾ ਰਹੀ। ਜੋ ਬਿੱਲਾ ਚਾਹੁੰਦਾ ਸੀ ਤੇ ਚਿਰ ਤੋਂ ਆਂਹਦਾ ਸੀ, ਕਿ ਆਉਣ ਵੇਲੇ ਹਿੰਦੁਸਤਾਨ ਵਿਚ ਲੰਡਨੋਂ ਕੁਝ ਲੈ ਕੇ ਨਹੀਂ ਆਏ ਤੇ ਜਾਣ ਵੇਲੇ ਕੁਝ ਰਹਿਣ ਨਹੀਂ ਦੇਣਾ। ਸੋ ਬਿਧ ਬਣੀ ਹੈ। ਜੋ ਕਹਿੰਦਾ ਸੀ, ਸੋ ਬੇਈਮਾਨ ਬਿੱਲੇ ਕਰ ਵਿਖਾਈ ਹੈ। ਜੋ ਗੁਰੂ ਗੋਬਿੰਦ ਸਿੰਘ ਜੀ ਭਵਿੱਖਤ ਵਾਕ ਕੀਤਾ ਸੀ :

ਬਾਅਦ ਫਰੰਗੀ ਜਾਣ ਕੇ ਹੀਜ ਕਰੇਂਗੇ ਰਾਜ।
ਭਾਰਤ ਕਤਲ ਕਰਾਇੰਗੇ ਆਪਣੇ ਹਿੱਤ ਕੇ ਕਾਜ।

ਸੋ ਵਰਤਿਆ। ਗੁਰਾਂ ਸਰਾਪ ਨਹੀਂ ਸੀ ਦਿੱਤਾ ਇਹ। ਇਹ ਤਾਂ ਭਾਰਤ ਦੇ ਲੋਕਾਂ ਦੀ ਮੱਤ ਤੋਂ ਆਉਣ ਵਾਲੇ ਸਮੇਂ ਦਾ ਅੰਦਾਜ਼ਾ ਲਾ ਦੱਸਿਆ ਸੀ ਪਹਿਲੋਂ ਹੀ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਤਮਾ ਗਾਂਧੀ ਜੀ ਨੂੰ ਕਿਹਾ ਸੀ, ਬੀਬੀਆਂ ਵਲ ਇਸ਼ਾਰਾ ਕਰਕੇ, ਜੇ ਇਨ੍ਹਾਂ ਦੇ ਸਤ ਧਰਮ ਨੂੰ ਹੱਥ ਪਿਆ ਤਾਂ ਕੀ ਕਰੋਗੇ ? ਤਦੋਂ ਤਾਂ ਗਾਂਧੀ ਜੀ ਕਿਹਾ ਸੀ ਯੇਹ ਤੋ ਠੀਕ ਹੈ ਪਰ ਸੋਚਿਆ ਕੁਝ ਨਾ। ਸੋ ਹੀ ਕੀਤੀ ਜੋ ਬਾਣੀਏ ਕਰਦੇ ਹਨ। ਇੱਜ਼ਤ ਪੱਤ, ਧਰਮ ਅਣਖ, ਸੂਰਮਤਾਈ ਨੂੰ ਤਜ ਮਨ ਮਰਜ਼ੀ ਤੇ ਮਾਇਆ ਨੂੰ ਮਲ ਲੈਣਾ। ਮਖਟੂਆਂ ਤੇ ਗਲ-ਕਟੂਆਂ ਵਾਂਗੂੰ। ਸਤਿਗੁਰੂ ਜੀ ਸਭ ਹਿਸਾਬ ਲਾ ਕੇ ਹੀ ਕਿਹਾ ਸੀ, ਤੁਸੀਂ ਪਾਕਿਸਤਾਨ ਬਣਨਾ ਮੰਨੋਗੇ ਤਾਂ ਬੜਾ ਕਤਲੇ-ਆਮ ਹੋਵੇਗਾ। ਸਤਿਗੁਰੂ ਜੀ ਜੇ ਗਾਂਧੀ ਜੀ ਤੇ ਜਵਾਹਰ ਲਾਲ ਜੀ ਨੂੰ ਮਿਲਦੇ ਸੀ ਤਾਂ ਮੌਲਾਨਾ ਅਬੁਲ ਕਲਾਮ ਅਜ਼ਾਦ, ਸਰਹੱਦੀ ਗਾਂਧੀ ਖਾਨ ਅਬਦੁਲ ਗੁਫਾਰ ਖਾਂ ਨੂੰ ਭੀ ਮਿਲਦੇ ਸੀ ਤੇ ਦਿਲ ਦੀਆਂ ਖੁਲ੍ਹ ਕੇ ਕਰਦੇ ਸੀ। ਖਾਨ ਅਬਦੁਲ ਗੁਫਾਰ ਖਾਂ ਸਰਹੱਦੀ ਦੀ ਤੇ ਮੌਲਾਨਾ ਅਬੁਲ ਕਲਾਮ ਅਜ਼ਾਦ ਦੀ ਰਾਏ ਸੀ ਹਿੰਦੁਸਤਾਨ ਦੇ ਟੋਟੇ ਨਾ ਹੋਣ। ਹਿੰਦੂ, ਮੁਸਲਮਾਨ, ਸਿੱਖ, ਈਸਾਈ, ਪਾਰਸੀ ਜਿਵੇਂ ਹਜ਼ਾਰਾਂ ਬਰਸਾਂ ਤੋਂ ਮਿਲ ਵਸਦੇ ਹਨ, ਵੱਸਣ।

ਬਦੇਸ਼ੀ ਲੰਡਨ ਚਲੇ ਜਾਣ ਤੇ ਅਸੀਂ ਆਪੋ ਵਿਚ ਵਜ਼ੀਰੀਆਂ ਨੌਕਰੀਆਂ ਹੋਰ ਸੁਖ ਦੁਖ ਦੇ ਹੱਕ ਬਹਿ ਕੇ ਭਰਾਵਾਂ ਵਾਂਗੂ ਵੰਡ ਲਈਏ। ਵਜੀਏ ਅਜ਼ਾਦ ਹੋ। ਸਤਿਗੁਰੂ ਜੀ ਦਾਂ ਤੇ ਰਾਜ ਗੁਪਾਲ ਅਚਾਰੀਆ ਜੇਹਿਆਂ ਦਾ ਭੀ ਇਹੋ ਮਤਾ ਸੀ। ਕਿ ਮਜ਼ਹਬ ਭਾਵੇਂ ਕਿੰਨੇ ਹਨ ਪਰ ਹਿੰਦੀ ਸਭ ਇਕ ਹਨ। ਅਸੀਂ ਸਭ, 'ਹਿੰਦੀ ਹੈਂ ਹਮ-ਵਤਨ ਹੈ, ਹਿੰਦੁਸਤਾਨ ਹਮਾਰਾ' ਦੇ ਅਰਥ ਦੀ ਪਾਲਨਾ ਕਰੀਏ।

ਪਹਿਲੋਂ ਗਾਂਧੀ ਤੇ ਜਵਾਹਰ ਲਾਲ ਆਦਿ ਭੀ ਇਹੋ ਚਾਹੁੰਦੇ ਸੀ, ਪਰ ਜਦ ਅੰਗਰੇਜ਼ਾਂ ਦੀ ਚਾਲ ਪਾੜੋ ਤੇ ਰਾਜ ਕਰੋ ਤੇ, ਜਿਨਾਹ ਇਨ੍ਹਾਂ ਦੇ ਕਹੇ ਨਾ ਹੀ ਮੁੜਿਆ ਤਾਂ ਇਹ ਭੀ ਉਹਦੇ ਜਿਹੇ ਹੀ ਹੋ ਗਏ। ਵਿੰਗੇ ਜਾਂਦੇ ਜਿਨਾਹ ਦੇ ਮਗਰ ਮਗਰ ਫਿਰ, ਮੁੜ ਮੁੜ ਮਿਲ ਕੇ ਏਡਾ ਨਾਂ ਮਸ਼ਹੂਰ ਜਿਨਾਹ ਦਾ ਕੀਤਾ ਹੀ ਗਾਂਧੀ ਸੀ। ਇਹ ਸਭ ਹਾਲ ਅਬੁਲ ਕਲਾਮ ਅਜ਼ਾਦ ਨੇ 'ਹਮਾਰੀ ਆਜ਼ਾਦੀ' ਕਿਤਾਬ ਵਿਚ ਲਿਖਿਆ ਹੈ। ਅਜ਼ਾਦ ਨੇ ਤਾਂ ੨੮੮ ਪੰਨੇ ਤੇ ਲਿਖਿਆ ਹੈ, "ਇਸ ਸੇ ਯੇਹ ਖਿਆਲ ਪੈਦਾ ਕੀਆ ਜਾਤਾ ਹੈ ਕਿ ਦੁਨੀਆਂ ਕੇ ਕੁਝ ਹਿੱਸੇ ਪਾਕ ਔਰ ਕੁਝ ਨਾਪਾਕ ਹੈਂ। ਪਾਕ ਔਰ ਨਾਪਾਕ ਇਲਾਕੋਂ ਕੀ ਯੇਹ ਤਕਸੀਮ ਸਰਾਸਰ ਗੈਰ-ਇਸਲਾਮੀ ਹੈ। ਬਲਕਿ ਇਸਲਾਮ ਕੇ ਬਰਖਿਲਾਫ਼ ਹੈ। ਇਸਲਾਮ ਐਸੀ ਤਕਸੀਮ ਕੋ ਤਸਲੀਮ ਨਹੀਂ ਕਰਤਾ। ਹਾਂ ਹਜ਼ਰਤ ਅਰਥਾਤ ਮੁਹੰਮਦ ਸਾਹਿਬ ਫ਼ੁਰਮਾਤੇ ਹੈਂ, ਖ਼ੁਦਾ ਨੇ ਪੂਰੀ ਦੁਨੀਆਂ ਕੋ ਮੇਰੇ ਲੀਏ ਮਸਜਦ ਬਣਾਇਆ ਹੈ।" ਜੇ ਜਿਨਾਹ ਨੇ ਹਿੰਦੁਸਤਾਨ ਨੂੰ ਫਨਾਹ ਕਰਨਾ ਆਰੰਭਿਆ ਤੇ ਨਾ ਟਲਿਆ ਤਾਂ ਗਾਂਧੀ ਹੋਰਾਂ ਭੀ ਤਾਂ ਭਾਰਤ ਦੇ ਕਤਲ ਹੋਣ ਨੂੰ ਮੰਨ ਲਿਆ ਹੈ। ਇਹ ਧਰਮੀ ਤਦ ਰਹਿੰਦੇ ਜੇ ਇਸ ਕਤਲੇ-ਆਮ ਬੇਇਜ਼ਤੀ ਬੇਧਰਮੀ ਦੇ ਹੋਣ ਤੇ ਦਸਤਖਤ ਨਾ ਕਰਦੇ। ਅਸਲ ਗੱਲ ਇਹ ਹੈ ਕਿ ਜੋ ਗੱਲ ਜਿਨਾਹ ਕਹਿੰਦਾ ਸੀ, ਅਸੀਂ ਮੁਸਲਮਾਨ ਹਿੰਦੂਆਂ ਦੇ ਮਤਹਿਤ ਨਹੀਂ ਰਹਿ ਸਕਦੇ। ਉਹ ਗੱਲ ਭਾਵੇਂ ਉਸ ਦੀ ਠੀਕ ਸੀ, ਪਰ ਬੇਸਮਝੀ ਦੀ ਭਰੀ ਹੋਈ ਸੀ। ਅਬੁਲ ਕਲਾਮ ਅਜ਼ਾਦ ਲਿਖਦਾ ਹੈ "ਮੇਰੇ ਨਜ਼ਦੀਕ ਬੁਜ਼ਦਿਲੀ ਕੀ ਬਾਤ ਹੈ ਕਿ ਮੈਂ ਆਪਣੀ ਅਬਾਈ ਜਾਇਦਾਦ ਅਰਥਾਤ ਬਾਪ ਦਾਦੇ ਵਾਲੀ ਜਾਇਦਾਦ ਸੇ ਦਸਤ ਬਰਦਾਰ ਹੋ ਜਾਊਂ ਔਰ ਉਸ ਕੇ ਏਕ ਟੁਕੜੇ ਪਰ ਕਨਾਇਤ ਕਰੂੰ।" ਪੰਨਾ ੨੯੯, ਭਾਵ ਵੱਡਿਆਂ ਦੀ ਸਾਰੀ ਜਾਇਦਾਦ ਤੋਂ ਹੱਥ ਧੋ ਕੇ ਇਕ ਟੁਕੜੇ ਤੇ ਰਾਜ਼ੀ ਹੋ ਜਾਣਾ ਬੇਦਿਲੀ ਤੇ ਕਮਜ਼ੋਰੀ ਦੀ ਗੱਲ ਹੈ। ਤੇ ਜੋ ਅਬੁਲ ਕਲਾਮ ਜੀ ਕਹਿੰਦੇ ਸੀ, "ਜੇ ਹਿੰਦੁਸਤਾਨ ਵੰਡਿਆ ਨਾ ਜਾਵੇ ਤਾਂ ਮੁਸਲਮਾਨ ਹਿੰਦੂਆਂ ਦੇ ਅਧੀਨ ਨਹੀਂ ਹੋਣਗੇ। ਸਾਵੇਂ ਹੋਣਗੇ। ਤੇ ਜੇ ਵੱਖਰਾ ਟੋਟਾ ਲੈਣਗੇ ਤਾਂ ਨੁਕਸਾਨ ਵਿਚ ਰਹਿਣਗੇ। ਤੇ ਹਿੰਦੂਆਂ ਦੇ ਤਰਸ ਤੇ ਰਹਿਣਾ ਪਵੇਗਾ।" ਉਹ ਗੱਲ ਭੀ ਹੁਣ ਵਰਤੀਂਦੀ ਵੇਖੀਦੀ ਹੈ। ਜੋ ਮੁਸਲਮਾਨ ਭਾਰਤ ਵਿਚ ਰਹਿ ਗਏ ਹਨ ਉਨ੍ਹਾਂ ਦੀ ਕੋਈ ਹਿੰਦੂਆਂ ਦੀ ਬਹੁ-ਸੰਮਤੀ ਵਿਚ ਸੁਣਵਾਈ ਨਹੀਂ ਤੇ ਦੋ ਟੋਟੇ ਪਾਕਿਸਤਾਨ ਦੇ ਜੋ ਹੋ ਗਏ ਹਨ, ਇਹ ਭੀ ਨੁਕਸਾਨ ਹੀ ਮੁਸਲਮਾਨਾਂ ਦਾ ਹੋਇਆ ਹੈ ਕਿ ਇਕ ਦੂਜੇ ਦੀ ਮਦਦ ਨਹੀਂ ਕਰ ਸਕਦੇ। ਮੁਹੰਮਦ ਅਲੀ ਜਿਨਾਹ ਨੇ ਨਾ ਸੋਚਿਆ ਮਜ਼ਹਬੀ ਤੁਅਸਬ ਤੇ ਬੇਦਿਲੀ ਕੀਤੀ

ਹੈ। ਉਹੋ ਹੀ ਗਾਂਧੀ ਹੋਰਾਂ ਕੀਤੀ ਹੈ। ਚੰਗਾ, ਜੇ ਨਹੀਂ ਮੰਨਦੇ ਤਾਂ ਸਗੋਂ ਸਾਡੇ ਤਲੇ ਹੀ ਰਹਿਣਗੇ। ਜੋ ਹੁਣ ਹੋ ਗਿਆ ਤੇ ਹੋ ਰਿਹਾ ਹੈ। ਹਿੰਦੂ-ਪੁਣਾ ਹੀ ਮੁਸਲਮਾਨਾਂ ਤੇ ਸਿੱਖਾਂ ਨੂੰ ਦਬਾ ਤੇ ਖਾ ਰਿਹਾ ਹੈ, ਦੁਖ ਨਾਲ ਕਹਿਣਾ ਪੈਂਦਾ ਹੈ।

ਕਦੀ ਇਹ ਸਪਤ ਸਿੰਧੂ ਸੀ, ਜਮਨਾ ਤੋਂ ਜਮਰੌਦ ਤਕ। ਫੇਰ ਸਤਲੁਜ ਬਿਆਸ, ਰਾਵੀ ਚਨਾਬ, ਜੇਹਲਮ ਦਾ ਪੰਜਾਬ ਬਣਿਆ। ਹੁਣ ਹਿੰਦੂਆਂ, ਸਿੱਖਾਂ ਨੂੰ ਓਸੇ ਪੰਜਾਬ 'ਚੋਂ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਕੱਢ ਕੇ ਕੁਝ ਹਿੱਸਾ ਹੀ ਪੰਜਾਬੀਆਂ ਨੂੰ ਦਿੱਤਾ ਹੈ ਤੇ ਮੁਸਲਮਾਨਾਂ ਦਾ ਇਹ ਹਾਲ ਏ, ਮੇਰੇ ਕੋਲ ਨਵਾਂ ਹਿੰਦੁਸਤਾਨ ੨੮ ਹਾੜ੍ਹ ੨੦੨੩ ਬਿਕ੍ਰਮੀ ੧੨ ਜੁਲਾਈ ੧੯੬੬ ਪਿਆ ਹੈ ਜਿਸ ਤੇ ਲਿਖਿਆ ਹੈ: ਸਰਹੱਦੀ ਗਾਂਧੀ, ਜ਼ਾਕਰ ਹੁਸੈਨ ਨੂੰ ਮਿਲਣ ਲਗੇ ਫੁੱਟ ਫੁੱਟ ਕੇ ਰੋਣ ਲਗ ਪਏ ਕਾਬਲ ਗਿਆਂ। ਭਾਰਤ ਦੇ ਉਪ-ਰਾਸ਼ਟਰਪਤੀ ਜ਼ਾਕਰ ਹੁਸੈਨ ਨੂੰ ਸਰਹੱਦੀ ਗਾਂਧੀ ਖਾਨ ਅਬਦੁਲ ਗੁਫਾਰ ਖਾਨ ੧੧ ਜੁਲਾਈ, ੧੯੬੬ ਜਦ ਮਿਲੇ ਤਾਂ ਗਲ ਲਗ ਕੇ ਮੁੜ ਮੁੜ ਤਿੰਨ ਵਾਰੀ ਰੋਏ ਤੇ ਆਪੋ ਵਿਚ ਇਕ ਦੂਜੇ ਨੂੰ ਚੁੰਮਿਆ। ਦੋਹਾਂ ਦੇ ਗਲੇ ਦੁਖ ਉਬਾਲ ਨਾਲ ਭਰ ਗਏ। ਕੋਈ ਗੱਲ ਨਾ ਕਰ ਸਕੇ ਉਚਰ, ਜਿਚਰ ਰੱਜ ਕੇ ਨਾ ਰੋ ਲਿਆ। ਅਰਥਾਤ ਇਕ ਦੁਖ ਰੋ ਰਹੇ ਸੀ ਕਿ ਜਿਨਾਹ ਤੇ ਗਾਂਧੀ ਦੀ ਮੱਤ ਪਾਰੋਂ ਅਸੀਂ ਦੀਨੀ ਭਰਾ ਇਕ ਧਰਤੀ ਦੇ ਜੰਮ ਮਿਲ ਭੀ ਨਹੀਂ ਸਕਦੇ। ਮੈਂ ਗਾਂਧੀ ਜੀ ਦੀ ਆਪਣੀ ਹੱਥੀਂ ਲਿਖੀ ਤੇ ਜਵਾਹਰ ਲਾਲ ਦੀ ਹੱਥੀਂ ਲਿਖੀ 'ਭਾਰਤ ਦੀ ਭਾਲ' ਤੇ ਮੌਲਾਨਾ ਅਜ਼ਾਦ ਦੀ 'ਹਮਾਰੀ ਅਜ਼ਾਦੀ' ਪੜ੍ਹੀ ਹੈ। ਤੇ ਅਬਦੁਲ ਗੁਫ਼ਾਰ ਖਾਂ ਦੇ ਖਿਆਲ ਸੁਣੇ ਹਨ ਸਤਿਗੁਰੂ ਜੀ ਤੋਂ ਤੇ ਮਹਾਰਾਜ ਬੀਰ ਸਿੰਘ ਜੀ ਤੋਂ। ਮਹਾਰਾਜ ਬੀਰ ਸਿੰਘ ਜੀ ਨੂੰ ਪਿਛੇ ਜਿਹੇ ਫਿਨਲੈਂਡ ਦੇ ਸ਼ਹਿਰ ਹੈਲਸਿੰਕੀ ਅਮਨ ਕਾਨਫ੍ਰੰਸ ਤੇ ਗਿਆਂ ਕਾਬਲ ਆਉਂਦਿਆਂ ਮਿਲੇ ਸੀ। ਵਾਪਸੀ ਸਮੇਂ। ਤੇ ਹਉਕਾ ਭਰ ਕਿਹਾ ਸੀ, ਕਿਆ ਕਰੂੰ, ਕੁਝ ਪੇਸ਼ ਨਹੀਂ ਜਾਂਦੀ। ਜੋ ਗਾਂਧੀ ਤੇ ਜਿਨਾਹ ਨੇ ਸਾਡੇ ਵਿਚ ਵਦੇ ਪਾ ਛਡੇ ਨੇ, ਸਹਾਰੇ ਨਹੀਂ ਜਾਂਦੇ। ਲੋਕ ਭਾਵੇਂ ਕੁਝ ਪਏ ਕਹਿਣ ਮੈਂ ਉਨ੍ਹਾਂ ਨੂੰ ਚੰਗੇ ਨਹੀਂ ਮੰਨਦਾ।

ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੱਸ-ਜੀਵਨ ਨਾਲ, ਸਮੇਂ ਦਾ ਹਾਲ ਲਿਖਣ ਲਗਾ ਥੋੜ੍ਹਾ ਇਤਿਹਾਸ਼ਕ ਰੌਂ ਵਿਚ ਪੈ ਭੀ ਕਿਤੇ ਕੁਝ ਲਿਖ ਦਿੰਦਾ ਹਾਂ। ਆਸ ਹੈ ਸਾਧ ਸੰਗਤ ਖਿਮਾਂ ਕਰੇਗੀ। ਤੇ ਆਪਣੇ ਰੌਂ ਵਲ ਤੁਰੇਗੀ। ਜਿਵੇਂ ਮੌਲਾਨਾ ਆਜ਼ਾਦ ਲਿਖਦਾ ਏ ਕਿ ਮੈਂ ਜਿਸ ਵਕਤ ਸੁਣਿਆ ਕਿ ਗਾਂਧੀ ਜੀ ਨੇ ਜਿਨਾਹ ਦੀ ਤਰ੍ਹਾਂ ਵੱਖਰਾ ਟੋਟਾ ਹਿੰਦੁਸਤਾਨ ਦਾ ਕਰਨਾ ਮੰਨ ਲਿਆ ਹੈ ਮੈਨੂੰ ਬਹੁਤ ਸਦਮਾ ਪਹੁੰਚਾ। ਓਵੇਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚੇਤੇ 'ਚ ਲਿਆ ਕਿ ਜੋ ਬੀਬੀਆਂ ਸਾਡੀਆਂ ਓਧਰ ਰਹਿ ਗਈਆਂ ਤੇ ਜਿਨ੍ਹਾਂ ਦੇ ਭਾਅ ਦਾ ਕੋਈ ਗੁਰੂ ਪੀਰ ਵਲੀ ਪੈਗੰਬਰ, ਧਰਮੀ ਤੇ ਰੱਬ ਰਾਮ ਨਹੀਂ ਰਹਿ ਗਿਆ, ਜੋ ਉਨ੍ਹਾਂ ਰੋਂਦੀਆਂ ਦੀ ਬਹੁੜੀ ਕਰੇ। ਕਈ ਵਾਰ ਪ੍ਰਸ਼ਾਦਿ ਛਕਣੋ ਰੁਕ ਹਉਕੇ ਭਰ ਚੁਪ ਕਰ ਜਾਂਦੇ ਸੀ। ਕਹਿੰਦੇ ਸੀ,

ਉਨ੍ਹਾਂ ਦੇ ਭਾਅ ਦਾ ਠੀਕ ਹੀ ਕੋਈ ਗੁਰੂ ਪੀਰ, ਰੱਬ ਧਰਮ ਨਹੀਂ ਰਹਿ ਗਿਆ। ਮੈਨੂੰ ਉਨ੍ਹਾਂ ਦਾ ਰੋਣ ਚੇਤੇ ਆ ਕੁਝ ਚੰਗਾ ਨਹੀਂ ਲਗਦਾ।

ਸਤਿਗੁਰੂ ਜੀ ਚੁਚਾਲ ਸਿੱਖਾਂ ਨੂੰ ਸਮਝਾ ਕਿ ਤੁਸਾਂ ਆਪਣਾ ਆਪ ਸਾਂਭ ਰਖਣਾ ਤੇ ਕਿਸੇ ਦਾ ਨੁਕਸਾਨ ਨਹੀਂ ਕਰਨਾ। ੩੦ ਸਉਣ ਸਵੇਰੇ ਆਸਾ ਦੀ ਵਾਰ ਦੇ ਭੋਗ ਬਾਅਦ ਭੈਣੀ ਸਾਹਿਬ ਨੂੰ ਵਿਦਾ ਹੋਏ। ਭੈਣੀ ਸਾਹਿਬ ਭੀ ਜਾਂਦਿਆਂ ਨੂੰ ਦੁਆਲੇ ਦੇ ਨਗਰਾਂ ਤੋਂ ਬਹੁਤ ਬਿਰਧ ਬੀਬੀਆਂ ਤੇ ਬੱਚੇ ਆਏ ਹੋਏ ਸੀ।

## ਦੇਸ਼ ਆਜ਼ਾਦ ਹੋ ਗਿਆ

੩੧ ਸਉਣ ੨੦੦੪, ੧੫ ਅਗਸਤ, ੧੯੪੭ ਨੂੰ ਚੁਚਾਲ ਕੋਟਲੀ ਕੋਠੀ ਸਤਿਗੁਰੂ ਜੀ ਦੇ ਅਸਥਾਨ ਵਾਲੀ ਜਗਹ ਤੇ ਸਫੈਦ ਝੰਡਾ ਉੱਚਾ, ਅਰਦਾਸਾ ਕਰ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦੇ ਅੱਖਰ ਸੋਹਣੇ ਲਿਖ, ਖੜ੍ਹਾ ਕੀਤਾ ਗਿਆ। ਤੇ ਕਈ ਸਾਧਾਂ ਨੇ ਅੰਗਰੇਜ਼ਾਂ ਦੇ ਜਾਣ ਤੇ ਅਜ਼ਾਦੀ ਦਿਨ ਮਨਾਉਣ ਤੇ ਕੁਝ ਥੋੜ੍ਹਾ ਜਿਹਾ ਕੜਾਹ ਪ੍ਰਸ਼ਾਦਿ ਭੀ ਵਰਤਾਇਆ, ਜੈਕਾਰੇ ਗਜਾਏ। ਇਕ ਦੂਜੇ ਨੂੰ ਵਧਾਈ ਦਿੱਤੀ ਕਿ ਸ਼ੁਕਰ ਹੈ ਇਹ ਦਿਨ ਆਇਆ ਹੈ। ਇਹ ਝੰਡਾ ਲਹਿਰਾਣ ਤੇ ਬੋਲਣ, ਕੜਾਹ ਪ੍ਰਸ਼ਾਦਿ ਕਰਵਾਉਣ, ਵਧਾਈ ਦੇਣ ਤੇ ਅੱਖਰ ਲਿਖਣ ਦਾ ਉਤਸ਼ਾਹ ਸਭ ਠੇਕੇਦਾਰ ਈਸ਼ਰ ਸਿੰਘ ਜੀ ਮਾਲੂਵਾਲੀਏ ਨੇ ਕੀਤਾ।

ਅੰਗਰੇਜ਼ਾਂ ਲਾਹੌਰ, ਕਸੂਰ, ਗੁਰਦਾਸਪੁਰ ਦੇ ਕੁਝ ਹਿੱਸੇ ਓਧਰ ਕੀਤੇ, ਰਾਵੀ ਵਿਚਾਲੇ ਰਖੀ। ਖਾਲੜਾ, ਪੱਟੀ, ਭਿਖੀਵਿੰਡ, ਵਲਟੋਹਾ, ਲਾਹੌਰ ਦੇ ਥਾਣੇ ਕੁਝ ਹਿੰਦੁਸਤਾਨ ਵਲ ਕੀੜੇ। ਸਭ ਧਰਤੀ ਹਲਚਲ ਪੜੀ ਛੋਡੇ ਘਰ ਬਾਰਾ। ਵਰਤੀ, ਏਧਰ ਓਧਰ। ਸਿੱਖਾਂ ਦੇ, ਦੋਇ ਧਿਰਾਂ ਮੁਸਲਮਾਨ, ਅੰਗਰੇਜ਼ ਦੁਸ਼ਮਣ ਹੋ ਵਰਤੇ। ਸਤਿਗੁਰੂ ਜੀ ਕਹਿੰਦੇ ਸਾਡਾ ਧਰਮ ਸਿੱਖ ਤੇ ਨਾਮਧਾਰੀ ਹੈ ਤੇ ਕੌਮ ਹਿੰਦੂ ਹੈ। ਪਰ ਅਕਾਲੀ ਸਿੱਖ ਐਵੇਂ ਗਿਲੇ ਹੀ ਕਰੀ ਜਾਂਦੇ। ਕੀਤਾ ਕੰਮ ਗੁਰਦੁਆਰੇ ਖੋਹਣ ਤੇ ਮੱਲਣ ਦੇ ਸਿਵਾ ਕੁਝ ਨਾ। ਲੜਨ ਨੂੰ ਤੇਜ਼। ਜਿਦੋਂ ਅੰਗਰੇਜ਼ ਤੇ ਹਿੰਦੂਆਂ ਇਨ੍ਹਾਂ ਦਾ ਰੋਜ ਨਾ ਕੀਤਾ।

ਸਤਿਗੁਰੂ ਜੀ ਭੈਣੀ ਸਾਹਿਬੋਂ ਟਰੱਕ ਭਰ ਬਿਰਧਾਂ, ਬੱਚਿਆਂ, ਬੀਬੀਆਂ ਦਾ ਨਹੂਰ ਨੂੰ ਤੋਰਿਆ। ਸਾਥ ਸੰਤ ਮੰਗਲ ਸਿੰਘ ਜੀ, ਸ. ਕੇਹਰ ਸਿੰਘ ਜੀ ਰਾਖ, ਸੂਬਾ ਹਰੀ ਸਿੰਘ ਜੀ, ਹਜ਼ਾਰਾ ਸਿੰਘ ਚੱਠਾ ਆਦਿ ਕੀਤੇ। ਤੇ ਸੰਤ ਰਲਾ ਸਿੰਘ ਜੀ ਨੂੰ ਟਰੱਕ ਤੋਂ ਉਤਾਰ ਲਿਆ ਤੇ ਕਿਹਾ, ਤੁਹਾਡੇ ਜਿਹੇ ਸਾਧੂਆਂ ਪਿਛੇ ਸਾਰੇ ਨੱਗਰ ਦੀ ਰੱਖਿਆ ਹੋਣ ਦਾ ਹੁਕਮ ਹੈ। ਵੱਡੇ ਬਾਬਾ ਜੀ ਨੂੰ ਭੈਣੀ ਸਾਹਿਬ ਤੇ ਚੁਚਾਲ ਦੀ ਸੰਭਾਲ ਲਈ ਛੱਡ ਆਪ ਸਤਿਗੁਰੂ ਜੀ ਛੋਟੇ ਬਾਬਾ ਜੀ ਸਮੇਤ ਸੁਕੇਤ ਮੰਡੀ ਵਲ ਗਏ। ਓਧਰ ਦੀ ਸਭ ਸੰਗਤ ਨੂੰ ਧਰਾਸ ਦਿਤਾ ਤੇ ਕਿਹਾ, ਭਜਨ ਬਾਣੀ ਕਰੋ ਤੇ ਕਿਸੇ ਤੋਂ ਨਾ ਡਰੋ। ਨਾ ਕਿਸੇ ਦਾ ਹਰਜ ਕਰੋ। ਨਵੇਂ ਆਏ ਸਿੱਖ ਦਾ ਸਾਥ

ਦੇਣਾ, ਹੋ ਆਉਂਦੀ, ਇਮਦਾਦ ਸਹੌਲਤ ਦੇਣੀ। ਹੁਣ ਅਸੀਂ ਜੇ ਚਿਰਕੇ ਭੀ ਏਧਰ ਆਵੀਏ, ਤੁਸਾਂ ਮਿਲ ਕੇ ਰਹਿਣਾ। ਮੈਂ ਓਧਰ ਆਮ ਰਹਾਂਗਾ। ਤੇ ਏਧਰ (ਮੰਡੀ) ਕਾਕੇ ਵੱਡੇ ਨੂੰ ਛਡਾਂਗਾ, ਤੇ ਆਪ ਅੰਮ੍ਰਿਤਸਰੋਂ ਜਾ ਆਈਆਂ ਸੰਗਤਾਂ ਦਾ ਪਤਾ ਸਾਂਬਾ ਕਰਨ ਤੇ ਨਹੁਰ ਟਿੱਬੀ ਵਲ ਤੋਰਨ ਦੀ ਮਦਦ ਸਲਾਹ ਦਿਆਂਗਾ। ਸਤਿਗੁਰੂ ਜੀ ਭੈਣੀ ਸਾਹਿਬ ਆ ਪੱਟ ਤੇ ਹੱਥ ਮਾਰ ਕਿਹਾ, ਮੈਂ ਸਤਿਗੁਰੂ ਰਾਮ ਸਿੰਘ ਜੀ ਤੇ ਸੰਗਤ ਵਲੋਂ ਹੋਲਿਓਂ ਲੈ ਹੁਣ ਤਕ ਹੋਕਾ ਦੇ ਕੇ ਸੁਰਖਰੂ ਹੋ ਗਿਆ ਹਾਂ। ਇਹ ਨ੍ਹੀਂ ਕੋਈ ਕਹਿ ਸਕਦਾ ਕਿ ਕਿਹੋ ਨਾ ਸੂ।

ਲੋਕ ਓਧਰ ਪਾਕਿਸਤਾਨ ਵਲ ਤੇ ਏਧਰ ਹਿੰਦੁਸਤਾਨ ਵਲ ਬੜਾ-ਬੜਾ ਉਠਦੇ ਰਾਤ। ਪੈ ਗਏ ਪੈ ਗਏ ਹੋਈ, ਭਾਜੜਾਂ ਪਈਆਂ, ਚੂਚਾਲ ਖੜਿਆਲ ਦੁਆਲੇ ਭੀ ਭਾਜੜਾਂ ਪੈ ਗਈਆਂ। ਸਰਸੇ ਭੀ ਅਮਨ ਕਮੇਟੀਆਂ ਬਣੀਆਂ। ਓਧਰ ਏਧਰ ਭੀ ਪਹਿਲੋਂ ਤੇ ਅਮਨ ਕਮੇਟੀਆਂ ਬਣੀਆਂ ਸੀ ਪਰ ਹਨੇਰੀ ਆਪਹੁਦਰੀ ਵਗੀ ਵੇਲੇ ਕਿਸੇ ਨੂੰ ਕੁਝ ਨਾ ਸੁਝਿਆ। ਉਠ ਟੁਰੇ ਰੋਂਦੇ ਡਰਦੇ ਮਾਰਦੇ ਮਰਦੇ। ਸੁਣੀਆਂ ਹੱਦਾਂ ਵਲ। ਕੋਈ ਪਤਾ ਨਹੀਂ ਸੀ ਕਿਸੇ ਨੂੰ ਕਿਧਰ ਜਾਣਾ ਹੈ। ਸਿਰਫ ਨਾਮਧਾਰੀਆਂ ਨੂੰ ਭੈਣੀ ਸਾਹਿਬ ਤੇ ਚੂਚਾਲ ਦੀ ਸੇਧ ਸੀ ਸਤਿਗੁਰੂ ਦੇ ਆਸਰੇ ਅਤੇ ਕਿਰਪਾ ਕਰਕੇ। ਹੋਰ ਸਭ ਨੇ ਖੋਹਾ ਮੋਹੀ ਕੀਤੀ ਪਰ ਨਾਮਧਾਰੀਆਂ ਕਿਸੇ ਨੂੰ ਕੁਝ ਨਾ ਕਿਹਾ। ਸਰਸੇ ਹਾਕਮਾਂ ਹੋਕਾ ਦਵਾਇਆ। ਜੇ ਕਾਲੀ ਪੋਸ਼ ਸਿੰਘਾਂ ਦਾ ਜੱਥਾ ਆਵੇ ਤਾਂ ਪਿੰਡਾਂ ਵਿਚ ਨਾ ਵੜਨ ਦਿਓ। ਇਹ ਏਸ ਕਰਕੇ ਕਿ ਧੁੰਮ ਪਈ ਸੀ ਕਈ ਨਿਹੰਗ ਜੱਥੇ ਬਣ ਗਰੀਬਾਂ ਨੂੰ ਲੁਟਦੇ ਸੀ। ਜਗਮਲੇਰੇ ਦੇ ਹਵਾਲਦਾਰ ਦਵਾਲੇ ਦੇ ਪਿੰਡਾਂ ਦੇ ਮੁਸਲਮਾਨ ਸੱਦੇ ਤੇ ਅਮਰਾਸਰੀ ਜ਼ਹੀਰੁਦੀਨ ਨੂੰ ਭੀ ਸਦਿਆ ਕਿ ਸਰਸੇ ਇਹ ਹੋਕਾ ਫਿਰਿਆ ਹੈ ਤੇ ਸਾਨੂੰ ਭੀ ਡਰ ਹੈ ਕਿ ਇਹ ਸਿੱਖ ਸਾਨੂੰ ਲੁਟਣਗੇ ਕਿਉਂਕਿ ਇਹ ਬੜੇ ਟਰੱਕ ਭਰ ਭਰ ਲਿਆਉਂਦੇ ਹਨ, ਹਥਿਆਰਾਂ ਤੇ ਮਨੁੱਖਾਂ ਦੇ। ਜ਼ਹੀਰੁਦੀਨ ਸਮਝਾਇਆ ਇਹ ਉਨ੍ਹਾਂ ਕਾਲੀ ਪੋਸ਼ਾਂ ਵਾਂਗੂੰ ਦੇ ਸੂਬਾ ਵਾਲੇ ਸਿੱਖ ਨਹੀਂ। ਇਨ੍ਹਾਂ ਦੇ ਗੁਰੂ ਜੀ ਇਨ੍ਹਾਂ ਨੂੰ ਕਿਸੇ ਤੇ ਵੀ ਵਾਧਾ ਕਰਨੋਂ ਰੋਕਿਆ ਹੋਇਆ ਹੈ। ਹਵਾਲਦਾਰ ਕਹਿੰਦਾ ਸੀ, ਮੈਂ ਪਠਾਣ ਹਾਂ, ਲੋੜ ਪਈ ਤੇ ਤੁਹਾਨੂੰ ਹੀ ਮਦਦ ਦਿਆਂਗਾ। ਅਸਲ ਗੱਲ ਇਹ ਸੀ ਸਤਿਗੁਰੂ ਜੀ ਤਾਂ ਸੰਗਤਾਂ ਦੀ ਲੋੜ ਲਈ ਸਾਂਬੇ ਕਰਦੇ ਸੀ ਤੇ ਤੁਰਕ ਲੋਕ ਐਵੇਂ ਡਰਦੇ ਸੀ। ਖੌਰੇ ਇਹ ਕੀ ਮਸ਼ੀਨ ਗਨਾਂ ਤੇ ਫੌਜਾਂ ਜੋਗ ਸਾਡੇ ਮਾਰਨ ਲਈ ਸਾਂਬੇ ਕਰ ਰਹੇ ਹਨ।

ਸਉਣ ਭੀ ਬਰਸਾਤ ਹੋਈ, ਭਾਦਰੋਂ ਭੀ ਵਸੇ। ਸਤਿਗੁਰੂ ਜੀ ਅੰਮ੍ਰਿਤਸਰ ਭੈਣੀ ਸਾਹਿਬ ਪੱਕੀ ਕਰ ਆਏ ਸਭ ਆਏ ਦਾ ਆਦਰ ਕਰੋ। ਜਲ ਪ੍ਰਸ਼ਾਦਿ ਛਕਾਓ ਤੇ ਚੂਚਾਲ ਆ ਘਸੀਟਾ ਸਿੰਘ ਨੂੰ ਕਿਹਾ, ਸਭ ਨੂੰ ਕੱਚੀ ਵੰਡ ਕਰ ਪਾਣੀ ਲੁਆ ਤੇ ਫਸਲ ਬਿਜਾਈ ਜੋਗ ਜ਼ਮੀਨ ਪਾਣੀ ਦੇਣਾ। ੧੨ ਭਾਦਰੋਂ ਚੂਚਾਲ ਕੋਠੀ ਦੇ ਹਾਤੇ ਵਿਚ (ਲੰਗਰ ਵਾਲੀ) ਖੂਹੀ ਦਾ ਟੱਪ ਅਰਦਾਸਾ ਸੰਤ ਆਸਾ ਸਿੰਘ ਜੀ ਕੱਕੜਾਂ ਜ਼ਿਲਾ ਲਾਇਲਪੁਰ ਵਾਲਿਆਂ ਤੋਂ ਕਰਾ ਲੁਆਇਆ। ਪੰਜਾਂ ਸਿੰਘਾਂ ਵਾਰੀ ਵਾਰੀ ਟੱਪ ਲਾਏ। ਇਕ ਸਿੱਖ ਕਿਹਾ, ਕੋਲ ਪੱਕੀ ਡਿੱਗੀ

ਭੀ ਬਣਾਓ, ਪਾਣੀ ਬਰਸਾਤੀ ਤੇ ਨਹਿਰੀ ਜਮ੍ਹਾਂ ਕਰਨ ਲਈ। ਸਤਿਗੁਰੂ ਜੀ ਕਿਹਾ ਓਇ ਭਾਈ ਮੈਨੂੰ ਤੇ ਬਾਹਰ ਭੀ ਪਾਣੀ ਹੀ ਪਾਣੀ ਵਾਧੂ ਪਿਆ ਦਿਸਦਾ ਏ, ਤੂੰ ਕੀ ਸੋਚਦਾ ਏਂ। ਏਥੇ ਤੇ ਪਾਣੀ ਕੀ ਦੁਧ ਭੀ ਬਹੁਤ ਹੋਵੇਗਾ ਸਿੱਖਾਂ ਘਰੀਂ। ਰਾਤ ਕੀਰਤਨ ਬਾਅਦ ਸਭ ਸਿੱਖ ਰੇਡੀਉ ਸਤਿਗੁਰੂ ਜੀ ਦਾ ਆਂਦਾ ਸੁਣਦੇ ਕਿ ਏਧਰ ਉਧਰ ਕਟ ਵਢ ਵਧ ਰਹੀ ਹੈ। ਸਿੱਖਾਂ ਦੇ ਮਨ ਤਦੋਂ ਐਸੇ ਹੀ ਬਣੇ ਹੋਏ ਸੀ। ਆਖਦੇ ਸਾਡੇ ਵਲੋਂ ਭਾਵੇਂ ਸਾਰੇ ਮਰ ਜਾਣ ਸਾਡੇ ਨਾਲ ਕਿਸੇ ਘੱਟ ਨਹੀਂ ਕੀਤੀ। ਸਤਿਗੁਰੂ ਰਾਮ ਸਿੰਘ ਜੀ ਨੂੰ ਬਦੇਸ਼ ਤੋਰਨ ਵਿਚ ਤੇ ਬਾਅਦ ਸਭ ਨੇ ਸਾਡੇ ਤੇ ਜੋਰ ਵਰਤਿਆ ਹੈ।

ਕੈਂਪ ਦੋਇ ਤਰਫੀਂ ਬਣੇ। ਪਾਕਿਸਤਾਨ ਤੇ ਹਿੰਦੁਸਤਾਨ ਵਲ। ਲੋਕ ਘਰ ਛੱਡ ਕੈਂਪਾਂ ਵਿਚ ਜਾ ਵੜੇ ਡਰਦੇ। ਤੇ ਕਈ ਗੱਡੀਆਂ ਤੇ ਚੜ੍ਹ ਹੱਦ ਪਾਰ ਕਰਨ ਨੂੰ ਤੁਰਦੇ। ਬਾਰਾਂ ਭਾਦਰੋਂ ਲਾਹੌਰੋਂ ਰੇਡੀਉ ਬੋਲਿਆ ਕਿ ਕਈ ਹਜ਼ਾਰ ਗੈਰ-ਮੁਸਲਮਾਨਾਂ ਨੂੰ ਸ਼ਾਹਦਰੇ ਪਾਸ ਖਤਮ ਕੀਤਾ ਗਿਆ ਹੈ ਤੇ ਹਿੰਦੁਸਤਾਨ ਵਲੋਂ ਭੀ ਕਈ ਗੱਡੀਆਂ ਵਢ ਮਾਰ ਮੁਲਖਾਂ ਨੂੰ, ਖਾਲੀ ਹੀ ਓਧਰ ਘਲੀਆਂ ਨੇ। ਦਿੱਲੀ ਰੇਡੀਓ ੧੪ ਭਾਦਰੋਂ ਬੋਲਿਆ ਕਿ ਜਦ ਤੋਂ ਲਾਹੌਰ, ਸਿਆਲਕੋਟ ਹਿੰਦੂਆਂ ਦੀਆਂ ਜਵਾਨ ਇਸਤ੍ਰੀਆਂ ਨੂੰ ਨੰਗੀਆਂ ਕਰ ਹੱਥੀਂ ਪਾਕਿਸਤਾਨੀ ਝੰਡੇ ਫਿਰਾ ਫੇਰਿਆ ਹੈ, ਪਟਿਆਲਿਓਂ ਭੀ ਸਿੱਖਾਂ ਨੂੰ ਸਖਤੀ ਕਰਨ ਦਾ ਹੁਕਮ ਹੋਇਆ। ਬਠਿੰਡੇ ਵਲ ਮਾਝੇ ਮਾਲਵੇ 'ਚੋਂ ਭੀ ਤੁਰਕਾਂ ਤੇ ਸਿੱਖ ਟੁਟ ਪਏ। ਕਈਆਂ ਤੀਵੀਆਂ ਖੋਹ ਜਵਾਨਾਂ ਘਰੀਂ ਪਾਈਆਂ।

ਨੋਹਰੋਂ ਤਸੀਲਦਾਰ ਬੀਕਾਨੇਰ ਰਾਜੇ ਨੂੰ ਪੁਛ ਭੇਜਿਆ ਮੁਸਲਮਾਨਾਂ ਦਾ ਕਿਵੇਂ ਕਰਨਾ ਹੈ? ਰਾਜੇ ਕਿਹਾ, ਜੇ ਜੋਰ ਕਰਦੇ ਜਾਣੋ ਤਾਂ ਮਿਲਟਰੀ ਮੰਗਾ ਕੇ ਇੰਤਜ਼ਾਮ ਕਰੋ। ਅਰਥਾਤ ਹਰ ਥਾਂ ਹਲਚਲੀ ਸੀ। ਨਾਮਧਾਰੀ ਸਿੱਖ ਨਾਮ ਸਿਮਰਨ ਕਰਦੇ ਘੰਟਾ ਜਿਥੇ ਭੀ ਕੋਈ ਮੰਡੀ, ਨੋਹਰ, ਚੁਚਾਲ, ਟਿੱਬੀ ਆਦਿ। ਤੇ ਬਖਸ਼ਿਸ਼ ਦੇ ਅਰਦਾਸੇ ਕਰਦੇ। ਸਰਸੇ ਬੁਚੜਖਾਨੇ ਦੀ ਤਰੀਕ ਤੋਂ ਬਿਕ੍ਰਮ ਸਿੰਘ ਜੰਜਾਤੇ ਵਾਲਾ ਜੀਅ ਲੈਣ ਟੁਰ ਗਿਆ ਭੈੜੀਆਂ ਅਵਾਈਆਂ ਸੁਣ। ਰਾਤ ਘਰ ਗਿਆ ਤੇ ਅਰਦਾਸਾ ਕਰ ਟੁਰਿਆ। ਮੁਸਲਮਾਨਾਂ ਦੇ ਕੋਲੋਂ ਹੀ ਜੀਅ ਲੈ ਨਿਕਲ ਆਇਆ। ਗੁਰੂ ਰੱਖਿਆ ਕੀਤੀ। ਹਵਾਲਦਾਰ ਪਠਾਣ ਜਗਮਲੇਰੇ ਦਾ ਖਲਾਫ ਬੋਲਦਾ ਸੀ। ਘਸੀਟਾ ਸਿੰਘ, ਕੰਧਾਰਾ ਸਿੰਘ ਆਦਿ ਸਿੱਖਾਂ ਸਲਾਹ ਕਰ ਮੈਨੂੰ ਸਰਸੇ ਭੇਜਿਆ, ਤੂੰ ਸੰਤ ਸਿੰਘ ਨਲੂਏ ਨੂੰ ਕਹੁ ਇਸ ਦਾ ਡੇਰਾ ਚੁਕਾਵੇ। ਸਤਿਗੁਰੂ ਜੀ ਤੇਰੇ ਜ਼ਿਲੇ ਦਾ ਕਰਕੇ ਤੈਨੂੰ ਉਸ ਦੇ ਮੱਥੇ ਲਾ ਪੱਕੀ ਉਸ ਨੂੰ ਕੀਤੀ ਹੈ ਕਿ ਇਸ ਤੇ ਇਤਬਾਰ ਕਰਨਾ। ਮੈਂ ਸਰਸੇ ਜਾ ਕਈ ਦਿਨ ਉਡੀਕਦਾ ਰਿਹਾ, ਉਹ ਹਿਸਾਰੋਂ ਈ ਨਾ ਆ ਸਕਿਆ। ਮੈਂ ਟੇਸ਼ਨ ਤੇ ਨਿੱਤ ਜਾਂਦਾ ਤੇ ਆਪਣੇ ਦੇਸ਼ ਦੇ ਬੰਦੇ ਸਿੰਞਾਣ ਸੋਆਂ ਸੁਰਤਾਂ ਪੁਛਦਾ। ਮੇਰੇ ਜ਼ਿਲੇ ਵਿਚੋਂ ਕਾਮੋਕਿਆਂ ਦੇ ਸਿੱਖ ਮਿਲੇ। ਉਨ੍ਹਾਂ ਦਸਿਆ ਮੁਸਲਮਾਨ ਘੇਰ ਬੇਹਥਿਆਰ ਕਰ ਮਾਰਦੇ ਹਨ। ਗੱਡੀਆਂ ਮੁਫਤ ਚਲਦੀਆਂ ਹਨ। ਜੇ ਮਿਲਟਰੀ ਮਿਲ ਪਵੇ ਤਾਂ ਟਰੱਕਾਂ ਤੇ ਚੜ੍ਹਾ ਲਿਆਉਂਦੀ ਹੈ। ਗੱਡੀ ਤੇ ਭੀ ਸਿੱਖ ਤੇ ਮਰਹੱਟੇ

ਫੌਜੀ ਪਹੁੰਚ ਪੈਣ ਤੇ ਰੱਖਿਆ ਕਰਦੇ ਹਨ। ਜੱਥੇ ਕਾਫਲੇ ਬਣ ਟੁਰਦੇ ਹਨ। ਕੈਂਪਾਂ ਵਿਚ ਸਿੱਖਾਂ ਕੁੜੀਆਂ ਕਈ, ਗੁੜ ਦੀ ਰੋੜੀ ਧਰ ਹੱਥ ਫੜਾਈਆਂ ਹਨ। ਕਈਆਂ ਉਚੇਚੇ ਮੁੰਡੇ ਭਾਲ ਨਾਲ ਤੋਰ ਕਿਹਾ ਹੈ, ਧੀਆ, ਅਗੋਂ ਤੇਰਾ ਭਾਗ। ਜੋ ਕਹਿੰਦੇ ਸੀ ਕੂਕੇ ਕੀ ਧੀਆਂ ਵਿਆਹੁੰਦੇ ਹਨ ਕਿਤੇ ਲਿਜਾ ਉਨ੍ਹਾਂ ਥਾਂ ਕੁਥਾਂ ਭੀ ਨਹੀਂ ਸੋਚਿਆ। ਕਈਆਂ ਪੁੱਤਰ ਨਾ ਅੱਪੜਦੇ ਜਾਣ ਝਾੜੀਆਂ ਵਿਚ ਸੁਟ ਦਿੱਤੇ ਹਨ। ਸਾਹਵੇਂ ਤੀਵੀਆਂ ਦੀ ਬੇਪਤੀ ਕਰਦੇ ਹਨ।

ਸਰਸੇ ਸੰਤ ਸਿੰਘ ਨਲੂਆ ਤੇ ਗਿਆਨ ਸਿੰਘ ਡਿਪਟੀ ਹਿਸਾਰੋਂ ਆਏ ੧੯ ਭਾਦਰੋਂ। ਥਾਣੇਦਾਰ ਨੂੰ ਸਮੇਤ ਮੁਸਲਮਾਨ ਸਿਪਾਹੀਆਂ ਦੇ ਫੜ ਲਿਓ ਨੇ। ਤੇ ਮੁਸਲਮਾਨਾਂ ਦੀ ਲੁਟ, ਬੇਇੱਜ਼ਤੀ ਦੀ ਖੁਲ੍ਹ ਦਿਤੀ। ਮੈਂ ਲਿਖ ਨਹੀਂ ਸਕਦਾ ਜੋ ਮੈਂ ਬੀਬੀਆਂ ਬੇਦੋਸੀਆਂ ਦੀ ਓਸ ਦਿਨ ਹਾਲਤ ਵੇਖੀ। ਮੈਂ ਇਕ ਬੁੱਢੇ ਨੂੰ ਤਰਸ ਖਾ ਕਿਹਾ, ਮੈਂ ਤੈਨੂੰ ਤੇਰੇ ਸਾਥ ਵਿਚ ਕਰੀਵਾਲੇ ਪੁਚਾਂਦਾ ਹਾਂ। ਓਸ ਦੇ ਓਥੇ ਸਨੇਹੀ ਸੀ ਪਰ ਉਹ ਮੇਰੇ ਤੇ ਨਾ ਵਿੱਸਿਆ ਤੇ ਸਾਥੀਆਂ ਨਾਲ ਹੀ ਕੁੱਸਿਆ।

ਉਹ ਅਜਿਹੇ ਭੈੜੇ ਦਿਨ ਸੀ। ਮੇਰਾ ਮਨ ਭੀ ਸਰਸੇ ਇਕ ਦਿਨ ਭੈੜਾ ਹੋ ਗਿਆ ਤੇ ਕਹਵੇ ਇਸ ਤੁਰਕ ਨੂੰ ਮਾਰ ਕੇ ਇਸ ਦਾ ਬੋਝਾ ਫੋਲ। ਗੁਰੂ ਦੀ ਕਿਰਪਾ ਨਾਲ ਤੁਰਤ ਖਿਆਲ ਆਇਆ, ਵਿਚ ਕੁਝ ਹੈ ਕਿ ਨਹੀਂ ਤੇ ਪਾਪੀ ਕਿਉਂ ਬਣਦਾ ਏਂ ਲਾਲਚ ਵਿਚ ਪੈ। ਮੈਨੂੰ ਸੰਤ ਸਿੰਘ ਨਲੂਏ ਨੇ ਮਿਲਟਰੀ ੨੦ ਭਾਦਰੋਂ ਦਿੱਤੀ। ਜਿਸ ਜਗਮਲੇਰੇ ਦੇ ਹਵਾਲਦਾਰ ਦੀ ਆ ਸਣੇ ਸਿਪਾਹੀ ਪੇਟੀ ਖੋਹ ਲਈ ਤੇ ਰਾਣੀਆਂ ਦੇ ਥਾਣੇਦਾਰ ਸਮੇਤ ਸਰਸੇ ਲੈ ਗਈ ਮੁਸਲਮਾਨਾਂ ਨੂੰ। ਹਿੰਦੂ ਸਿਪਾਹੀ ਜਗਮਲੇਰੇ ਨਾ ਰਹਿਣ ਚੁਚਾਲ ਆ ਗਏ। ਮੁਸਲਮਾਨ ਜਗਮਲੇਰੀਏ ਵਡੇ ਅਮਰਾਸਰ ਚਲੇ ਗਏ। ਕੁਝ ਬਾਹੀਏ। ਕੁਝ ਰਾਣੀ, ਏਥੋਂ ਦੇ ਦਵਾਲੇ ਦੇ ਪਿੰਡਾਂ ਦੇ ਮੁਸਲਮਾਨ ਇਕੱਠੇ ਹੋਏ। ਪਿਛੋਂ ਖਤ ਭੀ ਆਏ ਤੇ ਸਿੱਖ ਭੀ ਆਏ ਦਸਦੇ ਘੱਟ ਕਿਸੇ ਨਹੀਂ ਕੀਤੀ। ਬੇਧਰਮੀ, ਬੇਸ਼ਰਮੀ, ਬੇਇਜ਼ਤੀ। ਓਧਰ ਤੁਰਕਾਂ ਰਾਵਲਪਿੰਡੀ ਵਲੋਂ ਪਹਿਲਾਂ ਛੇੜ ਛੇੜੀ। ਏਧਰ ਅੰਮ੍ਰਿਤਸਰ ਤਰਨਤਾਰਨ ਵਲੋਂ ਸਿੱਖਾਂ ਤੇ ਸ਼ਹਿਰਾਂ ਵਿਚ ਜਨਸੰਗੀਆਂ ਗੁੰਡਪੁਣਾ ਕੀਤਾ, ਸਿਰਫ ਨਾਮਧਾਰੀ ਹੀ ਗੁਰੂ ਸੰਤੋਖ ਵਿਚ ਰਖੇ ਹਨ। ਹਿਸਾਰ ਇਸ ਸਮੇਂ ਇਕ ਅੰਗਰੇਜ਼ ਅਫਸਰ ਸੀ ਜੋ ਤੁਰਕਾਂ ਦਾ ਪੱਖ ਕਰਦਾ ਸੀ। ਭਾਵੇਂ ਜਨਸੰਗੀ ਤੇ ਸ਼ਰਾਬੀ ਸਿੰਘ ਭੀ ਚੰਗੇ ਨਹੀਂ ਰਹੇ ਸੀ ਪਰ ਜੇਹੀ ਬੇਰਹਿਮੀ ਤੇ ਬੇਇਜ਼ਤੀ ਤੁਰਕ ਕਰਦੇ ਹਨ, ਲੋਕ ਕਹਿੰਦੇ ਹੋਰੀ ਤੋਂ ਓਵੇਂ ਬੇਸ਼ਰਮੀ ਹੋ ਈ ਨਹੀਂ ਸਕਦੀ। ਕਿਉਂਕਿ ਉਹ ਇਹ ਆਦਤਨ ਕਰਦੇ ਹਨ।

ਸਤਿਗੁਰੂ ਜੀ ਦੀ ਮੱਤੇ ਲਗ ਮੈਂ ਜੀਅ ਤੇ ਕੁਝ ਸਬਾਬ ਲੈ ਦਸ ਅਗਸਤ ਤੋਂ ਪਹਿਲਾਂ ਲਾਹੋਰੋਂ ਉਰੇ ਆ ਗਿਆ ਸਾਂ। ਤੇ ਆਪਣੀ ਬਿਰਧ ਮਾਤਾ ਨੂੰ ਮਿੱਤਰਾਂ ਤੋਂ ਕਹਾ ਕੇ ਹੱਥ ਜੋੜ ਰਿਹਾ ਸਾਂ, ਪਰ ਉਹਨਾਂ ਮੇਰੇ ਨਾਲ ਘਰ ਦਾ ਮੋਹ ਕਰ ਆਉਣਾ ਨਾ ਮੰਨਿਆ ਸੀ। ਮੈਂ

ਆਪਣੇ ਪਾਏ ਗੁਰਦੁਆਰੇ ਵਿਚ ਬਿਠਾਏ ਸਾਧੂ ਨੂੰ ਘੋੜੀ ਦੇ ਕਹਿ ਆਇਆ ਸਾਂ, ਮੇਰੀ ਮਾਤਾ ਨੂੰ ਮੇਰੇ ਨਾਨਕਿਆਂ ਕੋਲ ਗੁਰੂ ਚੱਕ ਪੁਚਾਈ। ਉਸ ਨੇ ਪੁਚਾ ਦਿੱਤਾ ਤੇ ਮਾਤਾ ਜੀ ਮੇਰੇ ਮਾਮਾ ਇੰਦਰ ਸਿੰਘ ਜੀ ਨਾਲ ਚੂਚਾਲ ਪੁਜੇ ਤੇ ਮੇਰੇ ਗਲ ਲਗ ਬੜੇ ਰੋਏ ਤੇ ਕਿਹਾ, ਮੈਂ ਤੇਰਾ ਕਿਹਾ ਨਹੀਂ ਮੰਨਿਆ ਤੇ ਬੜੀ ਔਖੀ ਹੋਈ ਹਾਂ। ਮੈਂ ਚਰਨੀਂ ਸਿਰ ਧਰ ਆਪਣੀ ਮਾਤਾ ਜੀ ਨੂੰ ਕਿਹਾ, ਉਹ ਤੇ ਹੁਕਮ ਸਤਿਗੁਰੂ ਪਰਤਾਪ ਸਿੰਘ ਸੱਚੇ ਪਾਤਸ਼ਾਹ ਦਾ ਸੀ। ਜਿਸ ਨੇ ਅਨੇਕਾਂ ਕੂਕਿਆਂ ਨੂੰ ਅਗਦੀਂ ਹੋਕਾ ਦੇ ਆਪ ਔਖ ਸਹਿ ਬਚਾਇਆ ਹੈ। ਮੇਰੇ ਜੀਅ ਇਨ੍ਹੀਂ ਦਿਨੀਂ ਨਹੁਰ ਰਹਿੰਦੇ ਸੀ। ਮੇਰੇ ਚੋਖਾ ਚਿਰ ਸਰਸੇ ਰਹਿਣ ਕਰ ਉਹ ਬੜੇ ਹੁਸੜੇ ਸੀ ਕਿ ਮਤਾਂ ਓਥੇ ਹੀ ਘਿਰ ਮਰ ਗਿਆ ਹੋਵੇ। ਸਤਿਗੁਰੂ ਜੀ ਇਨ੍ਹੀਂ ਦਿਨੀਂ ਅੰਮ੍ਰਿਤਸਰ ਲੰਗਰ ਖੁਲ੍ਹਾ ਚਲਾਣ ਦਾ ਸਾਬਾ ਰਸਦ ਤੇ ਸੇਵਕਾਂ ਦਾ ਕਰ ਕਿਹਾ ਹੋਇਆ ਸੀ ਨਾਮਧਾਰੀ ਧਰਮਸਾਲਾ ਦੇ ਸੇਵਕਾਂ ਨੂੰ ਕਿ ਤੁਸੀਂ ਹਰ ਕੂਕੇ ਆਏ ਨੂੰ ਕਹਵੋ ਭੈਣੀ ਸਾਹਿਬੋਂ ਹੋ ਸਰਸੇ ਚੂਚਾਲ ਪੁੱਜੇ। ਮੈਂ ਸਿੱਖਾਂ ਨਾਲ ਮਿਲ ਚੂਚਾਲ ਜਗਮਲੇਰੇ ਸੇਵਾ ਸੰਭਾਲ ਦਾ ਕੰਮ ਕਰਦਾ ਸਾਂ ਤੇ ਸਤਿਗੁਰੂ ਜੀ ਦੀ ਜ਼ਬਾਨੀ ਭੀ ਬਹੁਤ ਹਾਲ ਸੁਣਦਾ ਸਾਂ।

ਜਗਮਲੇਰੇ ਦੇ ਮੁਸਲਮਾਨ ਊਠ ਘੋੜਾ ਲੈ ਦਾਣੇ ਲੈਣ ਆਏ ਅਮਰਾਸਰੋਂ। ਸਿੱਖਾਂ ਊਠ ਤੇ ਘੋੜਾ ਖੋਹ ਲਿਆ। ਉਹ ਜ਼ਹੀਰੁਦੀਨ ਅਗੇ ਜਾ ਰੋਏ। ਉਸ ਰੁੱਕਾ ਭੇਜਿਆ। ਸੂਬਾ ਵਰਿਆਮ ਸਿੰਘ ਜੀ ਵਾਪਸ ਜਵਾਬ ਭੇਜਿਆ, ਊਠ ਜੰਗਲ ਵਿਚ ਚਰਦਾ ਹੈ ਉਹ ਲੈ ਜਾਓ ਤੇ ਘੋੜਾ ਰਾਤ ਨੂੰ ਬਾਹਰੋਂ ਆਵੇਗਾ ਤਾਂ ਘਲ ਦਿਆਂਗੇ। ਭਾਵੇਂ ਕਈ ਸਿੱਖ ਘੋੜੇ ਦਾ ਲਾਲਚ ਕਰਦੇ ਸਨ ਕਿ ਘੋੜਾ ਸੋਹਣਾ ਹੈ ਤੇ ਜਿਗਰੀ ਤੁਰਦਾ ਹੈ ਤਾਂ ਭੀ ਸੂਬਾ ਜੀ ਨੇ ਅਮਰਾਸਰ ਭੇਜ ਦਿਤਾ। ਸਿੱਖ ਆਪਣੇ ਖਰੀਦੇ ਪਿੰਡਾਂ ਤੇ ਹੋਰ ਨੇੜੇ ਪਿੰਡਾਂ ਦੇ ਸੁੰਦੇ ਪਸ਼ੂ ਭੀ ਵੇੜ੍ਹ ਲਿਆ ਇਕੱਠੇ ਕਰਦੇ ਸੀ। ੨੧ ਭਾਦਰੋਂ ਦੋ ਮੁਸਲਮਾਨ ਮਰਾਸੀ ਪਿਓ ਪੁੱਤਰ ਆਪਣੀ ਖੋਤੀ ਭਾਲਦੇ ਭੁੱਖ ਲਗੀ ਚੂਚਾਲ ਲੰਗਰੋਂ ਪ੍ਰਸ਼ਾਦਾ ਲੈ ਨਹਿਰ ਤੇ ਛਕਣ ਲਗੇ। ਸਿਪਾਹੀਆਂ ਸੁਣ ਜਾ ਦੋਨਾਂ ਪਿਓ ਪੁੱਤਰਾਂ ਨੂੰ ਮਾਰ ਨਹਿਰ ਵਿਚ ਸੁਟ ਦਿਤਾ। ਸੂਬਾ ਜੀ ਪ੍ਰਸ਼ਾਦਿ ਛਕਦਿਆਂ ਸੁਣਿਆ ਕਿ ਲੰਗਰੋਂ ਲਿਆ ਪ੍ਰਸ਼ਾਦਾ ਭੀ ਨਹੀਂ ਸਿਪਾਹੀਆਂ ਨੇ ਛਕਣ ਦਿਤਾ ਤੇ ਮਾਰ ਦਿੱਤੇ ਹਨ। ਹਉਕਾ ਭਰ ਦੋ ਦਿਨ ਹੈਰਾਨ ਰਹੇ। ਵੇਖੋ ਜਗਮਲੇਰਿਓਂ ਡਰਦੇ ਨਿਕਲ ਆਏ ਹਨ। ਤੇ ਬੇਦੋਸੇ ਦੋ ਗ਼ਰੀਬ ਇਨ੍ਹਾਂ ਸਿਪਾਹੀਆਂ ਮਾਰ ਸੁਟੇ ਹਨ। ਸਤਿਗੁਰੂ ਜੀ ਆਏ ਤਾਂ ਸਿਪਾਹੀਆਂ ਦੀ ਇਹ ਕਰਤੂਤ ਸੁਣ ਤੁਰਤ ਸਰਸੇ ਨੂੰ ਟੋਰ ਦਿੱਤੇ। ਕਿ ਤੁਸਾਂ ਸਾਡੇ ਡੇਰਿਓਂ ਉਠ ਕਿਉਂ ਇਹ ਅਨਿਆਂ ਕੀਤਾ ਹੈ। ਸਿਪਾਹੀ ਕਹਿਣ ਤੁਰਕਾਂ ਸਾਡੇ ਨਾਲ ਕਿਹੜੀ ਕਸਰ ਰਖੀ ਹੈ। ਸਤਿਗੁਰੂ ਜੀ ਕਿਹਾ, ਜੋ ਕਰਦਾ ਏ ਉਸ ਨਾਲ ਕਰੋ ਬੇਦੋਸਾਂ ਤੇ ਹੱਥ ਕਿਉਂ ਚੁਕਿਆ? ਏਸੇ ਕਰਕੇ ਸੱਤਾ ਹਰਦੀ ਹੈ। ਕਿਸੇ ਦਾ ਕਸੂਰ ਵੈਰ ਕਿਸੇ ਤੋਂ ਲੈਣ ਵਾਲਿਆਂ ਦੀ। ਜਿਵੇਂ ਵਜੀਦੇ ਸਾਹਿਬਜ਼ਾਦਿਆਂ ਤੇ ਜ਼ੁਲਮ ਕੀਤਾ ਸੀ।

## ਜ਼ਹੀਰੂਦੀਨ ਅਮਰਾਸਰ !

ਅਮਰਾਸਰ ਇਕੱਠੇ ਹੋਏ ਮੁਸਲਮਾਨਾਂ ਜ਼ਹੀਰੁਦੀਨ ਤੋਂ ਪੁਛਿਆ ਅਸੀਂ ਸਿੱਖਾਂ ਤੇ ਧਾਵਾ ਕਰੀਏ ? ਉਸ ਕਿਹਾ ਤੁਸੀਂ ਕਿਉਂ ਵਧੀਕੀ ਕਰਨੀ ਸੋਚਦੇ ਹੋ। ਜਦ ਉਹ ਨਹੀਂ ਕਿਸੇ ਦਾ ਮੰਦਾ ਕਰਦੇ, ਉਨ੍ਹਾਂ ਦਾ ਗੁਰੂ ਬੜਾ ਬਲੀ ਹੈ। ਮੁਸਲਮਾਨਾਂ ਕਿਹਾ, ਸਿੱਖਾਂ ਸਾਨੂੰ ਦੁਖੀ ਕੀਤੀ ਰਖਿਆ ਹੈ। ਜ਼ਹੀਰੁਦੀਨ ਕਿਹਾ ਹੁਣ ਉਨ੍ਹਾਂ ਦਾ ਬਲ ਹੈ, ਤੁਸੀਂ ਸਮਾਂ ਸੋਚੋ। ਤੇ ਏਥੋਂ ਹੀ ਅਜ਼ਮਾ ਵੇਖੋ। ਜੇ ਓਧਰ ਨੂੰ ਬੰਦੂਕ ਚਲੀ ਤਾਂ ਚੜ੍ਹਾਈ ਭੀ ਕਰ ਲਿਆ ਜੇ। ਮੁਸਲਮਾਨਾਂ ਕਈ ਬੰਦੂਕਾਂ ਦੇ ਤੋੜੇ ਚੂਚਾਲ ਵਲ ਮੂੰਹ ਕਰ ਲਾਦੇ। ਇਕ ਨਾ ਚੱਲਿਆ। ਤਾਂ ਹਾਰ ਗਏ ਹਾਂ, ਮੰਨਿਓ ਨੇ।

ਸਤਿਗੁਰੂ ਜੀ ਭੈਣੀ ਸਾਹਿਬੋਂ ਜ਼ਹੀਰੁਦੀਨ ਵਲ ਸੁਨੇਹਾ ਭੇਜਿਆ ਸੀ ਤੂੰ ੧੫ ਅਗਸਤ ਤੋਂ ਪਹਿਲਾਂ ਬੱਚੇ ਤੇ ਬੀਬੀਆਂ ਫਾਜ਼ਲਕੇ ਬੰਗਲੇ ਤੋਂ ਪਰ੍ਹੇ ਭੇਜ ਦੇਹ। ਆਪ ਭਾਵੇਂ ਮਨੁੱਖ ਤੁਸੀਂ ਸਭ ਦੇ ਨਾਲ ਨਿਕਲਿਆ ਜੇ। ਸੋ ਸੁਨੇਹਾ ਸੂਬਾ ਜੀ ਚੂਚਾਲੋਂ ਹਿੰਦੂ ਨੂੰ ਦੇ ਅਮਰਾਸਰ ਭੇਜਿਆ ਸੀ। ਤੇ ਕਿਹਾ ਸੀ, ਸਤਿਗੁਰਾਂ ਵਲੋਂ ਗੁਪਤ ਰੱਖਣ ਦਾ ਹੁਕਮ ਹੈ ਮਤ ਮੁਸਲਮਾਨ ਤੇਰੇ ਤੇ ਕਰੋਪੀ ਹੋਣ। ਸੋ ਉਸ ਨੇ ਜੀਅ ਭੇਜ ਦਿਤੇ ਸੀ ਪਹਿਲੋਂ।

ਟਿੱਬੀ ਦੇ ਸਿੱਖ ਡਰਦੇ ਮਤ ਮੁਸਲਮਾਨ ਆ ਲੁੱਟਣ। ਸੰਤ ਆਲਾ ਸਿੰਘ ਜੀ ਧਰਵਾਸ ਦਿੱਤਾ। ਸਤਿਗੁਰਾਂ ਦਾ ਬਚਨ ਹੈ ਟਿੱਬੀ ਦੇ ਸਿੱਖਾਂ ਨੂੰ ਕੋਈ ਕੁਝ ਨਹੀਂ ਕਹੇਗਾ। ਕੋਲੋਂ ਦੀ ਕਾਫਲੇ ਲੰਘਦੇ ਰਹੇ। ਸਿੱਖ ਭਜਨ ਬਾਣੀ ਕਰਦੇ ਜਾਂ ਵਿਹਾਰ ਕਰਦੇ ਕਿਸੇ ਦਾ ਨਾ ਖ਼ੌਫ ਕਰਦੇ ਨਾ ਕੁਝ ਖੋਹਣ ਦਾ ਖਿਆਲ ਕਰਦੇ। ਚੂਚਾਲ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਭ ਆਏ ਆਪਣੇ ਪਰਾਏ ਨੂੰ ਜਲ ਪ੍ਰਸ਼ਾਦਾ ਦੇਣ ਦਾ ਹੁਕਮ ਸੀ। ਬਾਗੜੀ ਮੁਸਲਮਾਨਾਂ ਦੇ ਲੁੱਟੇ ਆ ਰੋਂਦੇ। ਸਾਥੋਂ ਤੁਰਕ ਨਹੀਂ ਰੋਕੀਦੇ। ਸਾਡੀ ਮਦਦ ਕਰੋ। ਸਿੱਖ ਉੱਤਰ ਦੇਂਦੇ, ਸਾਨੂੰ ਆਏ ਦੀ ਸੇਵਾ ਕਰਨ ਦਾ ਹੀ ਹੁਕਮ ਹੈ। ਸਿੱਖਾਂ ਨੇ ਨਕੋੜੇ, ਜਗਮਲੇਰੇ ਆਦਿ ਦੀ ਹਿਫ਼ਾਜ਼ਤ ਰੱਖੀ ਕਿਸੇ ਨੂੰ ਅੰਨ ਮਾਲ ਨਾ ਲੁੱਟਣ ਦਿੱਤਾ। ਮਾਲ ਵੇੜ੍ਹ ਵਾੜਿਆਂ ਵਿਚ ਰਖਿਆ ਤੇ ਦਾਣੇ ਵੱਖ ਆਪਣੇ ਗੱਲੇ ਤੋਂ ਸੂਬਾ ਜੀ ਤੇ ਸੰਤ ਆਲਾ ਸਿੰਘ ਜੀ ਰਖਾਇ। ਜੋ ਗੁਰੂ ਕਾ ਹੁਕਮ ਹੋਵੇਗਾ, ਸੋ ਕਰਾਂਗੇ। ਬੀਕਾਨੇਰ ਦਾ ਰਾਜਾ ਤੁਰਕਾਂ ਦਾ ਪੱਖ ਕਰਦਾ। ਸੂਰਤਵੰਦ ਮੁਟਿਆਰਾਂ ਘਰ ਲੈ ਪਾਈਆਂ ਤੁਰਕਾਂ ਤੋਂ। ਵੱਡੇ ਪਿੰਡਾਂ ਵਿਚ ਤੁਰਕ ਕੱਠੇ ਹੋ ਬੈਠੇ। ਰਾਣੀਆਂ ਵਿਚ ਭੀ ਕੈਂਪ ਬਣਿਆ। ਬਾਣੀਆਂ ਹਰ ਥਾਂ ਬੜੀ ਹੀ ਖੱਟੀ ਕੀਤੀ। ਵਸਤਾਂ ਮਹਿੰਗੀਆਂ ਵੇਚ। ਰਾਣੀਆਂ ਦੇ ਸਯਦ ਜਿਸ ਤੇ ਸਭ ਦਾ ਬੜਾ ਯਕੀਨ ਸੀ, ਉਸ ਇਕ ਰਾਤ ਸਭ ਨੂੰ ਸੁਣਾ ਕਿਹਾ, ਜਿਵੇਂ ਚੂਚਾਲ ਦੇ ਸਿੱਖ ਕਿਸੇ ਨੂੰ ਕੁਝ ਨਹੀਂ ਕਹਿੰਦੇ ਤੇ ਕੋਈ ਭੀ ਓਨਾ ਤੇ ਨਹੀਂ ਚੜ੍ਹਦਾ ਤਿਵੇਂ ਤੁਸੀਂ ਭੀ ਯਕੀਨ ਕਰੋ। ਜੇ ਤੁਸੀਂ ਕਿਸੇ ਤੇ ਨਾ ਚੜ੍ਹੋਗੇ, ਤੁਹਾਡੇ ਤੇ ਕੋਈ ਨਹੀਂ ਚੜ੍ਹਦਾ। ਵੇਖੋ ਅਮਰਾਸਰ ਦੇ ਇਕੱਠ ਵਿਚੋਂ ਕਿੰਨਾ ਨੇ ਚੂਚਾਲ ਨੂੰ ਮੂੰਹ ਕਰ ਬੰਦੂਕਾਂ ਚਲਾ ਵੇਖੀਆਂ

ਹਨ, ਉਨ੍ਹਾਂ ਦਾ ਫਾਇਰ ਵੀ ਫੋਕਾ ਰਿਹਾ, ਚੱਲਿਆ ਹੀ ਨਹੀਂ। ਕਿਉਂਕਿ ਇਹ ਸਿੱਖ ਖ਼ੁਦਾ ਦੀ ਯਾਦ ਕਰਦੇ ਹਨ ਤੇ ਕਿਸੇ ਦਾ ਮੰਦਾ ਨਹੀਂ ਲੋੜਦੇ। ਤੇ ਜੋ ਕਾਲੀਪੋਸ਼ ਬਰਛੇ ਫੜੀ ਫਿਰਦੇ ਹਨ, ਉਹ ਏਧਰ ਨਹੀਂ ਆਉਂਦੇ। ਕਿਉਂਕਿ ਬਾਗੜ ਵਲ ਉਹਨਾਂ ਨੂੰ ਚਾਹ ਚੋਖੀ ਵਾਰ ਪੀਣ ਨੂੰ ਨਹੀਂ ਮਿਲਦੀ ਤੇ ਬੀਕਾਨੇਰੀ ਰਾਜਾ ਨਿਹੰਗਾਂ ਦਾ ਦੋਖੀ ਹੈ। ਜੋ ਚੌਂਕੀ ਸੀ, ੨੮ ਭਾਦਰੋਂ ਤੋਂ ਖਤਮ ਹੋਈ। ਖ਼ਰਚ ਸਿੱਖਾਂ ਦੇ ਸਿਰੋਂ ਲੱਥਾ ਜਗਮਲੇਰਿਓਂ ੧੩ ਸਤੰਬਰ, ੧੯੪੭ ਤੋਂ।

## ਕਟ ਵੱਢ ਦਾ ਸਮਾਂ

ਬਾਗੜੀ ਲੋਕ ਉਠਾਂ ਤੇ ਚੜ੍ਹ ਜੁੜ ਸਾਡੇ ਸਿੱਖਾਂ ਦੇ ਪਿੰਡਾਂ ਵਲ ਆਏ। ਪਰ ਸਿੱਖਾਂ ਸਾਹਵੇਂ ਅੜਦੇ ਨਾ। ਸੋਟਾ ਸੁੱਟ ਲੇਟ ਜਾਂਦੇ ਸੀ। ਓਧਰੋਂ ਆਏ ਸਿੱਖ ਦਸਦੇ, ਮੁਸਲਮਾਨ ਜਾਂਦੇ ਹੋਏ ਅਨਾਜ ਉਤੇ ਰੱਤ ਡੋਲ੍ਹ ਜਾਂਦੇ। ਵਿਚ ਹੱਡ ਦੱਬ ਜਾਂਦੇ ਤੇ ਖੂਹਾ ਵਿਚ ਪਸੂ ਮਾਰ ਸੁੱਟ ਜਾਂਦੇ ਹਨ। ਏਧਰ ਇਹ ਹਾਲ ਤੁਰਕਾਂ ਦਾ ਹੋਇਆ। ਸਿੱਖਾਂ ਖੁਲ੍ਹਿਆਂ ਦੇ ਜੱਥੇ ਬਠਿੰਡੇ, ਫੀਰੋਜ਼ਪੁਰ, ਮਾਝੇ ਮਾਲਵੇ ਵਿਚ ਫਿਰਦੇ, ਮੁਸਲਮਾਨਾਂ ਦੇ ਲਹੂ ਭਰ ਨਾਲ ਖੁਸ਼ਕ ਹੋ ਗਏ ਸੀ। ਤੇ ਅੱਖਾਂ ਅੱਗੇ ਹੱਥ ਲੈ ਕਹਿੰਦੇ, ਬਰਛਾ ਨਾ ਮਾਰੋ, ਇਕੋ ਵਾਰ ਤਲਵਾਰ ਦੇ ਨਾਲ ਪਾਰ ਕਰੋ। ਮੁਸਲਮਾਨੀਆਂ ਪਿੱਟਦੀਆਂ ਤੇ ਕਹਿੰਦੀਆਂ ਤੇਰਾ ਬੇੜਾ ਗਰਕੇ ਜਿਨਾਹ, ਤੇਰੀ ਹਕੂਮਤ ਹੋਵੇ ਫਨਾਹ। ਸਿੱਖਾਂ ਦੇ ਓਧਰ ਜੱਥੇ ਜੁੜ ਰਾਤ ਨਿਕਲਦੇ। ਜਿਥੇ ਕਿਸੇ ਹਿੰਦੂ ਸਿੱਖ ਦੀ ਧੀ ਭੈਣ ਘੇਰੀ ਜਾਂ ਹਿੰਦੂ ਸਿੱਖ ਦਾ ਘਰ ਘਿਰਿਆ ਸੁਣਦੇ, ਕੈਂਪਾਂ ਵਿਚੋਂ ਕੁੱਦ ਘੋੜੀਆਂ ਤੇ ਚੜ੍ਹ ਜਾ ਸਾੜਦੇ ਮਾਰਦੇ ਤੁਰਕਾਂ ਨੂੰ ਤੇ ਦੁਖੀਆਂ ਨੂੰ ਛੁਡਾਂਦੇ। ਸ਼ੇਖੂਪੁਰੇ ਤੇ ਗੁਜਰਾਂ ਵਾਲੇ ਦੇ ਜ਼ਿਲੇ ਦੇ ਸੂਰਮੇ ਸਿੰਘਾਂ ਇਹੋ ਜਿਹੇ ਬੜੇ ਹੌਸਲੇ ਕੀਤੇ ਹਨ ਤੇ ਕਈ ਲੜ ਮਰ ਗਏ ਹਨ ਪਰ ਸਾਹਵੇਂ ਜਿਉਂਦਿਆਂ ਧੀ ਭੈਣ ਦੀ ਬੇਇਜ਼ਤੀ ਨਹੀਂ ਸਹਾਰੀ। ਕਈ ਹੱਥੀਂ ਹੀ ਆਪਣੀਆਂ ਸੱਕੀਆਂ ਨੂੰ ਕੱਟ ਆਪ ਲੜ ਮਰੇ ਹਨ ਮੁਸਲਮਾਨਾਂ ਨਾਲ। ਇਕ ਦੋ ਥਾਈਂ, ਗੱਡੀਆਂ ਵਿਚ ਭੀ ਸਿੱਖਾਂ ਸੂਰਮਤਾਈ ਕੀਤੀ। ਬੀਬੀਆਂ ਨੂੰ ਡੱਬਿਆਂ ਵਿਚੋਂ ਤੁਰਕ ਕੱਢਣ ਲੱਗੇ। ਸਿੱਖਾਂ ਕੱਟ ਵੱਢ ਸ਼ੁਰੂ ਕਰ ਦਿੱਤੀ। ਤੁਰਕਾਂ ਨੂੰ ਭੀ ਤੇ ਤੀਵੀਆਂ ਆਪਣੀਆਂ ਨੂੰ ਭੀ ਮਾਰ ਮੁਕਾਇਆ ਤੇ ਆਪ ਭੀ ਅੰਤ ਮਰ ਗਏ। ਇਸੇ ਤਰ੍ਹਾਂ ਦਸਦੇ ਹਨ ਕਈ ਦਰਿਆ ਤੇ ਖੂਹ ਰੱਤ ਦੇ ਭਰ ਗਏ ਹਨ, ਏਧਰ ਓਧਰ।

ਮੁਰਦਿਆਂ ਦੀ ਮੁਸ਼ਕ ਨਾਲ ਕੈਂਪਾਂ ਪਿੰਡਾਂ ਤੇ ਸ਼ਹਿਰਾਂ ਵਿਚ ਬੀਮਾਰੀ ਹੀ ਬੀਮਾਰੀ ਖਿੱਲਰ ਗਈ। ਕਈ ਕਾਫਲੇ ਮੁਸਲਮਾਨਾਂ ਦੇ ਰਾਵੀ ਬਿਆਸ ਤੇ ਹੜ੍ਹਾਂ ਰਾਤੋ ਰਾਤ ਰੋੜ੍ਹੇ। ਵਰਖਾ ਦਿਨ ਰਾਤ ਬੜੀ ਹੋਈ। ਕਈ ਕਈ ਮੀਲ ਲੋਕ ਪਾਣੀ ਤੇ ਵਰਖਾ ਵਿਚ ਹੀ ਤੁਰੇ। ਆਮ ਪਾਣੀ ਨੁਕਸਾਨ ਭੀ ਕੀਤਾ ਤੇ ਰੱਖਿਆ ਭੀ ਕੀਤੀ।

## ਸਤਿਗੁਰੂ ਜੀ ਦਾ ਸੁਨੇਹਾ

ਸਤਿਗੁਰੂ ਜੀ ਬਹੁਤ ਅੰਮ੍ਰਿਤਸਰ ਡੇਰਾ ਫੇਰਾ ਰਖਦੇ ਏਨੀਂ ਦਿਨੀਂ। ਲੰਗਰ ਬਾਲਣ ਦਾਲੇ ਦਾ ਸਾਂਬਾ ਭੀ ਕਰਦੇ, ਰੋਜ਼ ਆਸਾ ਦੀ ਵਾਰ ਦੇ ਕੀਰਤਨ ਬਾਅਦ ਆਲਮ ਜੀ ਤੋਂ ਅਖਵਾਉਂਦੇ, ਸਿੱਖ ਕੋਈ ਪਾਕਿਸਤਾਨ ਤੇ ਹਿੰਦੁਸਤਾਨ ਦੀ ਹੱਦ ਬਣੀ ਦੇ ਨੇੜੇ ਨਾ ਬਹੇ। ਇਹ ਦੁਖ ਜੋ ਹੋਇਆ ਹੈ, ਇਹ ਤੇ ਛਾਬੇ ਵਿਚੋਂ ਪੂਣੀ ਭੀ ਨਹੀਂ। ਭੈਣੀ ਸਾਹਿਬ ਅੱਪੜ, ਮੰਡੀ ਸਕੇਤ ਵਲ, ਜਾਂ ਸਰਸੇ ਚੁਚਾਲ ਵਲ ਨੂੰ ਰੁਖ ਕਰੋ। ਓਧਰ ਰਵਾਲਸਰ ਨੇੜੇ ਹੈ ਤੇ ਓਧਰ ਸੁਹੇਵਾ ਸਾਹਿਬ ਜਿਨ੍ਹੀਂ ਥਾਈਂ ਰੱਖਿਆ ਦਾ ਹੁਕਮ ਹੈ ਗੁਰੂ ਕਾ। ਕਈ ਸਿੱਖ ਮੁਰੱਬਿਆਂ ਤੋਂ ਘਰੀਂ ਗਏ ਭੀ ਨਾ ਪਰਤੇ ਸੀ ੩੧ ਸਉਣ, ੧੫ ਅਗਸਤ ਤੋਂ ਪਹਿਲਾਂ। ਸਤਿਗੁਰੂ ਜੀ ਅੰਮ੍ਰਿਤਸਰ ਤੇ ਭੈਣੀ ਸਾਹਿਬ ਤੇ ਚੁਚਾਲ ਨੂੰ ਸਭਨੀ ਥਾਈਂ ਪੱਕੀ ਕੀਤੀ ਸੀ। ਮਤ ਕਿਸੇ ਆਏ ਨੂੰ ਕਹੋ ਕਿ ਹੁਣ ਕਿਉਂ ਆਇਆ ਹੈਂ। ਤਦੋਂ ਕਿਹਾ ਨਾ ਸੁਣ ਮੰਨਿਓ ਈ। ਸਰਸੇ ਭੀ ਲਹਿੰਦੇ ਪਾਸੇ ਮਸੀਤ ਵਿਚ ਆਏ ਸਿੱਖਾਂ ਲਈ ਲੰਗਰ ਪਾਣੀ ਦਾ ਪ੍ਰਬੰਧ ਸਤਿਗੁਰੂ ਜੀ ਵਲੋਂ ਸੰਗਤ ਜੋਗ ਕੀਤਾ ਹੋਇਆ ਸੀ।

ਸਤਿਗੁਰੂ ਜੀ ਲਾਹੌਰੋਂ ਪਰ੍ਹੇ ਦੇ ਹਰ ਸਿੱਖ ਆਏ ਨੂੰ ਪੁਛਦੇ ਅੰਮ੍ਰਿਤਸਰ ਤੂੰ ਕਿਵੇਂ ਆਇਆ ਹੈਂ ? ਤੇ ਫਲਾਣੇ ਥਾਂ ਵਾਲੇ ਤੇ ਫਲਾਣਾ ਸਿੱਖ ਕਿੱਥੇ ਹੈ ਤੇ ਕਹਿੰਦੇ ਤੂੰ ਕਿਸੇ ਝਾਕ ਵਿਚ ਪੈ ਭੈਣੀ ਸਾਹਿਬੋਂ ਉਥੇ ਨਹੀਂ ਅਟਕਣਾ। ਸਿੱਖ ਆਪਣੀ ਬਿਰਥਾ ਦੱਸ ਜੋ ਕਹਿੰਦਾ, ਮੇਰਾ ਫਲਾਣਾ ਫਲਾਣੇ ਥਾਂ ਫਸਿਆ ਹੈ, ਉਸ ਦੇ ਲਿਆਉਣ ਦਾ ਉਪਰਾਲਾ ਕਰੋ। ਤਾਂ ਸਤਿਗੁਰੂ ਜੀ ਉੱਤਰ ਦੇਂਦੇ, ਤੈਨੂੰ ਉਸ ਇਕ ਆਪਣੇ ਸਨੇਹੀ ਦਾ ਫਿਕਰ ਏ, ਮੈਨੂੰ ਸਾਰਿਆਂ ਦਾ ਫਿਕਰ ਏ। ਸਭ ਦੇ ਆਉਣ ਤੇ ਪੁਚਾਉਣ ਤੇ ਅੱਗੇ ਵਸਾਉਣ ਲਈ ਫਿਕਰਮੰਦ ਹਾਂ। ਸਤਿਗੁਰੂ ਜੀ ਇਹ ਭੀ ਦਸਦੇ, ਹਾਕਮ ਜ਼ਮੀਨਾਂ ਅਲਾਟ ਕਰਨ ਵਾਲੇ ਹਨ। ਜੇ ਜੁੜ ਬਹੋਗੇ ਤਾਂ ਸੌਖੇ ਰਹੋਗੇ। ਗੱਡੀਆਂ ਮੁਫਤ ਚਲਦੀਆਂ ਸੀ ਓਧਰੋਂ ਆਉਣ ਵਾਲਿਆਂ ਲਈ।

## ਬੀਬੀਆਂ ਨੇ ਧਰਮ ਰਖਿਆ

ਮੈਂ ਇਹ ਵਾਰਤਾ ਪਾਕਿਸਤਾਨੋਂ ਕੱਟ ਵੱਢ ਵਿਚੋਂ ਆਏ ਬਾਵਾ ਲਛਮਣ ਸਿੰਘ ਤਪਾ ਕੋਟਲਾ ਜ਼ਿਲ੍ਹਾ ਗੁਜਰਾਂਵਾਲਾ ਦੀ ਜ਼ਬਾਨੀ ਸੁਣੀ ਜਿਉਂ ਕੀ ਤਿਉਂ ਲਿਖਦਾ ਹਾਂ। ਬਾਵਾ ਜੀ ਕੁਝ ਬੀਬੀਆਂ ਨੂੰ ਬਚਾ ਕੇ ਨਾਲ ਲਿਆਏ ਹਨ। ੪ ਭਾਦਰੋਂ ਕੋਟਲਿਓਂ ਨਿਕਲ ੭ ਨੂੰ ਵਰਨੀ ਭਿਖੀ ਆਏ। ਹਰ ਪਿੰਡ ਹੋਕਾ ਦੇਂਦੇ ਕਿ ਹੁਣ ਹੀ ਨਿਕਲੋ। ਕੁਝ ਲੋਕ ਚੂਹੜ ਕਾਣੇ ਸੱਚੇ ਸੌਦੇ ਨੂੰ ਗਏ, ਕੁਝ ਗੱਡੇ ਪਸੂ ਹਿੱਕ ਗਰਮੂਲੇ ਭੇਜੇ। ਰਾਤ ਕਲਰਾਂ ਵਿਚ ਕੱਟ ਭੱਟੀ ਪਠਾਣਾਂ ਦੀ ਨੇੜੇ ਪੁੱਜੇ। ਉਸ ਅੱਗੋਂ ਗੋਲੀ ਚਲਾਈ, ਸਾਥ ਖਿੱਲਰ ਗਿਆ, ਅੰਤ ਸਿੱਖਾਂ ਉਸ ਨੂੰ ਵਸਦੀ

ਗੋਲੀ ਵਿਚੋਂ ਪਿਛੋਂ ਜਾ ਫੜ ਟੋਟੇ ਕੀਤਾ, ਪਰ ਮੈਂ ਕੁਝ ਬੀਬੀਆਂ ਨਾਲ ਦੂਨਾ ਸਿੰਘ ਦੇ ਨੰਗਲ ਪੁੱਜਾ ਤੇ ਤੁਰਕਾਂ ਸਾਨੂੰ ਘੇਰ ਲਿਆ। ਕੁਝ ਬੀਬੀਆਂ ਨੂੰ ਮਾਰ ਦਿੱਤਾ। ੨੨-੨੩ ਸਾਲ ਦਾ ਸੰਪੂਰਨ ਸਿੰਘ ਬੱਬਰਾਂ ਦਾ ਭੀ ਨਾਲ ਸੀ। ਉਸ ਦੀ ਕ੍ਰਿਪਾਨ ਖੋਹ ਤੁਰਕ ਮਾਰਨ ਲੱਗੇ ਤੇ ਮਾੜੀ ਕੋਟ ਨੂੰ ਲੈ ਤੁਰੇ। ਇਕ ਖੂਹ ਤੇ ਪੁੱਜੇ, ਸੰਤ ਆਲਾ ਸਿੰਘ ਜੀ ਦੀ ਨੂੰਹ ਪ੍ਰਸਿੰਨ ਕੌਰ ਤੁਰਕ ਤੋਂ ਕ੍ਰਿਪਾਨ ਖੋਹ ਲਈ ਤੇ ਕਿਹਾ, ਸਾਨੂੰ ਸਿੱਖ ਹੀ ਮਾਰਨ। ਤੁਰਕਾਂ ਕੁਝ ਸਿੱਖ ਮਾਰੇ, ਕੁਝ ਬੀਬੀਆਂ ਮਾਰੀਆਂ, ਤੁਰਕ ਲੋਭ ਵੱਸ ਕੁਝ ਬੀਬੀਆਂ ਨੂੰ ਨਾ ਮਾਰਨ। ਸੰਤ ਆਲਾ ਸਿੰਘ ਜੀ ਦੇ ਭਤੀਜੇ ਦੀ ਧੀ ਜੀਤੋ ਤੇ ਇਕ ਸੰਤੋ ਨੇ ਖੂਹ ਵਿਚ ਛਾਲ ਮਾਰ ਦਿੱਤੀ ਤੇ ਪ੍ਰਸਿੰਨੋ ਨੂੰ ਤੁਰਕ ਫੜ ਲਿਆ, ਖੂਹ ਵਿਚ ਨਾ ਪੈਣ ਦਿੱਤੀ ਤੇ ਕਿਹਾ ਵੇਖੋ, ਅਹੁ ਤਿੰਨ ਚਾਰ ਤੁਹਾਡੇ ਨਾਲ ਦੀਆਂ ਸਾਡੇ ਹੱਥੋਂ ਖਾ ਪੀ ਬਾਲ ਆਪਣੇ ਬਚਾ ਲਏ ਹਨ। ਇਕ ਮੌਲਵੀ ਖੂਹ ਵਿਚ ਵੜਿਆ। ਬੀਬੀਆਂ ਉਸ ਨੂੰ ਸਗੋਂ ਗੋਤੇ ਦਿੱਤੇ ਤੇ ਨਿਕਲੀਆਂ ਨਾ। ਹੋਰ ਲੋਕ ਆਏ ਤੇ ਬੇਹੋਸ਼ ਹੋ ਗਈਆਂ ਬੀਬੀਆਂ ਖੂਹ ਵਿਚੋਂ ਕੱਢੀਆਂ। ਹੋਸ਼ ਆਈ ਤੇ ਕਿਹਾ, ਸਾਡੀ ਮੰਨੋ, ਕਲਮਾ ਪੜ੍ਹੋ। ਪ੍ਰਸਿੰਨੋ, ਜੀਤੋ ਤੇ ਸੰਤੋ ਰੋਣ ਅਤੇ ਕਹਿਣ, ਅਸਾਂ ਧਰਮ ਰੱਖਣਾ ਹੈ ਜਾਨ ਨਹੀਂ ਰੱਖਣੀ। ਏਤਨੇ ਨੂੰ ਇਕ ਬਿਰਧ (ਮੁਸਲਮਾਨ) ਥਾਣੇਦਾਰ ਪਿਨਸ਼ਨੀ ਆਏ ਦੇਖ ਦੁਹਾਈ ਪਾਈ, ਪੱਲੂ ਫੇਰਿਆ, ਕੋਈ ਇਨ੍ਹਾਂ ਨੂੰ ਤੰਗ ਨਾ ਕਰੋ। ਕੀ ਜਾਣੀਏ ਕਲ੍ਹ ਨੂੰ ਸਾਡੀਆਂ ਨਾਲ ਕੀ ਬੀਤੇ। ਅਗੇ ਤੁਹਾਡੇ ਜਿਹਾਂ ਨੂੰ ਓਧਰ ਸਾਡੀਆਂ ਦੀ ਪੱਤ ਲੁਹਾਈ ਹੈ ਤੇ ਮਰਵਾਇਆ ਹੈ। ਉਸ 'ਮੁਰੀਦ ਕੀ', ਸਿੱਖ ਮਿਲਟਰੀ ਨੂੰ ਪਤਾ ਦਿਤਾ। ਓਸ ਆਏ ਇਨ੍ਹਾਂ ਬੀਬੀਆਂ ਨੂੰ ਕੁਝ ਹੋਰ ਸਾਥ ਸਮੇਤ ਅੰਮ੍ਰਿਤਸਰ ਪੁਚਾਇਆ। ਪ੍ਰਸਿੰਨੋ ਉਨ੍ਹਾਂ ਸਿੱਖ ਸਿਪਾਹੀਆਂ ਮਿਲਟਰੀ ਵਾਲਿਆਂ ਨੂੰ ਦੱਸਿਆ, ਇਕ ਬੀਬੀ ਸੱਤਾਂ ਦਿਨਾਂ ਦੀ 'ਮਾੜੀ ਕੋਟ' ਪਾਣੀ ਪੀ ਗੁਜ਼ਾਰਾ ਕਰਦੀ ਏ। ਪਰ ਮੁਸਲਮਾਨਾਂ ਦਾ ਮਜ਼ਹਬ ਨਹੀਂ ਸੂ ਕਬੂਲਿਆ। ਸਿੱਖ ਮਿਲਟਰੀ ਕਿਹਾ, ਹੁਣੇ ਵਾਪਸ ਜਾ ਲਿਆਉਂਦੇ ਹਾਂ। ਇਹ ਪ੍ਰਸਿੰਨ ਕੌਰ ਹੁਣ ਸੰਤ ਨਗਰ ਹੈ ਤੇ ਜੀਤੋ ਹਮਾਯੂੰ ਖੇੜੇ ਹੈ। ਗਿਆਨ ਸਿੰਘ ਸੁਰੰਗੀਆਂ ਦੀ ਪਤਨੀ। ਤੇ ਸੰਤੋ ਕਿੰਗਰਵਾਲੀ ਦੀ ਤਦੋਂ ਕੁਆਰੀ ਸੀ। ਸੋ ਅੰਮ੍ਰਿਤਸਰ ਸਾਥ ਆਪਣੇ ਨਾਲ ਰਲ ਗਈ ਸੀ। ਬਾਵਾ ਜੀ ਦਸਦੇ ਹਨ ਕਈਆਂ ਨੇ ਤਰਸ ਭੀ ਬੜੇ ਕੀਤੇ ਹਨ, ਕਈਆਂ ਕੁਸੱਤ ਭੀ ਅਤਿ ਦੇ ਕੀਤੇ ਹਨ। ਦਰਿਆ ਦੇ ਪੱਤਣਾਂ ਤੇ ਮਲਾਹਵਾਂ ਮੁਫਤ ਭੀ ਲੰਘਾਏ ਪੂਰ ਤੇ ਬਹੁਤ ਬਹੁਤ ਰਕਮ ਲੈ ਭੀ ਕਈਆਂ ਨੇ। ਮਿਲਟਰੀ ਨੇ ਸਹਾਇਤਾ ਭੀ ਬੜੀ ਕੀਤੀ ਹੈ, ਤੇ ਮਾਇਆ ਭੀ ਬੜੀ ਕਿਤੋਂ ਕਿਤੋਂ ਲਈ ਹੈ। ਜਿਨ੍ਹਾਂ ਤੁਰਕ ਹੋਣਾ ਨਾ ਮੰਨਿਆ, ਕਈਆਂ ਨੂੰ ਕਈ ਤਰ੍ਹਾਂ ਦੇ ਤਸੀਹੇ ਭੀ ਬੇਸ਼ਰਮ ਕਰ ਦਿੱਤੇ ਤੁਰਕਾਂ। ਇਕ ਅਬਦੁਲ ਚੌਧਰੀ ਸਹਿੰਸਰੇ ਦਾ ਜਿਸਦਾ ਸਿੱਖਾਂ ਨਾਲ ਬਹੁਤ ਸਨੇਹ ਸੀ, ਸਿੱਖਾਂ ਨੂੰ ਨਾਲ ਹੋ, ਸੱਚੇ ਸੌਦੇ ਪੁਚਾਂਦਾ ਸੁਣਿਆ ਹੈ। ਬਾਅਦ ਪੁਲਸ ਉਸ ਨੂੰ ਬਹੁਤ ਮਾਰਿਆ ਪਰ ਉਸ ਹੱਸ ਹੱਸ ਮਾਰ ਖਾ ਕਿਹਾ, ਮਿੱਤਰਾਂ ਪਿਛੇ ਮਾਰਾਂ ਸਹਿਣੀਆਂ ਹੀ ਪੈਂਦੀਆਂ ਨੇ। ਇਹ ਅਬਦੁਲ ਚੌਧਰੀ ਮੇਰੀ ਗੋਤ ਦਾ ਗੁਰਾਇਆ ਸਹਿੰਸਰੇ ਦਾ ਮੇਰਾ ਮਿੱਤਰ ਬੜਾ ਸੀ। ਤੇ ਮੈਨੂੰ ਜਗਮਲੇਰੇ ਬਿਨਾ ਪਾਸ ਬਣਵਾਏ ਆ ਮਿਲਿਆ ਸੀ। ਭਾਵੇਂ ਇਹ ਧਾੜਵੀ ਭੀ ਸੀ

ਪਰ ਇਸ ਵਿਚ ਜੋ ਗੁਣ ਸੀ ਉਹ ਮੈਂ ਓਥੇ ਦੱਸਾਂਗਾ ਜਿਸ ਸਮੇਂ ਇਹ ਮੈਨੂੰ ਆ ਮਿਲਿਆ ਸੀ। ਬਾਵਾ ਜੀ ਦਸਦੇ ਹਨ, ਕੁਦਰਤ ਦੇ ਰੰਗਾਂ ਦਾ ਕੀ ਕਰੀਏ, ਕਈਆਂ ਮੁਸਲਮਾਨਾਂ ਮੋਮ ਦਿਲ ਹੋ ਤਰਸ ਕਮਾਏ ਹਨ। ਤੇ ਕਈਆਂ ਸਿੱਖਾਂ ਸੀਖਾਂ ਤੇ ਚਾੜ੍ਹ ਏਧਰ ਆਪਣੇ ਭਰਾਵਾਂ ਓਧਰੋਂ ਬਚ ਕੇ ਆਇਆਂ ਨੂੰ ਲੁਟ ਮਾਰ ਖੋਹ ਰੋਲਿਆ ਏ। ਜਿਨਾਹ ਤੇ ਗਾਂਧੀ ਦੀ ਜਾਨ ਨੂੰ ਬੜੀ ਦੁਨੀਆਂ ਬਦ-ਦੁਆਈਂ ਦਿੱਤੀਆਂ। ਜੇ ਜਿਨਾਹ ਮੰਦੀ ਮੰਗ ਮੰਗੀ ਹੈ ਤਾਂ ਗਾਂਧੀ ਮਨਜ਼ੂਰ ਕਰ ਹਿੰਦੂ ਹਕੂਮਤ ਦੀ ਮੁਹਤਬਰੀ ਲਈ ਭੀ ਬੁਰੀ ਮਤ ਹੀ ਕੀਤੀ ਹੈ। ਜੋ ਧਰਮੀ ਲੋਕ ਕਹਿੰਦੇ ਹਨ 'ਧਰ ਪਈਏ ਧਰਮ ਨਾ ਛੋੜੀਐ।' ਉਹ ਤੇ ਗਾਂਧੀ ਭੀ ਨਾ ਨਿਭਾਇਆ। ਪਾਕਿਸਤਾਨ ਬਨਾਉਣ ਤੇ ਦਸਤਖਤ ਕੀਤੇ। ਗਾਂਧੀ ਰਤ ਪਿਆਲੇ ਪੀਲੇ, ਬੀਬੀਆਂ ਦੀ ਭੀ ਸ਼ਰਮ ਨਹੀਂ ਸੋਚੀ। ਸਿਰਫ ਜਨਾਈ ਸੂਰਤ ਪੋਚੀ। ਧੱਕੇ ਨਾਲ ਨਹੀਂ ਸੀ ਬਣਦਾ, ਜੇਕਰ ਗਾਂਧੀ ਸੀਨਾ ਤਣਦਾ।

## ਸਤਿਗੁਰੂ ਸਿੱਖ ਕੀ ਕਰੇ ਪ੍ਰਤਿਪਾਲ

ਸਤਿਗੁਰੂ ਜੀ ਭੈਣੀ ਸਾਹਿਬੋਂ ਭਾਦਰੋਂ ਵਿਚ ਹੀ ਸੁਨੇਹਾ ਭੇਜਿਆ ਸੀ। ਖਰੀਦੇ ਪਿੰਡਾਂ ਦੇ ਨੇੜੇ ਨਗਰਾਂ ਦੀ ਹੋ ਸਕਦੀ ਹਿਫਾਜ਼ਤ ਲਕੜਾਂ ਮੰਜਿਆਂ, ਕੋਠਿਆਂ ਮਾਲ ਦੀ ਅੰਨ ਦੀ ਕਰਨੀ। ਲੋਕ ਬਾਗੜੀ ਉਕਾ ਉਜਾੜ ਹੀ ਨਾ ਲੈ ਜਾਣ। ਸਿੱਖਾਂ ਨੇ ਇਰਦ ਗਿਰਦ ਦੋਹਾਂ ਅਮਰਾਸਰਾਂ, ਕਰੀਵਾਲੇ, ਦੋਨਾਂ ਹਾਰਨੀਆਂ, ਮਿਰਜ਼ਾ ਪੁਰ, ਨਕੋੜੇ, ਮੰਜੂ ਖੇੜਾ, ਰਾਣੀਆਂ, ਪਟੀ ਕਿਰਪਾਲ, ਸ਼ੇਖੂ ਖੇੜਾ, ਹਮਾਯੂ ਖੇੜਾ ਆਦਿ ਦਾ ਖਿਆਲ ਰਖਿਆ। ਫੇਰਾ ਪਾ ਸੰਭਾਲ ਕੀਤੀ। ਕੁੱਤੇ ਕਈ ਪਿੰਡੀਂ ਦੇਖੇ, ਉਦਾਸ ਰੋਂਦੇ ਸੀ। ਤੇ ਦਿਨੇ ਹੀ ਡਰ ਆਉਂਦਾ ਸੀ। ੩ ਅਸੂ ਰਾਣੀਆਂ ਵਿਚ ਤੇ ਦੁਆਲੇ ਤੋਂ ਆ ਬੈਠਾ ਕਾਫਲਾ ਮੁਸਲਮਾਨਾਂ ਦਾ ਉਠ ਜਗਮਲੇਰੇ ਕੋਲੋਂ ਦੀ ਚਾਰ ਦਿਨ ਤਕ ਲੰਘਦਾ ਰਿਹਾ। ਸਤਿਗੁਰੂ ਜੀ ਵਲੋਂ ਜੋ ਹੁਕਮ ਸੀ ਕਿ ਕਿਸੇ ਦੀ ਕੋਈ ਵਸਤ ਨਹੀਂ ਖੋਹਣੀ ਤੇ ਕਹਿਣਾ ਭੀ ਕੁਝ ਨਹੀਂ, ਸਿੱਖਾਂ ਤਿਵੇਂ ਹੀ ਮੱਤ ਰੱਖੀ। ਪਾਕਿਸਤਾਨੋਂ ਵੀ ਜਿਨ੍ਹਾਂ ਗੁਰੂ ਕੀ ਮੱਤ ਮੰਨੀ, ਜਾਂ ਅਗਦੀਂ ਨਿਕਲ ਆਏ ਜਾਂ ਅਰਦਾਸਾ ਕਰ ਹੱਥੀਂ ਮਾਲਾ ਫੜ ਅੱਗੇ ਲਗੇ, ਕਈਆਂ ਨੂੰ ਬਚਾਇਆ। ਸਤਿਗੁਰੂ ਜੀ ੪ ਅਸੂ ਪਿਛਲੇ ਪਹਿਰ ਭੈਣੀ ਸਾਹਿਬੋਂ ਆਏ। ਚੁਚਾਲ ਦਰਸ਼ਨ ਦਿੱਤੇ। ਸਭ ਸਿੱਖ ਨਗਰਾਂ 'ਚ ਟਿਕੇ ਸੁਣ ਆ ਚਰਨੀਂ ਲਗੇ। ਸਤਿਗੁਰੂ ਜੀ ਬਚਨ ਕਰਦੇ ਬਹੁਤ ਸਿੱਖ ਬਚ ਆਏ ਹਨ, ਅਸਾਂ ਅੰਮ੍ਰਿਤਸਰ ਤੇ ਭੈਣੀ ਸਾਹਿਬ ਦੇਖੇ ਹਨ। ਵਰਪਾਲਾਂ ਵਾਲਾ ਟੱਬਰ ਅੰਦਰ ਖੂਹੀ ਆਪਣੀ ਤੋਂ ਨਹਾ ਘਿਓ ਦੀ ਜੋਤ ਜਗਾ ਬੰਦਗੀ ਕਰਦਾ ਸੀ। ਕਿਸੇ ਡਰਦੇ ਬੂਹਾ ਨਾ ਲਾਹਿਆ। ਸਿੱਖਾਂ ਦੀ ਮਿਲਟਰੀ ਜਾ ਲਿਆ ਅੰਮ੍ਰਿਤਸਰ ਪੁਚਾਇਆ ਹੈ। ਤੇ ਲਾਲੇਪੁਰ ਦਾ ਜੱਥਾ ਚੂਹੜਕਾਣੇ ਗੱਡੀ ਦੀ ਲੇਣ ਤੇ ਬੈਠਾ ਸੀ ਗੱਡੀ ਆਈ ਤੇ ਗੋਲੀ ਵਸਾਈ। ਪਰ ਜਿਸ ਥਾਂ ਸੰਤ ਗੁਪਾਲ ਸਿੰਘ ਜੀ ਲਾਲੇਪੁਰੀਏ ਬੈਠੇ

ਸੀ, ਉਹ ਥਾਂ ਬਹੁਤ ਦੂਰ ਤਕ ਗੋਲੀ ਪੈ ਹੀ ਨਾ ਸਕੀ। ਸਭ ਬਚ ਗਏ। 'ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ।' ਗੁਰੂ ਜੀ ਨੇ ਇਹ ਤੁਕ ਪੂਰੀ ਕਰ ਵਖਾਈ ਹੈ। ਨਾਮ ਜਪਣ ਵਾਲਿਆਂ ਦੇ ਪ੍ਰਤਾਪ ਕਰ।

ਇਹ ਵਰਪਾਲਾਂ ਵਾਲਾ ਟੱਬਰ ਤੇ ਲਾਲੇਪੁਰ ਦਾ ਟੱਬਰ ਤੇ ਘਰ ਹੁਣ ਅਮਰਾਸਰ ਵੱਡੇ ਜੀਵਨ ਨਗਰ ਨੇੜੇ ਵਸਦੇ ਹੈਨ ਤੇ ਦਸਦੇ ਹਨ ਸਤਿਗੁਰੂ ਜੀ ਇਕ ਇਕ ਸਿੱਖ ਆਏ ਨੂੰ ਵੇਖ ਛਾਲ ਮਾਰ ਤੇ ਖੁਸ਼ ਹੋ ਮਿਲਦੇ ਸੀ। ਤੇ ਕਹਿੰਦੇ ਸੀ ਸ਼ੁਕਰ ਹੈ, ਗੁਰੂ ਦਾ, ਤੁਸੀਂ ਸਹੀ ਸਲਾਮਤ ਆ ਪੁਜੇ ਹੋ।

ਸਤਿਗੁਰੂ ਜੀ ਦੇ ਚਰਨਾਂ ਵਿਚ ੫ ਅਸ਼ੂ ਕਈ ਸਿੱਖਾਂ ਆਇਆਂ ਵਾਸਨੀਆਂ ਵਿਚੋਂ ਤੇ ਲੱਕਾਂ ਨਾਲੋਂ ਕੱਢ ਕੇ ਮਾਇਆ ਮੱਥਾ ਟੇਕੀ। ਸਤਿਗੁਰੂ ਜੀ ਕਿਹਾ, ਇਹ ਕੇਹੀ ਜੇ ? ਮਤੇ ਲੁੱਟ ਦੀ ਹੋਵੇ। ਸਿੱਖਾਂ ਦੱਸਿਆ, ਅਸਾਂ ਨੇਮ ਕੀਤਾ ਸੀ, ਅਉਖੇ ਵੇਲੇ ਅਰਦਾਸੇ ਕਰ ਕਿ ਜੋ ਕੁਝ ਜਾਨਾਂ ਸਮੇਤ ਬਚ ਜਾਏਗਾ ਸਤਿਗੁਰੂ ਜੀ ਦੇ ਹਾਜ਼ਰ ਜਾ ਕਰਾਂਗੇ। ਸੋ ਇਹ ਮਾਇਆ ਭੀ ਤੇ ਕਾਂਇਆ ਭੀ ਆਪ ਦੇ ਚਰਨਾਂ ਵਿਚ ਹਾਜ਼ਰ ਹੈ। ਸਤਿਗੁਰੂ ਜੀ ਦਸਿਆ ਅਸੀਂ ਉਪਰਲੇ ਅਫਸਰਾਂ ਨੂੰ ਮਿਲ ਇਸ ਇਲਾਕੇ ਦੇ ਨੇੜੇ ਨੇੜੇ ਨਗਰਾਂ ਵਿਚ ਆਪਣੇ ਸਿੱਖਾਂ ਦੇ ਵਸਾਉਣ ਲਈ ਜ਼ਮੀਨ ਅਲਾਟ ਕਰਨ ਵਾਲਿਆਂ ਨੂੰ ਕਹਿ ਆਏ ਹਾਂ। ਜਿਸ ਨਗਰ ਜਿਸ ਦਾ ਜੀਅ ਚਾਹੇ ਹਾਲੇ ਆਰਜ਼ੀ ਵੇਖੋ ਟਿਕੋ। ਪਰ ਮਲ ਬਹਿਣ ਵਾਲਾ ਮਨ ਨਾ ਬਨਾਣਾ। ਫੇਰ ਐਖ ਹੋਵੇ ਮਤ।

## ਮੁਸਲਮਾਨਾਂ ਵਲ ਵਤੀਰਾ

ਕਮਾਲ ਆਸਚਰਜ

ਸਤਿਗੁਰੂ ਜੀ ਪਹਿਲੋਂ ਸੰਤ ਘਸੀਟਾ ਸਿੰਘ ਜੀ ਨੂੰ ਜਗਮਲੇਰੇ ਕੋਠੇ ਦੇਣ ਤੇ ਲਾਇਆ ਸੀ, ਪਰ ਹੁਣ ਮੈਨੂੰ ਲਾਇਆ। ਤੇ ਸਭ ਖਰੀਦੇ ਪਿੰਡਾਂ ਵਿਚ ਦਰਸ਼ਨ ਦਿੱਤੇ ਸਤਿਗੁਰੂ ਜੀ ਤੇ ਮੁਖਤਾਰਾਂ ਨੂੰ ਮੰਜੇ ਇਕੱਠੇ ਕੀਤੇ ਤੇ ਹੋਰ ਚੀਜ਼ਾਂ ਕੋਠੇ ਵਰਤਾਣ ਦਾ ਹੁਕਮ ਦਿੱਤਾ। ਸੰਤ ਘਸੀਟਾ ਸਿੰਘ ਜੀ ਸਤਿਗੁਰੂ ਜੀ ਨੂੰ ਦਸਿਆ ਕਲ੍ਹ ਕੋਠੀਓਂ ਮੈਂ ਤੇ ਤਰਨ ਸਿੰਘ ਜਗਮਲੇਰੇ ਨੂੰ ਆ ਰਹੇ ਸਾਂ। ਇਕ ਗੱਡਾ ਮੁਸਲਮਾਨ ਨਹਿਰੇ ਨਹਿਰ ਲਈ ਜਾਂਦੇ ਸੀ। ਬੈਲ ਥੱਕੇ ਹੋਏ ਸੀ ਤੇ ਉਹ ਕੁੱਟਦੇ ਸੀ। ਮੈਂ ਕਿਹਾ, ਤੁਸੀਂ ਬੈਲਾਂ ਨੂੰ ਨਾ ਮਾਰੋ। ਆਪ ਵੀ ਆਰਾਮ ਕਰੋ ਤੇ ਇਨ੍ਹਾਂ ਨੂੰ ਵੀ ਝੱਟ ਆਰਾਮ ਕਰਾਓ। ਬੱਚੇ ਉਨ੍ਹਾਂ ਦੇ ਨਹਿਰ ਤੇ ਜਾਂਦੇ ਸੀ ਤੇ ਬੀਬੀਆਂ ਵਣਾਂ ਵਿਚੋਂ ਦੀ ਲੁਕ ਕੇ ਜਾਂਦੀਆਂ ਸੀ। ਸੋ ਸਾਨੂੰ ਸਲੂਕ ਦੀਆਂ ਗੱਲਾਂ ਕਰਦਿਆਂ ਸੁਣ ਨਹਿਰ ਤੇ ਆਈਆਂ ਤੇ ਕਿਹੋ ਨੇ, ਵੀਰੋ ਭਰਾਓ ਅਸੀਂ ਭੀ ਤੁਹਾਡੀਆਂ ਧੀਆਂ ਭੈਣਾਂ ਵਰਗੀਆਂ ਹੀ ਹਾਂ। ਬੱਚੇ ਤੇ ਮਰ ਗਏ ਨੇ ਜਿਨਾਹ ਫਨਾਹ ਹੋਣੇ ਦੇ। ਤੇ ਗਾਂਧੀ ਬੁੱਢੇ ਦੇ। ਜਿਨਾਹ ਇਹ ਵੱਢਾ ਰਲ ਵਸਦਿਆਂ ਵਿਚ ਮੰਗਿਆ ਤੇ ਗਾਂਧੀ ਮੰਨਿਆ ਹੈ। ਸੰਤ ਜੀ ਦੱਸਿਆ, ਕੁਝ ਬੁੱਢੇ ਕਾਫਲੇ ਵਿਚੋਂ ਰਹਿ

ਗਏ, ਵਣਾਂ ਵਿਚੋਂ ਜਗਮਲੇਰੇ ਆ ਪਏ ਹਨ। ਮੈਂ ਰੋਟੀਆਂ ਲੱਸੀ ਦੇਂਦਾ ਹਾਂ, ਪਾਪ ਤੇ ਨਹੀਂ ? ਸਤਿਗੁਰੂ ਜੀ ਬਚਨ ਕੀਤਾ, ਮੈਂ ਤੇ ਕਹਿੰਦਾ ਹਾਂ, ਜਲ ਪ੍ਰਸ਼ਾਦਾ ਤੇ ਦੁਸ਼ਮਣ ਨੂੰ ਭੀ ਦਿਓ ਤੇ ਜੋ ਤੁਸਾਂ ਓਹਨਾਂ ਮੁਸਲਮਾਨਾਂ ਨਾਲ ਹਿਤ ਕੀਤਾ ਏ, ਉਹ ਸਭ ਨੂੰ ਦੱਸਣਗੇ ਕਿ ਐਸੇ ਸਿੱਖ ਭੀ ਹੈਨ ਜੋ ਦੁਖ ਨਹੀਂ ਦੇਂਦੇ ਸਗੋਂ ਆਰਾਮ ਦੇਂਦੇ ਹਨ। ਇਨ੍ਹਾਂ ਦੇ ਬਾਣੇ ਨੂੰ ਕੁਝ ਨਾ ਕਹੋ। ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਅੰਨ ਇਕੱਠਾ ਕੀਤਾ ਹੈ ਤੇ ਪਸ਼ੂ ਸਿੱਖਾਂ ਵੇਹੜੇ ਹਨ, ਦੁੱਧ ਅਸਾਂ ਲੰਗਰੇ ਨਹੀਂ ਪੈਣ ਦਿੱਤਾ। ਦਾਣੇ ਭੀ ਵੱਖਰੇ ਰੱਖੇ ਹਨ। ਸਤਿਗੁਰੂ ਜੀ ਬਚਨ ਕੀਤਾ, ਖੋਹਣ ਦਾ ਦੋਸ਼ ਹੈ, ਜੋ ਕੋਈ ਛੱਡ ਗਿਆ ਹੈ, ਉਹ ਤੇ ਸੰਗਤ ਦੇ ਜੋਗ ਹੀ ਹੈ ਜਿਵੇਂ ਸਾਡੇ ਓਧਰ ਛਡ ਆਏ ਹਨ। ਏਦੂੰ ਮਹੀਨ ਪੀਸਣਾ ਵਖਤ ਹੀ ਹੈ। ਸਿੱਖਾਂ ਨੂੰ ਅੰਨ ਖਾਣ ਦਿਓ, ਦੁੱਧ ਪੀਣ ਦਿਓ। ਜੋ ਅਗਦੀਂ ਆ ਗਏ ਹਨ, ਸੁੱਕ ਕੇ ਲੱਕੜਾਂ ਵਾਂਗ ਤੇ ਹੋ ਗਏ ਹਨ ਪਰ ਇਜ਼ਤ ਤੇ ਖਤਰਾ ਨਹੀਂ ਪਿਆ। ਇਜ਼ਤ ਵਿਚ ਰਹੇ ਤੇ ਮੌਤ ਭੀ ਆਵੇ ਤਾਂ ਬਹੁਤ ਚੰਗੀ ਹੁੰਦੀ ਏ। ਪਸ਼ੂਆਂ ਦੀ ਬਾਬਤ ਅਸੀਂ ਸਰਕਾਰ ਨਾਲ ਨਜਿੱਠ ਲਵਾਂਗੇ ਤੇ ਆਪੋ ਵਿਚ ਵੰਡ ਭੀ ਦਿਆਂਗੇ। ਚੰਗਾ ਕੀਤਾ ਏ ਸਿੱਖਾਂ ਕੁਝ ਕੰਮ ਤੁਰਨ ਦਾ ਸਾਂਬਾ ਕੀਤਾ ਏ। ਸਤਿਗੁਰੂ ਜੀ ਬਚਨ ਕੀਤਾ, ੨੨੦੦ ਗੇਣਤੀ ਕਰ ਭੈਣੀ ਸਾਹਿਬ ਸੰਗਤ ਛਡ ਆਏ ਹਾਂ। ਉਹਨਾਂ ਵਿਚੋਂ ਬਹੁਤੇ ਏਧਰ ਆਉਣਗੇ। ਉਹਨਾਂ ਦਾ ਨਸੀਬ ਏਧਰ ਅਗਦੀਂ ਜਮ੍ਹਾ ਹੋ ਗਿਆ ਹੈ। ਸਤਿਗੁਰੂ ਜੀ ਬਚਨ ਕੀਤਾ, ਜੇ ਜ਼ੁਲਮੀਂ ਹਨ, ਤਾਂ ਉਪਕਾਰੀ ਭੀ ਹਨ ਦੁਨੀਆਂ ਤੇ।

ਗੁਜਰਾਂਵਾਲੇ ਦੇ ਸੰਤ ਸਿੰਘ ਚਿਮਨੀ ਦਾ ਪੁੱਤਰ ਗੁਰਬਖਸ਼ ਸਿੰਘ ਜੋ ਫ਼ੌਜ ਦਾ ਕਰਨਲ ਹੈ ਤੇ, ਹਿੰਦੂ ਸਿੱਖਾਂ ਨੂੰ ਓਧਰੋਂ ਲਿਆਉਣ ਤੇ ਲੱਗਾ ਹੈ, ਉਸ ਨੇ ਨੇਮ ਕੀਤਾ ਹੈ, ਮੈਂ ਪਹਿਲੋਂ ਹੋਰ ਲੋਕਾਂ ਨੂੰ ਗੁਜਰਾਂਵਾਲੇ ਦੇ ਕੈਂਪ 'ਚੋਂ ਕੱਢ ਹਿੰਦੁਸਤਾਨ ਪੁਚਾ ਫੇਰ ਪਿਤਾ ਨੂੰ ਲਿਜਾਣਾ ਹੈ। ਤੇ ਬਚਨ ਕੀਤਾ ਸੰਤ ਸਿੰਘ ਦੀ ਸੁਪੱਤਨੀ ਸੰਤ ਕੇਸਰ ਸਿੰਘ ਜੀ ਚੁਪ ਹੋਰਾਂ ਦੀ ਸੇਵਕ ਏ। ਤੇ ਉਸ ਨੇ ਗੁਰਬਖਸ਼ ਸਿੰਘ ਨੂੰ ਇਸ਼ਨਾਨ ਕਰਨ ਭਜਨ ਬਾਣੀ ਦੀ ਲੋਅ ਲਾਈ ਹੋਈ ਹੈ। ਗੁਰਬਖਸ਼ ਸਿੰਘ ਦਾ ਇਹ ਉਪਕਾਰ ਰਹਿੰਦੀ ਦੁਨੀਆਂ ਤਕ ਕਾਇਮ ਰਹੇਗਾ। ਕਹਿ ਸਤਿਗੁਰੂ ਜੀ ਮੈਨੂੰ ਕਿਹਾ, ਇਹ ਵਾਰਤਾ ਤੂੰ ਜ਼ਰੂਰ ਇਤਿਹਾਸ ਵਿਚ ਲਿਖਣੀ। ਮੈਂ ਕੱਚੇ ਨੋਟਾਂ ਤੋਂ ਪੱਕੇ ਸੁਥਰੇ ਕਰਨ ਸਮੇਂ ਇਹ ਵਾਰਤਾ ਕੁਵੇਲੇ ਲਿਖ ਹੀ ਵੇਹਲਾ ਹੋਇਆ ਸਾਂ। ਮਤੇ ਸਵੇਰੇ ਨੂੰ ਕੀ ਪਤਾ ਏ ਕੀ ਹੋਵੇ ਤੇ ਇਹ ਸਤਿਗੁਰੂ ਜੀ ਦਾ ਹੁਕਮ ਹੋਇ ਵਾਲੀ ਵਾਰਤਾ ਲਿਖਣੋਂ ਰਹਿ ਹੀ ਨਾ ਜਾਵੇ। ਮੈਂ ਭੀ ਸੰਤ ਸਿੰਘ ਚਿਮਨੀ ਨੂੰ ਸਫੇਦਪੋਸ਼ੀ ਦੀ ਮਦਦ ਵੇਲੇ ਵੇਖਿਆ ਸੀ। ਸਿੱਖਾਂ ਨੂੰ ਚੰਗਾ ਜਾਣਦਾ ਸੀ। ਸੰਤ ਸਿੰਘ ਨਲੂਆ ਹੋਰ ਸੀ ਏਧਰ, ਤੇ ਉਹ ਓਧਰ ਸੀ ਤਦੋਂ ਪੈਨਸ਼ਨੀ ਫ਼ੌਜੀ ਕਪਤਾਨ। ਗੁਜਰਾਂਵਾਲੇ ਰਜਿਸਟਰਾਰ ਲੱਗਾ ਹੋਇਆ ਸੀ ਏਸ ਗੁਰਬਖਸ਼ ਸਿੰਘ ਦਾ ਪਿਤਾ।

## ਮੂਏ ਸਭੇ ਸਰਦਾਰੀ ਦਾਰ

ਸਤਿਗੁਰੂ ਜੀ ਬਚਨ ਕੀਤਾ, ਪਤਾ ਲੱਗਾ ਹੈ ਕਿ ਦਸ ਦਸ ਘੁਮਾਂ ਜ਼ਮੀਨ ਹਰ ਘਰ ਨੂੰ ਸਰਕਾਰ ਦੇਵੇਗੀ। ਮੈਂ ਅਰਜ਼ ਕੀਤੀ, ਇਹ ਪਾਕਿਸਤਾਨੋਂ ਆਇਆਂ ਲਈ ਤਜਵੀਜ਼ ਏ? ਸਤਿਗੁਰੂ ਜੀ ਉੱਤਰ ਦਿਤਾ, ਤਜਵੀਜ਼ ਤੇ ਜੋ ਹੋਵੇਗੀ ਵੇਖੀ ਜਾਏਗੀ, ਪਰ ਦਸਮ ਜੀ ਦਾ ਵਾਕ, ਮੂਏ ਸਭੇ ਸਰਦਾਰੀ ਦਾਰ। ਹੁਣ ਪੂਰਾ ਹੋ ਕੇ ਰਹੇਗਾ। ਅਰਥਾਤ ਵੱਡੇ ਮਾਲਕ ਪਿੰਡਾਂ ਦੇ ਕੋਈ ਨਾ ਰਹਿਣਗੇ, ਜਿਵੇਂ ਸ਼ੇਰੇ ਕੋਟੀਆ ਮੰਗਲ ਸਿੰਘ ਤੇਰੇ ਜ਼ਿਲੇ ਵਿਚ ਤੇ ਮਾਨਾਂਵਾਲੀਏ ਸ਼ੇਖੂਪੁਰੇ ਦੇ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਜਿਨ੍ਹਾਂ ਸਰਦਾਰਾਂ ਵੱਡੇ ਲੋਕਾਂ ਝਗੜਾ ਗੁਰੂ ਕੇ ਖਿਲਾਫ ਖੜਾ ਕੀਤੀ ਰਖਿਆ ਹੈ, ਹੁਣ ਖਤਮ ਹੋਣਗੇ।

## ਸੇਵਕ ਕਉ ਗੁਰੁ ਸਦਾ ਦਇਆਲ

ਸਤਿਗੁਰੂ ਜੀ ਅਹਿਲੀ ਵਲੋਂ ਜ਼ਮੀਨ ਕੰਬੋਆਂ, ਸੈਣੀਆਂ, ਸਿੱਖਾਂ ਨੂੰ ਸਾਥ ਲੈ ਵੇਖ ਆਏ ਤੇ ਕੋਠੀ ਆ ਬਲਰਾਜ ਸਿੰਘ ਦਰਸ਼ਨ ਸਿੰਘ ਖ਼ਜ਼ਾਨਚੀਆਂ ਤੇ ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਨੂੰ ਵੱਖ ਵੱਖ ਪੁਛਿਓ ਨੇ ਜੋ ਸੰਗਤ ਦਾ ਪੈਸਾ ਸਰਸੇ ਬੈਂਕ ਵਿਚ ਰਖਿਆ ਹੈ, ਇਧੇ ਲੈ ਆਵੀਏ ਕਿ ਉਥੇ ਹੀ ਰਹੇ। ਸਭਨਾਂ ਕਿਹਾ ਲੈ ਹੀ ਆਓ। ਹਕੂਮਤਾਂ ਵਿਗੜਣ, ਬਦਲਣ ਤਾਂ ਰਈਅਤ ਦੀ ਪੇਸ਼ ਨਹੀਂ ਜਾਂਦੀ। ਪੈਸੇ ਕੋਲ ਤੇ ਚਲਦੇ ਬੋਲ ਦੀ ਹੀ ਕੀਮਤ ਹੁੰਦੀ ਏ। ਸਭ ਦੀ ਸੁਣ ਕਿਹੋ ਨੇ, ਭਲਿਓ ਲੋਕੋ, ਤੁਸਾਂ ਤੇ ਮੇਰੀ ਰਾਇ ਹੀ ਬਦਲ ਦਿੱਤੀ ਏ, ਮੈਂ ਹੁਣ ਮੰਨਦਾ ਹਾਂ, ਲੈ ਆਓ। ਜੋ ਚਾਰ ਸਲਾਹ ਦੇਣ ਚੰਗੀ ਹੁੰਦੀ ਏ।

ਸਤਿਗੁਰੂ ਜੀ ਟਿੱਬੀਓਂ ਨੌਹਰੇਂ ਜੀਅ ਲਿਆਉਣ ਦਾ ਹੁਕਮ ਦਿਤਾ ਸਿੱਖਾਂ ਨੂੰ। ਪਰ ਬਾਰਸ਼ ਏਨੀ ਇਸ ਸਾਲ ਹੋਈ ਸੀ ਏਧਰ ਦੇ ਲੋਕ ਕਹਿੰਦੇ ਹਨ ਕਿ ੫੭ ਤੇ ੯੦ ਸੰਮਤ ਵਿਚ ਹੀ ਹੋਈ ਸੀ। ਘੱਘਰ ਰਾਹ ਨਹੀਂ ਦੇਂਦੀ ਸੀ। ਰਾਵੀ ਕੋਈ ਮੰਡ ਸੁੱਕਾ ਨਾ ਸੀ ਰਹਿਣ ਦਿੱਤਾ। ਸਤਿਲੁਜ ਤੇ ਬਿਆਸ ਰਲ ਵਗਦੇ ਸੀ ਅੰਮ੍ਰਿਤਸਰ ਫੀਰੋਜ਼ਪੁਰ ਆਦਿ ਸ਼ਹਿਰਾਂ ਵਿਚ ਕਈ ਫੁਟ ਪਾਣੀ ਵਗਦਾ ਰਿਹਾ। ਕਈ ਕੋਠੇ ਜ਼ਮੀਨ ਰਿਜ ਗਰਕ ਹੋ ਗਏ। ਰਾਹ ਭੀ ਰਿਜ ਵਹਿ ਗਏ। ਸਵਾਂਕ ਤੇ ਹੋਰ ਘਾਹ ਏਧਰ ਭੀ ਬੜਾ ਹੋਇਆ। ਪਸੂ ਸੁੰਝੇ ਚੁਗਦੇ ਸੀ। ਨੌਹਰੇਂ ਖਨਾਣੀਆਂ ਨੂੰ ਜਾਣ ਵਾਲੀ ਲਾਈਨ ਲੋਕਾਂ ਤੋੜ ਕੁਝ ਡੱਬੇ ਸੁੱਟ ਲੁੱਟੇ ਸੀ। ਨੌਹਰੇਂ ਸਿੱਖਾਂ ਨੂੰ ਨਿਕਲ ਜਾਣ ਦਾ ਹੁਕਮ ਬੀਕਾਨੇਰ ਦੇ ਰਾਜੇ ਸਰਦੂਲ ਸਿੰਘ ਵਲੋਂ ਆਇਆ। ਤੁਰਕਾਂ ਕਿਹਾ, ਸਾਨੂੰ ਡਰ ਹੈ। ਸਰਦਾਰ ਤੇਜਾ ਸਿੰਘ ਦੇ ਅਸਰ ਕਰ ਹਿੰਦੂਆਂ ਨੇ ਅਰਜ਼ੀਆਂ ਦਿੱਤੀਆਂ, ਇਹ ਸਿੱਖ ਭਜਨ ਬਾਣੀ ਕਰਨ ਵਾਲੇ ਸਾਂਤਕੀ ਮੱਤ ਰੱਖਣ ਵਾਲੇ ਹਨ, ਕਾਲੀ ਪੋਸ਼ ਨਿਹੰਗ ਨਹੀਂ। ਤੁਰਕਾਂ ਕਿਹਾ, ਅੰਤ ਸਿੱਖ ਸਾਡੇ ਲਈ ਇਕੋ ਹਨ। ਘਰ ਪਾਈਆਂ ਤੁਰਕਣੀਆਂ ਜਨਾਨੀਆਂ ਦੇ

ਕਹੇ ਲਗ ਮਾਲ ਗੱਡੀਆਂ ਹੀ ਜਾਰੀ ਕਰ ਕੂਕੇ ਸਿੱਖਾਂ ਨੂੰ ਨੋਹਰੋਂ ਏਲਨਾਬਾਦ ਸੁਟਿਆ ਰਾਜੇ ਨੇ। ਹਿੰਦੂ ਕਹਿਣ ਸਰਦੂਲਾ ਪੋਲਾ ਹੀ ਨਿਕਲਿਆ ਹੈ। ਜਨਾਨੀਆਂ ਦੇ ਜਾਦੂ ਮਾਰਿਆ। ਜੋ ਸਿੱਖ ਨੋਹਰ ਦੇ ਵਸਨੀਕ ਬਣ ਗਏ ਸੀ, ਸੋ ਹੀ ਰਹਿਣ ਦਿੱਤੇ। ਨਾਲੀ ਰਾਹ ਨਾ ਦੇਂਦੀ ਸੀ। ਮਸਾਂ ਰੁਲ ਤਰ ਕਈ ਦਿਨੀਂ ਹੜ੍ਹ ਵਿਚ ਸਿੱਖ ਚੁਚਾਲ ਜਗਮਲੇਰੇ ਆਦਿ ਪਿੰਡੀਂ ਬੜੇ ਅਉਖੇ ਹੋ ਅੱਪੜੇ।

ਜਿਉਂ ਜਿਉਂ ਸਿੱਖ ਆਉਂਦੇ, ਸਤਿਗੁਰੂ ਜੀ ੧-੨ ਜਾਂ ਚਾਰ ਦਿਨ ਕੋਠੀ ਚੁਚਾਲ ਟਿਕਾ ਪਿੰਡਾਂ ਜਗਮਲੇਰੇ, ਕਰੀਵਾਲੇ, ਅਮਰਾਸਰੀਂ, ਮਿਰਜਾਪੁਰ, ਹਾਰਨੀਆਂ, ਮੌਜੂਖੇੜਾ, ਨਕੋੜਾ, ਹਮਾਊਂ ਖੇੜਾ, ਸ਼ੇਖੂ ਖੇੜਾ, ਭੜੋਲਿਆਂ ਵਾਲੀ, ਰਾਣੀਆਂ ਆਦਿ ਵਿਚ ਮੁਖਤਾਰਾਂ ਰਾਹੀਂ ਕੋਠੇ ਦੇ ਬਿਠਾਈ ਜਾਂਦੇ। ਆਟਾ ਮਸ਼ੀਨਾਂ ਹੈ ਨਾ ਸੀ, ਕੋਠੀ ਦੇ ਇਹਾਤੇ ਵਿਚ ਖਰਾਸ ਲਾਇਆ ਜੋ ਅੱਠੇ ਪਹਿਰ ਚਲਦਾ ਰਹਿੰਦਾ ਸੀ। ਨਕੋੜੇ ਜਗਮਲੇਰੇ ਭੀ ਖਰਾਸ ਸੀ। ਇਕ ਬਹਿ ਬਹਿ ਰੋਵੇ ਦੁਖ, ਇਕ ਮਿਲ ਮਿਲ ਪੁਛੇ ਸੁਖ, ਇਨ੍ਹੀਂ ਦਿਨੀਂ ਆਮ ਚੁਚਾਲ ਕੋਠੀ ਨਵੇਂ ਆਏ ਸਿੱਖਾਂ ਤੇ ਪਹਿਲੇ ਆਇਆਂ ਵਿਚ ਵਰਤਦਾ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਜਦ ਮਿਲ ਸਾਧ ਕਰਦੇ ਤਾਂ ਸਤਿਗੁਰੂ ਜੀ ਸਮਾਨ ਆਸਣ ਤੇ ਬੈਠਦੇ। ਉੱਚੇ ਥਾਂ ਕਦੀ ਸਤਿਗੁਰੂ ਜੀ ਦਾ ਨਾਮ ਸੁਣ ਨਾ ਬੈਠੇ ਰਹਿੰਦੇ। ਜਾਂ ਉਸ ਸਿੱਖ ਸਾਧ ਨੂੰ ਪਾਸ ਬਿਠਾ ਲੈਂਦੇ ਜਾਂ ਆਪ ਤਲੇ ਹੋ ਬੈਠਦੇ।

ਸਤਿਗੁਰੂ ਜੀ ਹਿਸਾਰ ਜਾ ਹਾਕਮਾਂ ਨੂੰ ਕਿਹਾ, ਸਾਡੇ ਪਾਸ ਪਸੂ ਤੇ ਦਾਣੇ ਹਨ। ਜੋ ਤੁਹਾਡਾ ਕਾਨੂੰਨ ਹੈ ਕਰੋ। ਹਾਕਮ ਤਸੀਲਦਾਰ ਡਿਪਟੀ ਆਏ। ਸੰਗਤਾਂ ਦੀ ਭੀੜ ਦੇਖ, ਲੰਗਰ ਚਲਦਾ ਦੇਖ ਸਭ ਲਈ ਇਕੱਠੇ ਦਾਣੇ ਛੱਡ ਗਏ। ਤੇ ਪਸੂਆਂ ਦੀ ਨੋਲਾਮੀ ਕਰ ਗਏ ਸਹਿਜੇ ਜਿਹੀ। ਸਤਿਗੁਰੂ ਜੀ ਦੇ ਸਾਫ ਬਚਨ ਤੇ ਉਦਾਰ ਸੁਭਾ ਦਾ ਸਭ ਤੇ ਅਸਰ ਪੈਂਦਾ। ਜੋ ਆਉਂਦਾ ਚਰਨੀਂ ਲਗ ਸੀਸ ਨਿਵਾ ਚਲਾ ਜਾਂਦਾ। ਸਿੱਖ ਭੀ ਦਿਨੋ ਦਿਨ ਬਹੁਤੇ ਹੋਈ ਜਾਂਦੇ, ਰੋਜ਼ ਆਸਾ ਦੀ ਵਾਰ ਲਗਦੀ, ਘੰਟਾ ਨਾਮ ਸਿਮਰਨ ਹੁੰਦਾ, ਰਾਤ ਦੀਵਾਨ ਲਗਦਾ ਤੇ ਆਪ ਵਿਚ ਤੇ ਆਇਆਂ ਨਾਲ ਬੜਾ ਸਨੇਹ ਜਾਪਦਾ। ਸੰਤ ਰਤਨ ਸਿੰਘ ਜੀ ਸਭ ਆਏ ਫੱਟੜ ਸਿੰਘਾਂ, ਬੀਬੀਆਂ ਦੀ ਮਲ੍ਹਮ ਪੱਟੀ ਭੀ ਕਰਦੇ ਤੇ ਸੇਵਾ ਆਦਰ ਭੀ ਬਹੁਤ ਕਰਦੇ। ਸਤਿਗੁਰੂ ਜੀ ਇਕ ਦਿਨ ਕੋਠੇ ਤੇ ਚੜ੍ਹਦਿਆਂ ਦੇਖਿਆ, ਦੂਰ ਤਕ ਗੱਡਿਆਂ ਤੇ ਸਿੱਖਾਂ ਦੀਆਂ ਲਾਮ ਡੋਰੀਆਂ ਲੱਗੀਆਂ ਸੀ। ਤੇ ਕੋਠੀ ਚੁਚਾਲ ਦੇ ਅੰਦਰ ਬਾਹਰ ਭੀ ਭੀੜ ਸੀ। ਸਤਿਗੁਰੂ ਜੀ ਭਾਈ ਵਜ਼ੀਰ ਸਿੰਘ ਜੀ ਨੂੰ ਕਿਹਾ, ਮਤ ਤੁਸੀਂ ਜੀਅ ਵਿਚ ਲਿਆਉ ਕਿ ਇਹ ਕਿਥੋਂ ਖਾਣਗੇ, ਇਹ ਆਪਣਾ ਰਿਜਕ ਨਸੀਬਾ ਨਾਲ ਲੈ ਕੇ ਹੀ ਆਏ ਹਨ। ਭਾਈ ਵਜ਼ੀਰ ਸਿੰਘ ਜੀ ਮੈਨੂੰ ਦੱਸਿਆ, ਮੇਰੇ ਮਨ ਵਿਚ ਏਤਨੇ ਸਿੱਖ, ਪਸੂ, ਗੱਡੇ ਆਏ ਦੇਖ ਠੀਕ ਜੋ ਆਈ ਸੀ, ਸੋ ਹੀ ਸਤਿਗੁਰੂ ਜੀ ਮੇਰੀ ਇਹ ਸੋਚ ਮਿਟਾਈ ਸੀ। ਜਿਚਰ ਵਿਰਲੇ ਤੇ ਥੋੜ੍ਹੇ ਸੀ, ਸੁਖ ਰਿਹਾ। ਭੀੜ ਹੋਈ ਤਾਂ ਸਤਿਗੁਰੂ ਜੀ ਪਾਸ ਸ਼ਕਾਇਤਾਂ ਆਉਣ ਲੱਗੀਆਂ ਕਿ ਮੇਰੀ ਆਹ ਚੀਜ਼ ਗਵਾਚ ਗਈ ਹੈ ਮੇਰੀ

ਆਹ ਚੀਜ਼ ਕਿਸੇ ਚੁੱਕ ਲਈ ਹੈ। ਸਤਿਗੁਰੂ ਜੀ ਸੁਣ ਸੁਣ ਹਉਕੇ ਭਰ ਕਹਿੰਦੇ, "ਹੁਣ ਇਹ ਭੀ ਸਮਾਂ ਆਇਆ ਹੈ ਵੇਖਣ ਨੂੰ। ਸਿੱਖ ਸਿੱਖ ਦੀ ਚੋਰੀ ਚੀਜ਼ ਚੁਕਦਾ ਏ। ਹੁਣ ਹੋਰ ਕੋਈ ਵਾਹ ਨਹੀਂ।" ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇਣ, ਜੋ ਇਨ੍ਹਾਂ ਸਿੱਖਾਂ ਦੀ ਮਤ, ਬਗਾਨਾ ਅੰਨ ਧਨ ਰਾਹਾਂ ਵਿਚ ਖਾ ਮਾਰੀ ਗਈ ਹੈ, ਸੁਧ ਹੋਵੇ।

## ਦੁੱਖਾਂ ਦੇ ਅੰਬਾਰ

ਪਾਕਿਸਤਾਨੋਂ ਆਏ ਦੁਖੀ ਸਿੱਖ ਦੱਸਦੇ ਕਿ ਏਤਨੀ ਤੰਗੀ ਦੁਖ, ਭੁੱਖ ਤਰੇਹ, ਤਲਾਸ਼ੀ, ਭਾਜੜ, ਡਰ ਤੇ ਸਹਿਮ, ਧੱਕੇ ਥਕੇਵੇਂ ਦੀ ਵੇਖੀ ਝਾਗੀ ਹੈ ਯਾਦ ਆ ਆ ਦਿਲ ਕੰਬਦਾ ਹੈ। ਤੁਰਕ ਸੋਲਾਂ ਸੋਲਾਂ ਪਹਿਰ ਗੱਡੀ ਖਲ੍ਹਾਰ ਛਡਦੇ। ਜੇ ਕੋਈ ਬਾਹਰ ਨਿਕਲਦਾ, ਗੋਲੀ ਮਾਰਦੇ। ਮਰੇ ਬੱਚੇ ਬਾਰੀਆਂ ਵਿਚੋਂ ਮਾਵਾਂ ਬਾਹਰ ਸੁੱਟੇ। ਪੰਜਾਹ ਰੁਪਏ ਪਾਣੀ ਦਾ ਘੜਾ ਨਾ ਮਿਲਦਾ ਰਿਹਾ। ਰਾਹੀਂ ਕਈ ਮਾਵਾਂ ਪੁੱਤਾਂ ਨੂੰ ਹਿੱਕ ਤੇ ਪਾ ਮੂਧਾ ਮਰੀਆਂ ਵੇਖੀਆਂ ਸਨ। ਬੁੱਢੇ ਬੱਚੇ ਰਾਹੀਂ ਰੁਲੇ, ਕਈਆਂ ਬੱਚੇ ਰਾਹੇ ਜੰਮੇ, ਕਈ ਕੋਹਾਂ ਵਿਚ ਗੰਦ ਮੁਰਦਿਆਂ ਦਾ ਪਿਆ ਡਿੱਠਾ। ਮੈਂ ਅੱਖੀਂ ਏਧਰ ਡਿੱਠਾ ਹੈ। ਬੀਘੜ ਜੋ ਫਤਿਹਾਬਾਦ ਤੋਂ ਪਰ੍ਹੇ ਹੈ ਪਿੰਡ ਵੱਡਾ, ਉਹਦਾ ਕਾਫਲਾ ਸਾਡੇ ਪਿੰਡਾਂ ਵਿਚੋਂ ੨੦ ਅੱਸੂ ਤੋਂ ੨੫ ਤਕ ਲੰਘਿਆ। ਗੁਰੂ ਜੀ ਦੇ ਹੁਕਮ ਅਨੁਸਾਰ ਕਿਸੇ ਉਨ੍ਹਾਂ ਨੂੰ ਕੁਝ ਨਾ ਕਿਹਾ। ਪਰ ਫੇਰ ਵੀ ਭੁੱਖੇ ਕਈ ਮਰੇ, ਜੰਗਲ ਵਿਚ ਕੁੱਤਿਆਂ, ਗਿੱਦੜਾਂ ਖਾਧੇ ਹਨ। ਕਈ ਬੁੱਢੇ ਵਣਾਂ ਤੇ ਪੱਤਰ ਖਾ ਤੀਜੇ ਚੌਥੇ ਦਿਨ ਬਾਅਦ ਜਗਮਲੇਰੇ ਆਏ। ਸੰਤ ਤੇਜਾ ਸਿੰਘ ਜੀ ਤੇ ਘਸੀਟਾ ਸਿੰਘ ਜੀ ਉਹਨਾਂ ਨੂੰ ਲੱਸੀ ਪਰਸ਼ਾਦੇ ਦਿੰਦੇ। ਉਹ ਥੋੜ੍ਹੇ ਦਿਨ ਰੁਲ, ਕੁਝ ਮਰ ਗਏ, ਕੁਝ ਜਾ ਕਾਫਲੇ ਵਿਚ ਰਲੇ। ਮੋਇਆਂ ਨੂੰ ਘਸੀਟਾ ਸਿੰਘ ਜੀ ਟੋਏ ਪੁੱਟ ਦੱਬ ਦਿੰਦੇ। ਚੂਹੜੇ ਤੁਰਕਾਂ ਤੋਂ ਡਰਦੇ ਨੱਸ ਗਏ ਸੀ। ਮੈਂ ਦੇਖਿਆ ਹੈ ਕਿ ਘਸੀਟਾ ਸਿੰਘ ਜੀ ਕੁੱਤੇ ਮਰੇ ਭੀ ਆਪ ਹੀ ਧਰੂਹ ਟੋਆ ਪੁੱਟ ਦੱਬ ਦੇਂਦੇ ਸੀ। ਤੇ ਪਤਾ ਭੀ ਰਖਦੇ ਸੀ, ਕੋਈ ਸਿੱਖ ਥੁੜਿਆ ਤੇ ਨਹੀਂ।

ਏਨੀਂ ਦਿਨੀਂ ਕੁਦਰਤ ਖੇਲ ਵਖਾਇਆ।
ਕੇਂਦੋਂ ਕੱਢ ਕੁਰਸੀਆਂ ਉਪਰ ਬਹਾਇਆ।
ਕਈਆਂ ਨੂੰ ਵਖਤ ਵਧੇਰਾ ਪਾਇਆ।
ਖੁਥਾ ਸੁਖ ਤੇ ਹਉਕਾ ਲਾਇਆ।
ਕਈਆਂ ਨੂੰ ਨੰਗੋਂ ਸ਼ਾਹ ਬਣਾਇਆ।
ਕਿਨ੍ਹਾਂ ਨੂੰ ਸ਼ਾਹੋਂ ਨੰਗ ਕਰਾਇਆ।
ਵਹਿਮੀ ਵੇਖ ਕੇ ਇਹ ਲਿਖ ਪਾਇਆ।
ਨਹੀਂ ਨਿਰਾ ਹੀ ਗਾਵਣ ਗਾਇਆ।

ਬੀਘੜ ਵਾਲੇ ਕਾਫਲੇ ਨਾਲ ਪੁਲਸ ਦਾ ਸਰਸਰੀ ਜਿਹਾ ਪਹਿਰਾ ਸੀ। ਅਲੀਪੁਰ ਬੈਠੇ ਖੁਦਪੁਰੀਆਂ ਦੋ ਚਾਰ ਮੱਝਾਂ ਕਾਫਲੇ ਵਿਚੋਂ ਖਿੱਚ ਛੁਪਾ ਲਈਆਂ। ਕਾਫਲੇ ਵਿਚੋਂ ਕੁਝ ਜਵਾਨ ਸੁਣ ਪਰਤੇ। ਕੰਜਰਵਾਲੇ ਵਿਚੋਂ ਦਲੀਪ ਸਿੰਘ, ਭਾਗ ਸਿੰਘ ਪੁਰੇ ਜ਼ਿਲ੍ਹਾ ਜਲੰਧਰ ਦਾ ਬਾਜਰੇ ਵਲ ਫੇਰਾ ਕਰਨ ਨਿਕਲਿਆ। ਤੁਰਕਾਂ ਘੋੜੀਆਂ ਤੇ ਚੜ੍ਹਿਆਂ ਬਰਛੇ ਮਾਰ ਉਸ ਨੂੰ ਪਾਰ ਬੁਲਾਇਆ। ਸਤਿਗੁਰੂ ਜੀ ਸੁਣ ਬੜਾ ਅਫਸੋਸ ਕੀਤਾ ਤੇ ਕਿਹਾ, "ਦਲੀਪ ਸਿੰਘ ਬੜਾ ਚੰਗਾ ਸਾਧੂ ਸੀ।" ਤੇ ਸਤਿਗੁਰੂ ਜੀ ਖੁਦਪੁਰੀਆਂ ਨੂੰ ਸੱਦਿਆ ਤੇ ਕਿਹਾ, ਤੁਸਾਂ ਸਤਿਗੁਰਾਂ ਦੀ ਮੱਤ 'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ' ਯਾਦ ਨਹੀਂ ਰਖਿਆ। ਤੇ ਮੇਰੇ ਆਖਣ ਕਿ ਕਿਸੇ ਨੂੰ ਤੁਸਾਂ ਦੁਖ ਨਹੀਂ ਦੇਣਾ ਦਾ ਭੀ ਕੋਈ ਚੇਤਾ ਨਾ ਰਖਿਆ। ਲੋਕ ਕੀ ਕਹਿਣਗੇ ਕਿ ਕੂਕੇ ਭੀ ਬਗਾਨੇ ਮਾਲ ਦਾ ਲਾਲਚ ਕਰਦੇ ਹਨ। ਤੁਸੀਂ ਇਹ ਲਾਜ ਭੀ ਲਾਹੀ, ਧੱਕਾ ਕੀਤਾ ਤੇ ਦਲੀਪ ਸਿੰਘ ਭੀ ਤੁਹਾਡੇ ਕੀਤੇ ਕਾਰੇ ਵਜੋਂ ਹੀ ਤੁਰਕਾਂ ਮਾਰਿਆ ਕਹਿ ਉਨ੍ਹਾਂ ਨੂੰ ਅਲੀਪੁਰੋਂ ਕੱਢ ਦਿਤਾ। ਹੁਣ ਉਹ ਡੱਬਵਾਲੀ ਨੇੜੇ ਅਬੂਬ ਸ਼ਹਿਰ ਰਹਿੰਦੇ ਹਨ।

ਕੰਜਰਵਾਲੇ ਇਕ ਦਿਨ ਸਤਿਗੁਰੂ ਜੀ ਧੁਪੋਂ ਆ ਜ਼ਮੀਨ ਦੇਖਦਿਆਂ ਦਮ ਲਿਆ ਤੇ ਦੇਖਿਆ, ਕਈ ਸਿੱਖ ਟਿੱਬੀ ਵਲੋਂ ਭੀ ਗੱਡੀਓਂ ਉਤਰ ਜਲ ਖੂਹ ਵਿਚੋਂ ਕੱਢ ਛਕ ਰਹੇ ਤੇ ਆਰਾਮ ਕਰ ਰਹੇ ਸੀ। ਸਤਿਗੁਰੂ ਜੀ ਤੇ ਸਿੱਖਾਂ ਦੇ ਦਮ ਲੈਣ ਤੋਂ ਸਿੱਖਾਂ ਦਮਦਮਾ ਇਸ ਦਾ ਨਾਮ ਰਖਿਆ। ਸਤਿਗੁਰੂ ਜੀ ਕਿਹਾ, ਮੈਂ ਸਿੱਖਾਂ ਦੇ ਦਮ ਲੈਣ ਤੋਂ ਭੀ ਇਹੋ ਨਾਮ ਰਖਣਾ ਸੀ ਸੋ ਹੀ ਪਰਵਾਨ ਕੀਤਾ। ਤੇ ਕਾਗਤੀਂ ਲਿਖਾਇਆ, ਅਲੀਪੁਰ ਦਾ ਹਰੀਪੁਰ ਨਾਮ ਕਾਗਤੀਂ ਲਿਖਾਇਆ। ਅਹਿਲੀ ਹਰੀਪੁਰ ਲਾਗੇ ਦੀ ਵਿਚ ਮਜ਼੍ਹਬੀ ਵੱਸਦੇ ਸੀ ਤੇ ਕਿੱਕਰ ਵਾਲੀ ਵਿਚ ਰਵਿਦਾਸੀਏ। ਉਹਨਾਂ ਦੇ ਮਜਹਬ ਗੜ੍ਹ ਤੇ ਰਵਿਦਾਸ ਗੜ੍ਹ ਨਾਮ ਪੈ ਗਏ ਸੀ।

## ਸੇਵਕ ਕੀ ਅਰਦਾਸ......

ਸਿਆਲਕੋਟ ਦੇ ਸਿੱਖ ਦੱਸਦੇ ਹਨ ਸ਼ਾਹ ਹੁਸੈਨ ਦੇ ਸਰਦਾਰ ਗੁਰਮੁਖ ਸਿੰਘ ਨੇ ਸੰਭਾਲ ਤੇ ਖਿਆਲ ਨਾਲ ਕਈ ਹਜ਼ਾਰ ਸਿੱਖਾਂ ਤੇ ਬੀਬੀਆਂ ਦੇ ਜੱਥੇ ਨੂੰ ਹਥਿਆਰ ਫੜ ਰਾਵੀਓਂ ਪਾਰ ਕੀਤਾ। ਕਈ ਸਿੱਖਾਂ ਦੀ ਗੁਰੂ ਜੀ ਅਉਖੇ ਵੇਲੇ ਗੁਪਤ ਅਰਜ ਕੀਤੀ ਸੁਣੀ ਤੇ ਸਹਾਇਤਾ ਕੀਤੀ। ਸੂਬਾ ਇੰਦਰ ਸਿੰਘ ਜੀ ਕਿਲ੍ਹੇ ਸੋਭਾ ਸਿੰਘ ਦੇ ਜੋ ਪਿਸ਼ੌਰ ਵਲ ਰਹਿੰਦੇ ਸੀ ਤੇ ਆਪਣੇ ਪਿੰਡ ਆ ਭੀ ਸਿੱਖੀ ਦਾ ਚੰਗਾ ਪਰਚਾਰ ਕਰਦੇ ਸੀ, ਤੁਰਕਾਂ ਫੜ ਅੰਦਰ ਦਿੱਤੇ। ਸਿਰ ਮੁੰਨ ਕੇ ਗਊ ਦਾ ਮਾਸ ਖੁਆਉਣ ਦੀਆਂ ਸਲਾਹੀਂ ਕਰਦੇ। ਸੂਬਾ ਜੀ ਦੱਠੇ ਮਨੋਂ ਅਰਜ਼ ਕੀਤੀ, ਤੁਰਕ ਕਿਤੇ ਚਲੇ ਗਏ, ਬੂਹੇ ਖੁਲ੍ਹ ਗਏ ਤੇ ਸੂਬਾ ਜੀ ਨਿਕਲ ਕੇ ਕੈਂਪ ਵਿਚ ਚਲੇ ਗਏ। ਭੈਣੀ ਸਾਹਿਬ ਹੋ ਚੁਚਾਲ ਆਏ। ਹੁਣ ਇਹ ਸੁਰਸੇ ਰਹਿੰਦੇ ਹਨ। ਸੰਤ ਬੇਲਾ ਸਿੰਘ ਜੀ ਸੂਜੋ ਵਾਲੀਆਂ ਦੇ ਭਰਾ ਰਲਾ ਸਿੰਘ ਤੇ ਮੁਨਸ਼ਾ ਸਿੰਘ ਭੀ ਸਿਰ ਮੁੰਨ ਤੁਰਕਾਂ ਅੰਦਰ ਦਿੱਤੇ। ਗਊ ਦਾ ਮਾਸ

ਖੁਆਉਣ ਮੁਸਲਮਾਨ ਬਨਾਉਣ ਦੀਆਂ ਸਲਾਹੀਂ ਕਰਦੇ ਸੀ ਤੁਰਕ। ਸਿੱਖਾਂ ਅਰਜ ਕੀਤੀ, ਹੇ ਗੁਰੂ ਜੀ ਰੱਖਿਆ ਕਰੋ। ਐਸੀ ਨੈਤ ਕਰਤੇ ਦੀ ਹੋਈ ਤੁਰਕ ਕਿਤੇ ਚਲੇ ਗਏ ਤੇ ਸਾਧਾਂ ਬੂਹਾ ਖੋਹਲ ਹਨੇਰੇ ਵਿਚ ਹੀ ਰਸਤਾ ਫੜਿਆ ਸੋ ਕੈਂਪ ਵਿਚ ਹੀ ਲੈ ਗਿਆ। ਹੁਣ ਇਹ ਦੋਵੇਂ ਭਰਾ ਦਿੱਲੀ ਰਹਿੰਦੇ ਹਨ। ਹਿੰਦੂ ਲੋਕ ਟੇਸ਼ਨਾਂ ਤੇ ਪਾਕਿਸਤਾਨੋਂ ਆਇਆਂ ਦੀ ਅੰਨ ਜਲ ਦੀ ਸੇਵਾ ਬਹੁਤ ਸੁਥਰੇ ਪਕਵਾਨ ਲਿਜਾ ਕਰਦੇ। ਇਹਨੀਂ ਦਿਨੀਂ ਜੋ ਕੋਈ ਜ਼ਿਲ੍ਹੇ ਆਪਣੇ ਦਾ ਮਿਲਦਾ ਤਾਂ ਜਾਪਦਾ ਜਿਵੇਂ ਮਾਂ ਪਿਓ ਜਣਿਆ ਵੀਰ ਹੀ ਮਿਲ ਪਿਆ ਹੈ। ਆਪਣੀ ਜਾਤ ਗੋਤ ਦੀ ਭੀ ਲੋਕ ਬੜੀ ਰੀਝ ਕਰਦੇ।

## ਐਸੇ ਗੁਰੂ ਕਉ ਬਲਿ ਬਲਿ ਜਾਈਐ

ਮੁਸਲਮਾਨ ਸੰਤ ਨਗਰ ਆ ਰਹੇ ਜੰਗਲ ਵਿਚੋਂ ਰੁਲੇ ਰਾਜ਼ੀ ਹੋ ਜੋ ਬਚ ਜਾ ਸਾਦੇ ਵਾਲੇ ਆਪਣੇ ਕਾਫਲੇ ਵਿਚ ਰਲੇ ਸੀ। ਉਹਨਾਂ ਏਥੇ ਜੋ ਵਰਤੀ ਸੀ ਦਲੀਪ ਸਿੰਘ ਦੇ, ਮਰਨ ਵਾਲੀ ਤੇ ਖੁਦਪੁਰੀਆਂ ਨੂੰ ਝਿੜਕ ਕੱਢਣ ਵਾਲੀ ਤੇ ਘਸੀਟਾ ਸਿੰਘ ਤੇ ਸੰਤ ਤੇਜਾ ਸਿੰਘ ਜੀ ਦੀ ਟਹਿਲ ਸੇਵਾ ਕੀਤੀ ਸਭ ਸੁਣਾਈ। ਉਸ ਕਾਫਲੇ ਦੇ ਆਗੂ ਦੋ ਚਾਰ ਘੋੜੀਆਂ ਤੇ ਚੜ੍ਹ ਜਗਮਲੇਰੇ ਆਏ ਤੇ ਸੰਤ ਘਸੀਟਾ ਸਿੰਘ ਜੀ ਤੋਂ ਦਲੀਪ ਸਿੰਘ ਦੇ ਮਰਨ ਦੀ ਮਾਫੀ ਮੰਗੀ ਤੇ ਕਿਹਾ, ਤੁਸੀਂ ਧੰਨ ਹੋ ਤੇ ਤੁਹਾਡਾ ਗੁਰੂ ਭੀ ਧੰਨ ਹੈ ਜਿਸ ਨੇ ਤੁਹਾਨੂੰ ਐਸੀ ਸਿਖਿਆ ਦਿੱਤੀ ਹੋਈ ਹੈ। ਘਸੀਟਾ ਸਿੰਘ ਜੀ ਨੇ ਜਲ ਪ੍ਰਸ਼ਾਦਿ ਛਕਾਇਆ ਤੇ ਨਾਲ ਸਿੱਖ ਦੇ ਸਹਿਜ ਨਾਲ ਸਾਦੇ ਵਾਲੇ ਤੋਂ ਪਰ੍ਹੇ ਸਾਥ ਨਾਲ ਜਾ ਰਲਾਇਆ। ਮੈਂ ਹਨੂਮਾਨ ਗੜ੍ਹ ਜਾ ਕੇ ਵੇਖਿਆ ਸੀ, ਤੁਰਕਾਂ ਦੇ ਗੱਡੇ ਤੇ ਮਾਲ ਬੀਕਾਨੇਰ ਦੀ ਹੱਦ ਤੇ ਲੈ ਕੇ ਉਹਨਾਂ ਨੂੰ ਫਾਜ਼ਲਕਾ ਤੋਂ ਪਾਰ ਕਰ ਦੇਂਦੇ ਸੀ। ਖਾਲੀ ਹੱਥ ਹੀ, ਸੌ ਸ਼ੁਕਰ ਕਰਦੇ ਸੀ।

ਸਤਿਗੁਰੂ ਜੀ ਨਵੀਆਂ ਨਵੀਆਂ ਆਈਆਂ ਸੰਗਤਾਂ ਨੂੰ ਦੇਖ ਬੜੇ ਖੁਸ਼ ਹੁੰਦੇ। ਹਰੀ ਸਿੰਘ ਤੇ ਮਹਿੰਦਰ ਸਿੰਘ ਵਡਾਣੇ ਦੇ ਚੂਚਾਲ ਆਏ ਸਤਿਗੁਰੂ ਜੀ ਉਹਨਾਂ ਨੂੰ ਵੇਖ ਖੁਸ਼ ਹੋ ਛਾਲ ਮਾਰੀ ਤੇ ਕਿਹਾ, ਮੇਰਾ ਖਿਆਲ ਤੁਹਾਡੇ ਵਲ ਹੀ ਰਿਹਾ ਹੈ ਤੇ ਪੁਛਿਓ ਨੇ, ਬਾਬਾ ਚਤਰ ਸਿੰਘ ਜੀ ਕਿੱਥੇ ਜੇ? ਉਹਨਾਂ ਦੱਸਿਆ, ਉਹ ਤੇ ਸਾਕਾਂ ਦਾ ਸਾਂਭਾ ਕਰਨ ਗਏ ਹੀ ਨਹੀਂ ਪਰਤੇ। ਵੇਖੀਏ ਉਹਨਾਂ ਨਾਲ ਕੀ ਬੀਤਦੀ ਹੈ। ਸਤਿਗੁਰੂ ਜੀ ਬਚਨ ਕੀਤਾ, ਬਾਬਾ ਜੀ ਸਿਦਕ ਤੇ ਭਜਨ ਬਾਣੀ ਵਾਲੇ ਹਨ, ਉਹਨਾਂ ਦੀ ਗੁਰੂ ਰੱਖਿਆ ਕਰੇਗਾ। ਥੋੜ੍ਹੇ ਦਿਨਾਂ ਬਾਅਦ ਬਾਬਾ ਜੀ ਭੀ ਚੂਚਾਲ ਆਏ। ਹੁਣ ਇਹ ਸਾਰਾ ਪਰਿਵਾਰ ਕਰੀਵਾਲੇ ਰਹਿੰਦਾ ਹੈ। ਸੰਤ ਕਰਤਾਰ ਸਿੰਘ ਜੀ ਜਲੂਣ ਵਾਲੇ ਚੂਚਾਲ ਆਏ ਤਾਂ ਸਤਿਗੁਰੂ ਜੀ ਅੱਗੇ ਹੋ ਮਿਲ ਕਿਹਾ, ਮੈਂ ਅੰਮ੍ਰਿਤਸਰ ਭੈਣੀ ਸਾਹਿਬ ਸਿੱਖਾਂ ਨੂੰ ਤੇਰਾ ਪਤਾ ਪੁਛਦਾ ਰਿਹਾ ਹਾਂ, ਤੂੰ ਨਾ ਮੈਨੂੰ ਯਾਦ ਕੀਤਾ? ਕਰਤਾਰ ਸਿੰਘ ਜੀ ਰੋ ਪਏ ਤੇ ਕਿਹਾ, ਤੇਰੇ ਚੇਤੇ ਕਰਨ ਨੇ ਲੈ ਆਂਦਾ ਹੈ। ਨਹੀਂ ਤਾਂ ਮੈਂ ਕੁਸੰਗ

ਵਿਚ ਪੈ ਮਾਰਿਆ ਹੀ ਚਲਿਆ ਸਾਂ। ਸਤਿਗੁਰੂ ਜੀ ਹੁਕਮ ਕੀਤਾ, ਤੁਸੀਂ ਨਾਲੀ ਕੰਦੇ ਵੱਡੇ ਅਮਰਾਸਰ ਜਾਓ, ਬੜੇ ਸੁਖੀ ਰਹੋਗੇ।

## ਮੁੜ ਵਸੇਬਾ

ਕੱਤਕ ਦੇ ਮਹੀਨੇ ਵਿਚ ਨਵੀਆਂ ਨਵੀਆਂ ਸੰਗਤਾਂ ਤੇ ਕੰਮ ਦੇ ਬਹੁਤਾ ਹੋਣ ਕਰ ਮੈਂ ਰੋਜ਼ ਦਾ ਰੋਜ਼ ਹਾਲ ਨਹੀਂ ਸਾਂ ਲਿਖ ਸਕਦਾ। ਸਤਿਗੁਰੂ ਜੀ ਨਵਿਆਂ ਸਿੱਖਾਂ ਆਇਆਂ ਨੂੰ ਨਵੀਂ ਪਿੰਡੀਂ ਭੇਜਦੇ ਦਾਣੇ ਦੇ। ਤੇ ਪਿੰਡਾਂ ਦੇ ਆਗੂ ਬਣਾਇਆਂ ਨੂੰ ਕੋਠੇ ਮੰਜੇ ਖੇਤ ਦੇਣ ਦੀ ਪੱਕੀ ਕਰਦੇ। ਖਰੀਦੇ ਪਿੰਡਾਂ ਵਿਚ ਖਰੀਦਣ ਵਾਲੇ ਹੀ ਵਸਾਏ ਸੀ। ਕੁਝ ਜ਼ਿਲੇ ਵਾਰ ਤੇ ਸਿੱਖਾਂ ਦੀ ਸਲਾਹ ਦੀ ਵਿਚਾਰ ਰਖ ਭੀ ਡੇਰੇ ਲਵਾਉਂਦੇ ਸੀ। ਸਰਦਾਰ ਸਾਹਿਬ ਸਿੰਘ ਜੀ ਮਾਨਾਵਾਲੀਆ ਸਾਮਾਨ ਦੀ ਨੀਲਾਮੀ ਦੇ ਲਿਆ ਦੇਣ ਤੇ ਕੀਤਾ ਸੀ। ਸਤਿਗੁਰੂ ਜੀ ਜਿਨ੍ਹਾਂ ਪਾਸ ਰਕਮ ਨਾ ਹੁੰਦੀ, ਉਹਨਾਂ ਨੂੰ ਲੇਖਾ ਲੈਣਾ ਕਰ ਦੇਂਦੇ। ਰਕਮਾਂ ਦੇ ਭੀ ਕਈ ਸਿੱਖ ਬੈਲ ਲੈਂਦੇ ਸੀ। ਰਕਮਾਂ ਮੇਰੇ ਕੋਲ ਭੀ ਜਮ੍ਹਾਂ ਹੁੰਦੀਆਂ ਸੀ ਬੈਲਾਂ ਜੋਗ ਜਗਮਲੇਰੇ। ਸਤਿਗੁਰੂ ਜੀ ਹਿੰਦੁਸਤਾਨੀ ਜ਼ਿਲ੍ਹਿਆਂ ਵਿਚ ਸੂਬੇ ਤੇ ਜਥੇਦਾਰ ਭੇਜ ਬਸਤਰ ਮੰਗਾਏ। ਇਕ ਦਿਨ ਬਸਤਰ ਵਰਤਾਉਂਦੇ ਸਮੇਂ ਆਪ ਨੇ ਮੈਨੂੰ ਕਿਹਾ, ਵੇਖ ਤਰਨ ਸਿੰਘਾ, ਕਰਤੇ ਦੀ ਰਜਾ। ਜਿਨ੍ਹਾਂ ਰੰਗਦਾਰ ਕਪੜਿਆਂ ਤੋਂ ਸੰਗਤ ਨੂੰ ਵਰਜਦੇ ਸਾਂ, ਅੱਜ ਆਪ ਹੱਥੀਂ ਦੇਂਦੇ ਹਾਂ। ਲਿਆ ਦੇਣ ਵਾਲਿਆਂ ਦਾ ਧੰਨਵਾਦ ਭੀ ਕਰਦੇ ਹਾਂ। ਇਹ ਬੱਸਤਰ ਲੈ ਨੰਗੇ ਸਿੱਖਾਂ ਦੇ ਟੱਬਰ ਸ਼ੁਕਰ ਕਰਦੇ ਹਨ। ਮੈਂ ਪਹਿਨੇ ਵੇਖ ਖੁਸ਼ ਹੁੰਦਾ ਹਾਂ, ਉਹਨਾਂ ਨੂੰ ਪਹਿਨਾ ਕੇ। ਸਤਿਗੁਰੂ ਜੀ ਕੋਈ ਚੀਜ਼ ਤੁਰਕਾਂ ਦੀ ਹੱਥ ਆਈ ਨੀਲਾਮੀ ਕਰਾਏ ਤੇ ਤਸੀਲਦਾਰ ਦੇ ਦੱਸੇ ਬਿਨਾ ਨਾ ਰਹਿਣ ਦਿੱਤੀ। ਤਸੀਲਦਾਰ ਕਈ ਵਾਰ ਆਉਂਦਾ, ਸਤਿਗੁਰੂ ਜੀ ਕਾਟ (ਰਾਸ਼ਨ) ਆਪਣੇ ਤੌਰ ਬਣਾ ਸਿੱਖਾਂ ਦੇ ਜੀਆਂ ਦੇ ਦਾਣੇ ਮਿਥੇ ਹੋਏ ਸੀ। ਪਹਿਲੋਂ ਚੁਚਾਲ, ਜਗਮਲੇਰੇ, ਦਮਦਮੇ ਆਦਿ ਦੇ ਗੱਲੇ ਵਰਤੀਂਦੇ ਰਹੇ, ਫਿਰ ਸਤਿਗੁਰੂ ਜੀ ਕਈ ਹਜ਼ਾਰ ਰਕਮ ਲੈ ਹਿਸਾਰ ਦਿੱਲੀ ਜਾ ਹਾਕਮਾਂ ਨੂੰ ਕਹਿ ਦਾਣੇ ਮੰਗਾਏ। ਤੇ ਸਿਆਲ ਦੇ ਸਾਂਭੇ ਹਿਤ ਸਿੱਖਾਂ ਦੇ ਜੋਗ ਕਪੜਾ ਭੀ ਦਿੱਲੀਓਂ ਆਂਦਾ। ਦਾਣੇ ਦੇਣ ਦੇ ਦਿਨ ਪਿੰਡ ਵਾਰ ਲਿਖੇ ਹੋਏ ਸੀ ਚੁਚਾਲੋਂ।

## ਪਿਛੇ ਵੱਲ ਨੂੰ ਮੋੜੇ

ਫਿਰ, ਇਕ ਵਾਰ ਦਾਣੇ ਘਟ ਕੀਤੇ ਸੀ ਸਤਿਗੁਰੂ ਜੀ, ਕੁਝ ਨਾ ਮਿਲਦੇ ਕਰ ਕਾਟਾਂ ਤੋਂ। ਕੁਝ ਸੋਆਂ ਪਿਛਲੇ ਚਿਲ੍ਹਿਆਂ ਹਿੰਦੁਸਤਾਨ ਦਿਆਂ ਵਿਚੋਂ ਭੀ ਆਉਂਦੀਆਂ ਤੇ ਕਮਾਦ ਤੇ ਹੋਰ ਫਸਲ ਆਮ ਹਨ ਤੇ ਸਰਕਾਰ ਭੀ ਮਦਦ ਦੇਂਦੀ ਹੈ। ਸੁਣ ਸਿੱਖ ਪਿਛਲੀਂ ਜ਼ਿਲ੍ਹੀਂ ਜਾਣ

ਲਗ ਪਏ। ਤੇ ਕਹਿਣ ਲਗ ਪਏ ਏਥੇ ਬੜਾ ਕੰਟ੍ਰੋਲ ਹੈ ਤੇ ਹਰ ਵੇਲੇ ਗੁਰੂ ਜੀ ਦੇ ਦਰ ਵਲ ਵੇਖਣਾ ਪੈਂਦਾ ਹੈ। ਪਿਛੇ ਬੈਠਾ ਮੁਲਖ ਸੁਖ ਲੈਂਦਾ ਹੈ। ਸਤਿਗੁਰੂ ਜੀ ਕਹਿੰਦੇ ਸੀ, ਹੁਣ ਹੀ ਉਦਾਰਤਾ ਦਾ ਪਤਾ ਲਗੇਗਾ। ਜਦ ਕਾਟ ਤੇ ਦਾਣੇ ਘਟ ਕੀਤੇ ਗਏ ਨੇ ਤੇ ਹਰ ਪਿੰਡ ਦੀ ਮਹੀਨੇ ਬਾਅਦ ਵਾਰੀ ਆਉਂਦੀ ਹੈ, ਥੁੜ ਵੇਲੇ ਵੀ ਪ੍ਰਸ਼ਾਦਿ ਬਿਨਾ ਸਿੱਖ ਨਾ ਮੁੜੇਗਾ ਜਿਸ ਘਰੋਂ ਸੋ ਉਦਾਰ ਹੈ। ਅਣਹੋਂਦਾ ਆਪ ਵੰਡਾਏ, ਕੋਈ ਐਸਾ ਭਗਤੁ ਸਦਾਏ, ਤੁਕ ਵਰਤਣ ਦਾ ਹੁਣ ਵੇਲਾ ਹੈ। ਮੈਂ ਵੇਖਿਆ ਹੈ ਠੀਕ ਉਹ ਦਿਨ ਐਸੇ ਹੀ ਸੀ। ਮੇਰੇ ਭੀ ਦਾਣੇ ਮੁਕ ਗਏ ਤੇ ਮੇਰੇ ਘਰੋਂ ਲਖਬੀਰ ਕੌਰ ਮਿੱਟੀ ਘੱਟਾ ਗੁਰੂ ਕੇ ਗੱਲੇ ਦਾ ਥੱਲਾ ਹੂੰਝ ਛੱਟ, ਝਟ ਟਪਾਇਆ ਸੀ। ਕਿਨ੍ਹਾਂ ਦੀ ਇਹ ਵਾਹ ਭੀ ਨਾ ਸੀ। ਪਿੰਡਾਂ ਦੇ ਮੁਖਤਾਰ ਆ ਦੱਸਦੇ, ਅੱਜ ਫਲਾਣਾ ਸਿੱਖ ਭੀ ਪੁਛੇ ਬਿਨਾ ਪਿਛੇ ਨੂੰ ਟੁਰ ਗਿਆ ਹੈ। ਏਥੇ ਓਨ੍ਹੀਂ ਦਿਨੀਂ ਜੋ ਛੋਲੇ ਖਾਣੇ ਪੈਂਦੇ ਸੀ ਤੇ ਪਾਣੀ ਪੰਜਤਾਲੀ ਹੱਥਾਂ ਤੋਂ ਖਿੱਚ ਪੀਣਾ ਪੈਂਦਾ ਸੀ, ਪਸੂਆਂ ਨੂੰ ਪਾਣੀ ਵਾਰੀ ਨਾਲ ਖੂਹੀਆਂ ਜੋ ਪਿਆਣਾ ਪੈਂਦਾ ਸੀ। ਸੁੱਖਾਂ ਦੇ ਸਿੱਖ ਹਿਲੇ ਹੋਏ ਮੁੜ ਸੁਖ ਭਾਲਦੇ ਹਨ। ਕੁਝ ਚਿਰ ਸੰਤੋਖ ਰੱਖ ਨਹੀਂ ਘਾਲਦੇ। ਆਏ ਉਬਾਲ ਨੂੰ ਪਾਲਦੇ ਹਨ। ਸਤਿਗੁਰੂ ਜੋ ਹੱਦਾਂ ਨੇੜੇ ਬੈਠਦੇ ਹਨ, ਔਖੇ ਹੋਣਗੇ, ਕਹਿੰਦੇ।

ਸਤਿਗੁਰੂ ਜੀ ਵੱਖ ਵੱਖ ਪਿੰਡਾਂ ਦੇ ਨੰਬਰਦਾਰ ਵੀ ਥਾਪੇ ਇਨ੍ਹੀਂ ਦਿਨੀਂ। ਚੁਚਾਲ ਦੀ ਨੰਬਰਦਾਰੀ ਆਸਾ ਸਿੰਘ ਕੰਬੋ ਸਉਣ ਸਿੰਘ ਦੇ ਪੁੱਤਰ ਨੂੰ ਦਿੱਤੀ। ਜੋ ਮਾਨਾਵਾਲੇ ਦੇ ਨੇੜੇ ਗੁਰਾਏ ਵਾਲੇ ਦੇ ਵਾਸ ਦਾ ਸੀ। ਓਥੇ ਭੀ ਸਰਦਾਰ ਵਲੋਂ ਮੁਖਤਾਰ ਸੀ ਤੇ ਨੰਬਰਦਾਰ ਹੀ ਆਸਾ ਸਿੰਘ ਨੂੰ ਸਭ ਕਹਿੰਦੇ ਸੀ। ਜਗਮਲੇਰੇ ਦੀ ਨੰਬਰਦਾਰੀ ਤਰਨ ਸਿੰਘ ਭਾਵ ਮੈਨੂੰ ਦਿੱਤੀ। ਕਿਉਂਕਿ ਸਤਿਗੁਰੂ ਜੀ ਜਾਣਦੇ ਸੀ ਕਿ ਹਿੰਦੂ ਚੱਕ ਭੀ ਏਹਦੀ ਨੰਬਰਦਾਰੀ ਸੀ। ਪਰ ਮੁਖਤਿਆਰੀ ਮੋਹਤਬਰੀ ਘਸੀਟਾ ਸਿੰਘ ਦੀ ਹੀ ਰਹੀ ਜਗਮਲੇਰੇ। ਦਮਦਮੇ ਦੀ ਨੰਬਰਦਾਰੀ ਰਤਨ ਸਿੰਘ ਕੂਕੇ ਪੁੱਤਰ ਭਗਵਾਨ ਸਿੰਘ ਦੇ ਨੂੰ ਦਿੱਤੀ ਜੋ ਸੰਧਵਾਂ ਜ਼ਿਲ੍ਹੇ ਜਲੰਧਰ ਦਾ ਹੈ। ਸਰਦਾਰ ਤੇਜਾ ਸਿੰਘ ਜੀ ਚੰਦੋਵਾਲ ਦੀ ਰਾਹੀਂ ਸਰਸੇ ਮੇਰੇ ਜਹੇ ਸਭ ਨੰਬਰਦਾਰਾਂ ਤੋਂ ਦਰਖਾਸਤਾਂ ਦਵਾਈਆਂ ਕਿ ਇਸ ਇਸ ਪਿੰਡ ਦਾ ਇਹ ਇਹ ਨੰਬਰਦਾਰ ਹੈ। ਵੱਡੀ ਪੱਤ੍ਰੀ ਨੰਬਰਦਾਰੀ ਤਾਂ ਸਤਿਗੁਰੂ ਜੀ ਦੇ ਨਾਮ ਹੀ ਸੀ। ਇਹਨੀਂ ਦਿਨੀਂ ਦੋਹਾਂ ਦੇਸਾਂ ਪਾਕਿਸਤਾਨ ਤੇ ਹਿੰਦੁਸਤਾਨ ਵਲੋਂ ਮਿਲਟਰੀ ਦਾ ਵਟਾਂਦਰਾ ਹੁੰਦਾ ਸੀ ਤੇ ਲੋਕਾਂ ਨੂੰ ਹਿਫਾਜ਼ਤ ਵਿਚ ਲੈ ਪਹੁੰਚਾਇਆ ਜਾਂਦਾ ਸੀ। ਕਈ ਟਿਕ ਗਏ ਸੀ, ਕਈ ਅਜੇ ਪਿੰਡ ਹੀ ਭਾਲਦੇ ਫਿਰਦੇ ਸੀ। ਕਈ ਕੈਂਪਾਂ ਵਿਚ ਹੀ ਟਿਕੇ ਸੀ। ਸਰਕਾਰੀ ਰਾਸ਼ਨ ਖਾਂਦੇ ਸੀ। ਕਈ ਸਨੇਹੀਆਂ ਦੇ ਵਿਜੋਗੋਂ ਉਦਾਸ ਉਭੇ ਸਾਸ ਲੈ ਹੀ ਬੇਟਿਕਾਣੇ ਬੇਰੁਜ਼ਗਾਰੇ ਫਿਰਦੇ ਸੀ ਰਫਿਊਜ਼ੀ ਬਣ।

ਚੁਚਾਲ ਤੋਂ ਚਾਰ ਕੋਹ ਪਹਾੜ, ਨਾਈਵਾਲਿਉਂ ਮਜ਼ਹਬੀ ਮੰਜੇ ਲੈਣ ਗਏ। ਓਥੋਂ ਦੇ ਲੋਕਾਂ ਰੋਕਿਆ। ਇਕ ਮੁੰਡਾ ਸੋਟਾ ਮਾਰਨ ਹੀ ਲੱਗਾ ਸੀ ਕਿ ਮਜ਼ਹਬੀ ਨੇ ਤਲਵਾਰ ਮਾਰ ਪਾਰ ਕੀਤਾ ਤੇ ਮਜ਼ਹਬੀ ਨੱਸ ਆਏ। ਅਫਸਰ ਚੁਚਾਲ ਆਏ ਨੂੰ ਸਤਿਗੁਰੂ ਜੀ ਮਜ਼ਹਬੀ ਫੜਾ

ਦਿੱਤਾ ਤੇ ਕਿਹਾ, ਮਾਰਨ ਤੇ ਉਹ ਪਹਿਲੋਂ ਲੱਗਾ ਸੀ ਪਰ ਇਸ ਨੇ ਜਾਨੋਂ ਮਾਰ ਦਿੱਤਾ ਏ। ਓਥੇ ਜਾ ਤੇ ਮੰਜੇ ਲੈਣ ਭੀ ਕਿਉਂ ਗਏ ਸਿੱਖ ?

ਸਤਿਗੁਰੂ ਜੀ ਪਿਛਲੀਂ ਜਿਲ੍ਹੀਂ ਗਏ, ਸਿੱਖਾਂ ਦੀ ਔਖ ਵਜ੍ਹਾ ਪੁੱਛੀ। ਤਾਂ ਮੱਲਾ ਸਿੰਘ ਕੰਬੋ ਦੱਸਿਆ, ਤੁਹਾਡੇ ਸਾਹਵੇਂ ਨਹੀਂ ਕੂੰਦੇ, ਪਰ ਕਹਿੰਦੇ ਹਨ ਏਥੇ ਤੇ ਗਿੱਦੜ ਪਾਣੀ ਖੁਣੋਂ ਮਰਦੇ ਹਨ। ਗਰਮੀਆਂ ਵਿਚ ਅਸੀਂ ਟੱਬਰ ਕਿਵੇਂ ਪਾਲੀਏ ? ਸਤਿਗੁਰੂ ਜੀ ਕਿਹਾ, ਏਥੇ ਤਾਂ ਜਲ ਸਾਂਭਿਆ ਨਹੀਂ ਜਾਣਾ। ਜਾਂਦਿਆਂ ਨੂੰ ਕਹੋ ਕਿ ਕੁਝ ਚਿਰ ਜੇਰਾ ਕਰਨ। ਏਥੇ ਅੰਨ ਧੰਨ ਬਹੁਤ ਹੋਵੇਗਾ। ਸਿੱਖ ਦੋ ਲਗ ਕੇ ਲਜ ਨਾਲ ਕੌਠੀ ਵਾਲੀ ਖੂਹੀ ਤੋਂ ਪਾਣੀ ਖਿੱਚਦੇ। ਤਿੰਨ ਭੀ ਲਗਦੇ, ਇਕੱਲਾ ਕੋਈ ਜੋ ਖਿੱਚਦਾ, ਸਤਿਗੁਰੂ ਜੀ ਉਸ ਦੀ ਦੂਣੀ ਰਸਦ ਦੁੱਧ ਸਰਦਾਈ ਦੀ ਕਰਦੇ। ਕਪੂਰ ਸਿੰਘ ਵਰਨਾਂ ਦਾ ਇਕੱਲਾ ਹੀ ਖਿੱਚਦਾ। ਉਸ ਦੀ ਪਤਨੀ ਕਿਰਪਾਲ ਕੌਰ ਵਰਨਾ ਵਿਚ ਹੀ ਰਹਿ ਪਈ, ਟਿੱਬੀਓਂ ਦੋਏ ਜੀਅ ਰਹਿ ਕੇ ਗਏ ਸੀ। ਕਪੂਰ ਸਿੰਘ ਕਹਿ ਰਿਹਾ, ਸਤਿਗੁਰਾਂ ਹੋਲੇ ਤੇ ਹੋਕਾ ਦਿਤਾ ਹੈ ਤੇ ਚੁਚਾਲੋਂ ਭੀ ਪੱਕੀ ਕਰ ਟੋਰੇ ਸੀ, ਸਿੱਖ ਛੇਤੀ ਪਰਤਣ ਦੀ, ਤੂੰ ਬਚਨ ਮੰਨ। ਪਰ ਉਸ ਨਾ ਹੀ ਰਖੀ। ਚੂਹੜਕਾਣੇ ਕੈਂਪ ਵਿਚ ਘਿਰੀ ਰੋਵੇ ਤੇ ਕਹਵੇ, ਹੇ ਗੁਰੂ ਮੈਨੂੰ ਇਕ ਵਾਰੀ ਭੁਲ ਬਖਸ਼। ਕਪੂਰ ਸਿੰਘ ਨੂੰ ਉਸ ਕੈਂਪ ਵਿਚੋਂ ਆਇਆਂ ਦੱਸਿਆ। ਕਪੂਰ ਸਿੰਘ ਕਿਹਾ, ਹੁਣ ਮੈਂ ਕੀ ਕਰਾਂ ਗੁਰੂ ਹੀ ਹੈ ਜੇ ਲੈ ਆਵੇ ਸੂ। ਕਿਰਪਾਲ ਕੋਰ ਨੂੰ ਮਿਲਟਰੀ ਅੰਮ੍ਰਿਤਸਰ ਲਿਆ ਉਤਾਰਿਆ ਤੇ ਚੁਚਾਲ ਆਏ। ਸਤਿਗੁਰੂ ਜੀ ਦੀ ਤੇ ਪਤੀ ਦੀ ਚਰਨੀਂ ਲਗ ਰੋਈ। ਭਾਵ ਕਈ ਐਸੇ ਸੀ ਜੋ ਏਧਰੋਂ ਹੋ ਗਏ ਸੀ ਤੇ ਓਧਰ ਜਾ ਅਟਕੇ ਸੀ। ਹੁਣ ਇਹ ਜੋੜੀ ਕਰੀਵਾਲੇ ਹੈ।

## ਗੱਲ ਅਨੰਦ ਕਾਰਜਾਂ ਦੀ

ਹਰਨਾਮ ਸਿੰਘ ਤੇ ਭਾਨ ਸਿੰਘ ਵਰਨਾਂ ਦੇ ਦੋਵੇਂ ਭਾਈ ਪਿਛਾਂਹ ਟੁਰੇ। ਸਤਿਗੁਰੂ ਜੀ ਕਿਹਾ, ਨਾ ਜਾਓ। ਮੁਰੱਬਾ ੫੫੦੦ ਦਾ ਜੇ ਚਾਹੋ ਤਾਂ ਹੁਣ ਲੈ ਲਵੋ। ਉਹਨਾਂ ਕਿਹਾ, ਜੇ ਫੇਰ ਲੋੜੀਏ ? ਤਾਂ ਕਿਹੋ ਨੇ ਇਕ ਕਿੱਲਾ ਏਨੇ ਤੋਂ ਮਿਲੇਗਾ। ਮੈਂ ਦੇਖਿਆ ਹੈ, ਠੀਕ ੫੫੦੦ ਮੁਰੱਬੇ ਤੋਂ ਤੇ ਹੁਣ ੧੦-੧੨ ਹਜ਼ਾਰਾਂ ਤੋਂ ਕਿੱਲਾ ਹੋ ਗਿਆ ਹੈ। ਇਹਨਾਂ ਕਰੀਵਾਲਿਓਂ ਮਾਲਕੀ ਵੇਚ ਮੌਜੂਖੇੜੇ ਆ ਲਈ ਹੈ। ਹਰਨਾਮ ਸਿੰਘ ਚੜ੍ਹ ਗਿਆ ਹੈ, ਪਸ਼ੂਆਂ ਦਾ ਚੰਗਾ ਸਿਆਣਾ ਸੀ। ਤੇ ਸਤਿਗੁਰੂ ਜੀ ਭੀ ਕਿਹਾ ਸੀ, 'ਤੂੰ ਲੱਬ ਨਾ ਕਰੀਂ', ਤੇਰੇ ਦੱਸੇ ਤੋਂ ਪਸੂ ਰਾਜੀ ਹੋਣਗੇ। ਇਕ ਸਿੱਖ ਦੀ ਗਊ ਬੀਮਾਰ ਸੀ ਕਰੀਵਾਲੇ, ਉਸ ਸਤਿਗੁਰਾਂ ਅਗੇ ਅਰਜ਼ ਕੀਤੀ, ਦਵਾਈ ਦੱਸੋ। ਸਤਿਗੁਰਾਂ ਕਿਹਾ, ਹਰਨਾਮ ਸਿੰਘ ਤੋਂ ਦਵਾਈ ਪੁਛ। ਉਸ ਕਿਹਾ, ਮੇਰੀ ਤੁਸਾਂ ਤੇ ਪਰਤੀਤ ਹੈ। ਤਾਂ ਕਿਹੋ ਨੇ, "ਮੈਂ ਹੀ ਕਹਿੰਦਾ ਹਾਂ, ਹਰਨਾਮ ਸਿੰਘ ਤੋਂ ਪੁਛ।" ਹਰਨਾਮ ਸਿੰਘ ਤੋਂ ਪੁਛ ਦਵਾ ਦਿਤੀ, ਗਊ ਬਚੀ। ਹਰਨਾਮ ਸਿੰਘ ਇਕ ਧੀ ਵਰਨੀਂ ਸ਼ਰੀਕੇ ਤੋਂ ਵੱਧ ਸਤਿਗੁਰੂ ਜੀ ਦੇ

ਹੁਕਮ ਵਿਚ ਵਿਆਹੀ ਏਥੇ, ਦੂਜੀ ਰਾਣੀ ਮੰਗੀ। ਗੁਰੂ ਜੀ ਕਿਹਾ ਸ਼ਕਾਇਤ ਆਈ ਹੈ ਰਾਣੀਆਂ ਵਾਲੇ ਬੂਟਾ ਸਿੰਘ ਹੋਰੀਂ ਪੁਰਾਣੇ ਕੂਕੇ ਨਹੀਂ ਰਹੇ। ਤੂੰ ਜਿੱਚਰ ਜਾਮਨੀ ਨਾ ਦੇਣ ਵਿਆਹ ਨਹੀਂ ਦੇਣਾ। ਬੂਟਾ ਸਿੰਘ ਨੇ ਆਪਣੇ ਪਿੰਡ ਦੇ ਸੂਬਾ ਬਲਵੰਤ ਸਿੰਘ ਨੂੰ ਤੇ ਪੁੱਤਰ ਦਲੀਪ ਸਿੰਘ ਨੂੰ ਸਾਥ ਲੈ ਸਤਿਗੁਰੂ ਜੀ ਨੂੰ ਪਰਤੀਤ ਦਿੱਤੀ ਤਾਂ ਹਰਨਾਮ ਸਿੰਘ ਜੀ ਨੇ ਮਹਿੰਦਰੋ ਦਾ ਅਨੰਦ ਦਲੀਪ ਸਿੰਘ ਨਾਲ ਕਰਾਇਆ। ਅਰਥਾਤ ਦੋਨਾਂ ਧੀਆਂ ਦੇ ਕਾਰਜਾਂ ਸਮੇਂ ਅੜਿੱਕੇ ਪੈ ਪਰ ਹਰਨਾਮ ਸਿੰਘ ਜੀ ਸਾਬਤ ਰਹੇ। ਗ੍ਰਿਸਤੀ ਸ਼ਾਦੀ ਗਮੀ ਸਮੇਂ ਹੀ ਪਰਖੀ ਦਾ ਏ। ਬਲਵੰਤ ਸਿੰਘ ਜੀ ਗੀਗੇਵਾਲੀਏ। ਹੁਣ ਮੌਜੂ ਖੇੜੇ ਦੀ ਜੂਹ ਵਿਚ ਨਹਿਰੋਂ ਪਾਰ ਡੇਰਾ ਪਾ ਵਸਦੇ ਹਨ।

ਸਤਿਗੁਰੂ ਜੀ ਦੇ ਰੂਬਰੂ ਕੋਠੀ ਚੁਚਾਲ ਅਨੰਦ ਹੁੰਦੇ। ਸਤਿਗੁਰੂ ਜੀ ਕੁਝ ਚਿਰ ਹਲਚਲੀ ਕਰਕੇ ਕਰੜਾਈ ਦੀ ਕਮੀ ਰਖੀ। ਅੱਖਰ ਗੁਰਮੁਖੀ ਪੜ੍ਹੇ ਹੋਏ ਹਨ ਕਿ ਨਹੀਂ ਬੱਚੇ, ਇਸ ਪੁਛੋਂ। ਪਰ ਹੁਣ ਕਰੜਾਈ ਕੀਤੀ। ਸਿੰਘ ਔਖ ਮੰਨਣ ਕਿਉਂਕਿ ਜ਼ਰੂਰੀ ਕਰਦੇ ਹਨ ਪੁਛਣਾ। ਸਤਿਗੁਰੂ ਜੀ ਦੁਪਹਿਰੇ ਤੇਲ ਲਵਾਉਂਦਿਆਂ ਬਚਨ ਕੀਤਾ, ਹੁਣ ਤੇ ਕੋਈ ਔਖ ਨਹੀਂ। ਧੰਨ ਸੋ ਸਿੱਖ ਸੀ ਜੋ ਔਖੇ ਸਮੇਂ ਭੀ ਗੁਰੂ ਜੀ ਦੇ ਆਖੇ ਲਗਦੇ ਸੀ। ੧੯੪੯-੫੦ ਦੇ ਸਮੇਂ ਮੁਕਤਸਰ ਦੇ ਇਲਾਕੇ ਦਾ ਦੌਰਾ ਸੀ। ਗੁਰੂ ਹਰੀ ਸਿੰਘ ਜੀ ਭਾਵੇਂ ਸਾਹਵੇਂ ਤਾਂ ਸਤਿਗੁਰੂ ਜੀ ਦੇ ਮਰਯਾਦਾ ਦੇ ਹੀ ਅਨੰਦ ਕਰਦੇ ਸੀ, ਪਰ ਜਾਣਦੇ ਸੀ ਸਿੱਖਾਂ ਦੇ ਨਾ ਜੁੜਨ ਕਰ ਕੂਕੇ ਲੋਕਾਂ ਵਾਂਗ ਹੀ ਰਲਵੀਂ ਜਿਹੀ ਮਰਯਾਦਾ ਪਰਗਟ ਕਰਨ ਲਗ ਪਏ ਹਨ। ਹੁਣ ਹੋ ਸਕੇ ਤਾਂ ਸੋ ਪਹਿਲੀ ਪੂਰੀ ਮਰਯਾਦਾ ਪਰਗਟ ਕਰੀਏ। ਗੁਰੂ ਹਰੀ ਸਿੰਘ ਜੀ ਨੇ ਖੂਨਣਾ ਦੇ ਜੈਮਲ ਸਿੰਘ ਤੇ ਉਨ ਦੇ ਪੁੱਤਰ ਭੈਰਉਂ ਸਿੰਘ ਨੂੰ ਕਿਹਾ, ਤੁਸੀਂ ਜੇ ਹਿੰਮਤ ਕਰੋ, ਫੂਲੇਵਾਲ ਬੀਬੀ ਲੈ ਪੁਜੋ। ਖੜਕ ਸਿੰਘ ਮੇਲਾ ਮਿਥਿਆ ਏ, ਜੈਮਲ ਸਿੰਘ ਤੇ ਭੈਰਉਂ ਸਿੰਘ ਸਤਿਬਚਨ ਕੀਤਾ, ਸ਼ਰੀਕੇ ਸੁਣਿਆ ਤੇ ਕਿਹਾ, "ਅਸਾਂ ਇਹ ਨੱਕ ਵੱਢਣੀ ਨਹੀਂ ਕਰਨ ਦੇਣੀ ਪਿੰਡ ਦੀ। ਜੇ ਨਾ ਮੰਨੇਗੇ ਤਾਂ ਜਾਣ ਹੀ ਨਾ ਦਿਆਂਗੇ।" ਜੈਮਲ ਸਿੰਘ ਜੀ ਨੇ ਪਿਛਲੇ ਪਾਸੇ ਤੇਲੀਆਂ ਦੇ ਘਰ ਵਲੋਂ ਵਾੜ ਪਾੜ ਧੀ ਨੰਦੀ ਨੂੰ ਕੱਢ ਜਾ ਫੂਲੇਵਾਲ ਗੁਰੂ ਕੀ ਮਰਯਾਦਾ ਅਨੁਸਾਰ ਅਨੰਦ ਕੀਤਾ। ਹੁਣ ਸਿੱਖ ਗੁਰਮੁਖੀ ਅੱਖਰ ਪੜ੍ਹਨੋਂ ਤੰਗ ਹੁੰਦੇ ਹਨ।

ਜੈਮਲ ਸਿੰਘ ਤੇ ਭੈਰਉਂ ਸਿੰਘ ਸ਼ਰੀਕੇ ਨੂੰ ਬੂਹੇ ਅਗੇ ਬੈਠਿਆਂ ਵੇਖ ਇਕੱਲੇ ਘਰ ਕੂਕਿਆਂ ਕਦੀ ਕੇਡੀ ਹਿੰਮਤ ਗੁਰੂ ਕੀ ਮਰਯਾਦਾ ਨੂੰ ਪਰਚੱਲਤ ਕਰਨ ਲਈ ਕੀਤੀ ਸੀ। ਜਦ ਸਭ ਰਾਜਾ ਪਰਜਾ ਵਿਰੋਧੀ ਸੀ। ਹੁਣ ਤੇ ਕੋਈ ਔਖ ਹੀ ਨਹੀਂ। ਗੁਰੂ ਕੇ ਹੁਕਮ ਨਾਲ ਅੱਖਰ ਭੀ ਨਹੀਂ ਪੜ੍ਹਦੇ ਜੋ, ਮਤ ਸਵਾਰਦੇ ਹਨ। ਔਖ ਕੋਈ ਨਹੀਂ ਦਿੰਦੇ। ਹੁਣ ਭੈਰੋਂ ਸਿੰਘ ਦੇ ਪੁੱਤਰ ਲਾਭ ਸਿੰਘ, ਹਾਕਮ ਸਿੰਘ, ਚੰਗੇ ਪੁਜਦੇ ਜ਼ਿਮੀਂਦਾਰ ਦਮਦਮੇ ਰਹਿੰਦੇ ਹਨ। ਸਤਿਗੁਰੂ ਜੀ ਬਚਨ ਕੀਤਾ, ਮੈਨੂੰ ਜਦੋਂ ਸੰਤਾ ਸਿੰਘ ਸਮਰਾਅ ਜ਼ਿਲਾ ਗੁਰਦਾਸਪੁਰ ਵਾਲੇ ਦੇ ਭਰੋਸੇ ਦਾ ਚੇਤਾ

ਆਉਂਦਾ ਏ ਤਾਂ ਇਨ੍ਹਾਂ ਸਿੱਖਾਂ ਜੋ ਗੁਰਮੁਖੀ ਅੱਖਰ ਪੜ੍ਹਨ ਤੋਂ ਔਖੇ ਹੁੰਦੇ ਹਨ, ਤੇ ਤਰਸ ਆਉਂਦਾ ਏ। ਸੰਤਾ ਸਿੰਘ ਦੇ ਸਿਦਕ ਦੀ ਕੀ ਸਿਫਤ ਕਰਾਂ। ਉਹਦੀਆਂ ਛੇ ਧੀਆਂ ਸੀ। ਪਹਿਲੋਂ ਸੰਤਾ ਸਿੰਘ ਕੂਕਾ ਸਿੰਘ ਜਦ ਨਹੀਂ ਸਜਿਆ ਸੀ ਤੇ ਸਾਕ ਕੁਝ ਧੀਆਂ ਦੇ ਪਹਿਲੋਂ ਦੇ ਕੀਤੇ ਹੋਏ ਸਾਸੂ। ਅਨੰਦ ਤੋਂ ਪਹਿਲਾਂ ਕੁੜਮਾਂ ਤੇ ਜਵਾਈਆਂ ਨੂੰ ਕਹਿ ਲਿਓ ਸੂ, ਕੂਕੇ ਰਹਿਣਾ ਜੇ ਤਾਂ ਧੀਆਂ ਦਿੰਦਾ ਹਾਂ। ਪਰ ਉਹ ਕੂਕੇ ਨਾ ਰਹੇ। ਤਾਂ ਮੇਰੇ ਕੋਲ ਝੁਰਿਆ। ਤੇ ਪੁਛਿਓ ਸੂ, ਵਿਆਹੀਆਂ ਦਾ ਕੀ ਕਹਾਂ? ਕਵਾਰੀਆਂ ਜੋਗ ਕਿਵੇਂ ਹੁਕਮ ਹੈ? ਸਤਿਗੁਰੂ ਜੀ ਬਚਨ ਕੀਤਾ ਮੈਂ ਕਿਹਾ, ਤੂੰ ਕੁਸੰਗੀ ਵਲ ਤੋਰ ਹੀ ਨਾ। ਸੰਤਾ ਸਿੰਘ ਵਿਆਹੀਆਂ ਭੀ ਮੈਂ ਜਿਥੇ ਕਹੀਆਂ ਤੇ ਕਵਾਰੀਆਂ ਭੀ ਕੂਕਿਆਂ ਨੂੰ ਦਿੱਤੀਆਂ ਤੇ ਆਪ ਭੈਣੀ ਸਾਹਿਬ ਦਾਤਣਾ ਦੂਰੋਂ ਕਿਕਰਾਂ ਟਾਹਲੀਆਂ ਦੀਆਂ ਲਿਆ ਖੂਹੀਆਂ ਤੇ ਧਰਦਾ ਤੇ ਭਜਨ-ਬਾਣੀ ਕਰਦਾ ਹੈ। ਸੁਖੀ ਤੇ ਮਸਤ ਰਹਿੰਦਾ ਹੈ। ਸਤਿਗੁਰੂ ਜੀ ਕਿਹਾ, ਸੰਤਾ ਸਿੰਘ ਦੀ ਧੀ ਗਿਆਨ ਕੌਰ ਠਾਕਰ ਸਿੰਘ ਵਰਨਾ ਦੇ ਵਲ ਭੀ ਹੈ ਤੇ ਪਹਿਲੋਂ ਇਹ ਜੋੜੀ ਟਿੱਬੀ ਵੀ ਰਹੀ ਹੈ। ਸੰਤਾ ਸਿੰਘ ਵਰਣੀ ਵਿਚ ਭੀ ਲਗਦਾ ਤੇ ਘੜਿਆਲ ਭੀ ਵਜਾਂਦਾ ਭੈਣੀ ਸਾਹਿਬ, ਮੈਂ ਵੇਖਿਆ ਹੈ। ਇਹ ਆਪਣੇ ਪੈਰੀਂ ਹੱਥ ਨਹੀਂ ਸੀ ਲਾਉਣ ਦਿੰਦਾ ਤੇ ਬਾਬਾ ਜੀ ਕਹਿ ਕੇ ਹਰ ਸਿੱਖ ਨਾਲ ਹੱਸਦਾ ਬੋਲਦਾ ਸੀ। ਇਸ ਦਾ ਭਰਾ ਬੰਤਾ ਸਿੰਘ ਮਸਤਾਨਾ, ਲਤੋਂ ਲੰਙਾ, ਬਰਾਗਣ ਨੂੰ ਘੁੰਗਰੂ ਬੰਨ੍ਹ ਮੋਢੇ ਤੇ ਰਖਦਾ ਸੀ ਤੇ ਬੜੀ ਮਿੱਠੀ ਸੁਰੇ ਸ਼ਬਦ ਪੜ੍ਹਦਾ ਸੀ। ਇਸ ਦੇ ਬਚਨ ਭੀ ਸਤਿਗੁਰੂ ਜੀ ਨਾਲ ਪ੍ਰੇਮ ਬਿਲਾਸ ਦੇ ਸਮੇਂ ਨਾਲ ਆਉਣਗੇ। ਠਾਕਰ ਸਿੰਘ ਦੇ ਪੁੱਤਰ ਹੁਣ ਪ੍ਰੀਤਮ ਸਿੰਘ ਆਦਿ ਰਾਣੀ ਹਨ, ਓਥੇ ਜਾ ਜ਼ਮੀਨ ਲਈ ਨੇ।

ਸਤਿਗੁਰੂ ਜੀ ਬਚਨ ਕੀਤਾ, ਮੈਂ ਇਨ੍ਹਾਂ ਸਿੱਖਾਂ ਨੂੰ ਕੀ ਕਹਵਾਂ ਜੋ ਬੱਚੇ ਬੱਚੀਆਂ ਨੂੰ ਗੁਰਮੁਖੀ ਅੱਖਰ ਪੜ੍ਹਾਉਣੋਂ ਅੜਦੇ ਹਨ। ਤਰਨ ਸਿੰਘਾ, ਗੁਰੂ ਹਰੀ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦਾ ਬਦੇਸੋਂ ਹੁਕਮਨਾਮਾ ਆਇਆ ਕਿ ਗੁਰਮੁਖੀ ਅੱਖਰ ਸਭ ਬੁੱਢੇ ਬਾਲੇ ਨੇ ਪੜ੍ਹਨੇ। ਸੁਣ ਵਡੇਰੀ ਉਮਰੇ ਸੰਤ ਗੁਪਾਲ ਸਿੰਘ ਜੀ ਮੋੜਿਆਂ ਵਾਲਿਆਂ ਤੋਂ ਗੁਰਮੁਖੀ ਪੜ੍ਹੀ ਸੀ। ਜੋ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੱਟੀ ਦਾ ਹਿਸਾਬ ਲਿਖਣ ਵਾਲੇ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਵਹੀ ਤੇ ਮੈਂ ਵੇਖਿਆ ਹੈ ਸੰਤ ਗੁਪਾਲ ਸਿੰਘ ਜੀ ਦੇ ਹੱਥੀਂ ਬੂਟਾ ਸਿੰਘ ਜੀ ਲਾਹੌਰ ਵਾਲਿਆਂ ਨੂੰ ਗੁਰਬਾਣੀ ਦੀ ਛਪਾਈ ਦਾ ਲੇਖਾ ਦਿੱਤਾ, ਲਿਖਿਆ ਹੈ।

ਮੈਂ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਏਕ ਸਮੇਂ ਦੀਆਂ ਇਹ ਵਾਰਤਾ ਸੰਗਤ ਦੇ ਲਾਭ ਲਈ ਲਿਖੀਆਂ ਹਨ। ਆਸ ਹੈ ਪਰਵਾਨ ਹੋਣਗੀਆਂ।

## ਭਵਿੱਖਤ ਵਾਕ

ਚੁਚਾਲ ਇਕ ਸਿੱਖ ਕੜਹਿਰਾ ਨਵਾਂ ਸੀਤਾ ਵਖਾਇਆ, ਵੇਚਣ ਆਏ ਨੇ ਕੀਮਤ

ਦੋ ਰੁਪਏ ਦੱਸੀ। ਸਤਿਗੁਰੂ ਜੀ ਕਿਹਾ, ਮਹਿੰਗਾ ਹੈ। ਕਿਉਂਕਿ ਇਸ ਸਮੇਂ ਸਿੱਖ ਮਾਇਆ ਵਲੋਂ ਮਾਂਦਗੀ ਵਿਚ ਹਨ। ਸੰਤ ਅਤਰ ਸਿੰਘ ਜੀ ਕੋਲੋਂ ਕਿਹਾ, ਭੈਣੀ ਸਾਹਿਬ ਤਾਂ ਤਿੰਨ ਰੁਪਏ ਮੰਗਦੇ ਹਨ। ਤਾਂ ਕਿਹੋ ਨੇ, ਉਹ ਭੀ ਲੁਟੇਰੇ ਹੀ ਹਨ ਤੇ ਲੁਟੇ ਜਾਣਗੇ। ਮੈਂ ਅਰਜ਼ ਕੀਤੀ, ਬਾਣੀਏ ਸਭ ਦਿੱਲੀ ਵਲ ਨਿਕਲ ਗਏ ਹਨ ਤੇ ਰੂਸੀ ਫੌਜਾਂ ਨੂੰ ਦਿੱਲੀ ਪੁਜਣ ਦਾ ਹੁਕਮ ਨਹੀਂ, ਦਿੱਲੀ ਤਾਂ ਬਚ ਜਾਏਗੀ ਤਾਂ ਕਿਹੋ ਨੇ, ਉਹਨਾਂ ਲਈ ਲੁਟੇਰੇ ਓਧਰੋਂ ਹੀ ਪੈਣਗੇ। ਮੈਂ ਅਰਜ਼ ਕੀਤੀ, ਰੇਡੀਓ ਬੋਲਿਆ ਹੈ ਕਸ਼ਮੀਰ ਤੇ ਕਬਾਇਲੀ ਤੁਰਕਾਂ ਧਾਵਾ ਕੀਤਾ ਹੈ। ਉੱਤਰ ਦਿਤੋ ਨੇ, ਸਿੱਖਾਂ ਨੂੰ ਬਾਰਡਰ ਨੇੜੇ ਬਠਾਇਆ ਹੈ ਹਿੰਦੂਆਂ। ਸਿੱਖ ਹੀ ਛੇੜ ਛਿੜੀ ਤਾਂ ਪਹਿਲੋਂ ਮਰਨਗੇ। ਪਰ ਰੌਲੀ ਪਈ, ਦੇਸ਼ ਸਭ ਰੁਲਣ ਦਾ ਹੁਕਮ ਹੈ। ਹਿੰਦੂ ਕਬੂਤਰ ਤਾਂ ਬਿਪਤ ਬਿੱਲੀ ਆਇਆਂ ਅੱਖਾਂ ਮੀਟਦੇ ਹਨ। ਪਰ ਬਿੱਲੀ ਤਾਂ ਨਹੀਂ ਲਿਹਾਜ਼ ਕਰਦੀ, ਉਸ ਤੇ ਸਗੋਂ ਚੰਗਾ ਹਮਲਾ ਕਰਦੀ ਹੈ। ਤਿਵੇਂ ਹਿੰਦੂਆਂ ਨੂੰ ਮਰਨਾ ਹੀ ਪਵੇਗਾ ਅੰਤ, ਉਸ ਸਮੇਂ ਆਏ।

ਨਨਕਾਣੇ ਸਾਹਿਬ ਦੇ ਮੇਲੇ ਕੱਤਕ ਪੂਰਨਮਾਸ਼ੀ ਤੇ ਸਿੱਖਾਂ ਸ਼੍ਰੋਮਣੀ ਕਮੇਟੀ ਤੇ ਰਿਆਸਤਾਂ ਵਾਲਿਆਂ ਤੇ ਹਿੰਦੂਆਂ ਪਾਕਿਸਤਾਨ ਤੋਂ ਛੁਟੀ ਮੰਗੀ, ਸੰਗਤਾਂ ਦੇ ਜਾਣ ਲਈ। ਪਾਕਿਸਤਾਨੀਆਂ ਕੋਰਾ ਜਵਾਬ ਦਿੱਤਾ ਕਿ ਸਾਡੇ ਰਾਜ ਵਿਚ ਗੜਬੜੀ ਪੈਂਦੀ ਹੈ, ਸਿੱਖਾਂ ਦੇ ਏਧਰ ਆਇਆਂ। ਸਤਿਗੁਰੂ ਜੀ ਰੇਡੀਓ ਤੋਂ ਇਹ ਖਬਰ ਸੁਣ ਕੇ ਕਿਹਾ, ਮੈਂ ਵੇਲੇ ਨਾਲ ਸਿੱਖਾਂ ਨੂੰ ਕਹਿ ਰਿਹਾ ਸਾਂ, ਕਾਂਗਰਸ ਨਾਲ ਤੇ ਆਪੋ ਵਿਚ ਮਿਲ ਕੇ ਰਹੋ, ਤਦੋਂ ਤਾਂ ਮੇਰੀ ਨਾ ਮੰਨੀਓਂ ਨੇ, ਹੁਣ ਸਭ ਪਾਸਿਆਂ ਤੋਂ ਹਥਲ ਹੋ ਹੈਰਾਨ ਹੋਏ ਨਦਾਨਾਂ ਵਾਂਗੂ ਪਏ ਵੇਂਹਦੇ ਹਨ। ਏਦੂੰ ਚਪਣੀ ਵਿਚ ਪਾਣੀ ਪਾ, ਨੱਕ ਡੋਬ ਮਰਨ। ਸਿੱਖਾਂ ਨੂੰ ਤਾਂ ਅੰਗਰੇਜ਼ਾਂ, ਤੁਰਕਾਂ, ਹਿੰਦੂਆਂ, ਮਨੋ ਮਾਰ ਛਡਿਆ ਹੋਇਆ ਹੈ ਤੇ ਦਸਮ ਜੀ ਇਸ ਸਮੇਂ ਜੋਗ ਵਾਕ :

"ਜਿਨ ਕੀ ਰਖਿਆ ਕਾਰਨੇ ਕੀਆ ਪੰਥ ਪ੍ਰਕਾਸ।
ਨਿੱਜ ਰਖਿਆ ਕੋ ਜਾਏਂਗੇ ਸਿੰਘ ਤਿਨੋਂ ਕੇ ਪਾਸ।"

ਕਹਿ ਗਏ ਹੋਏ ਹਨ। ਹੁਣ ਸਿੱਖਾਂ ਨੂੰ ਹਿੰਦੂਆਂ ਦੇ ਹੱਥਾਂ ਮੂੰਹਾਂ ਵਲ ਵੇਖਣਾ ਪਿਆ ਕਰੇਗਾ।

## ਕ੍ਰਮ ਵਿਚ ਵਰਤੀ ਜਿਵੇਂ

ਸਤਿਗੁਰੂ ਜੀ ਚੁਚਾਲ ਹੀ ੧੨ ਮੱਘਰ ੨੦੦੪ ਪੂਰਨਮਾਸ਼ੀ ਗੁਰੂ ਨਾਨਕ ਪ੍ਰਕਾਸ਼ ਦਾ ਦਿਨ ਮਨਾਇਆ। ਮੇਲਾ ਕੀਤਾ। ਦੋ ਹਜ਼ਾਰ ਸਿੱਖ ਸੰਗਤ ਜੁੜੀ, ਦੀਵਾਨ ਲਗੇ, ਪਰਚਾਰ ਹੋਇਆ ਤੇ ਸਤਿਗੁਰੂ ਜੀ ਬਚਨ ਕੀਤਾ. ੩੫-੩੬ ਸਾਲਾਂ ਬਾਅਦ ਨਨਕਾਣੇ ਸਾਹਿਬ ਦਾ ਮੇਲਾ ਉਕਿਆ ਹੈ। ਹਛਾ ਗੁਰੂ ਵਖਾਇਆ ਤਾਂ ਵੇਖਾਂਗੇ। ਹਾਲੀ ਤੇ ਜਿਨਾਹ ਤੇ ਗਾਂਧੀ ਦੀ ਮੇਹਰਬਾਨੀ

ਕਰ ਹਮਸਾਇਆਂ ਤੋਂ ਵਿਛੜ ਗਏ ਆਂ ਤੇ ਹਉਕਾ ਭਰਿਆ। ਇਕ ਸਿੱਖ ਅਰਜ ਕਰ ਪੁਛਿਆ, ਏਧਰ ਤੇ ਆਪ ਦੇ ਹੁਕਮ ਨਾਲ ਸਿੱਖਾਂ ਕਿਸੇ ਦਾ ਨੁਕਸਾਨ ਨਹੀਂ ਕੀਤਾ, ਭੈਣੀ ਸਾਹਿਬ ਵਲ ਕਿਵੇਂ ਨਿਭੀ ਹੈ? ਤੇ ਆਪ ਨੇ ਜੋ ਹਉਕਾ ਭਰਿਆ ਤੇ ਬਚਨ ਕਰਿਆ ਹੈ ਹਮਸਾਇਆਂ ਤੋਂ ਵਿਛੜ ਗਏ ਆਂ, ਜਾਪਦਾ ਹੈ ਆਪ ਨੂੰ ਬੜਾ ਦੁਖ ਅਫਸੋਸ ਹੈ ਮੁਸਲਮਾਨਾਂ ਤੋਂ ਵਿਛੜਨ ਦਾ। ਸਤਿਗੁਰੂ ਜੀ ਉੱਤਰ ਦਿੱਤਾ, ਮੈਂ ਭੈਣੀ ਸਾਹਿਬ ਭੀ ਕਿਹਾ ਹੋਇਆ ਸੀ, ਮਤ ਕੋਈ ਸਿੱਖ ਕਿਸੇ ਆਏ ਦੇ ਆਦਰ ਵਿਚ ਤੇ ਸੇਵਾ ਵਿਚ ਫਰਕ ਪਾਵੇ ਤੇ ਮਤ ਕਿਸੇ ਨੂੰ ਲੁਟਣ ਜਾਵੇ, ਮੈਨੂੰ ਇਕ ਵੇਰ ਭੈਣੀ ਸਾਹਿਬ ਗਿਆਂ ਸਿੱਖਾਂ ਦਸਿਆ, ਕੂਮ ਜੋ ਭੈਣੀ ਸਾਹਿਬੋਂ ਨੇੜੇ ਹੀ ਹੈ ਵੱਡਾ ਪਿੰਡ ਓਥੇ ਸਿੱਖਾਂ ਸੁਣਿਆ, ਬੜੇ ਮੁਸਲਮਾਨ ਜੁੜੇ ਹਨ, ਬੜਾ ਮਾਲ ਧਨ ਲੁਟਣ ਲਈ ਨੰਗਾ ਪਿਆ ਹੈ। ਲੋਕਾਂ ਢੋਲ ਵਜਾ ਜਾ ਲੁਟਮਾਰ ਸ਼ੁਰੂ ਕੀਤੀ। ਵੇਖਣ ਹੀ ਸਿੱਖ ਭੀ ਕੂਕੇ ਭੈਣੀ ਸਾਹਿਬੋਂ ਕੁਝ ਚਲੇ ਗਏ। ਉਹਨਾਂ ਵੇਖਣ ਗਏ ਸਿੱਖਾਂ ਹੀ ਮੈਨੂੰ ਭੈਣੀ ਸਾਹਿਬ ਗਿਆਂ ਦੱਸਿਆ। ਕਿਸੇ ਦੇ ਤਵੇ ਤੇ ਹੀ ਰੋਟੀ ਪਈ ਰਹਿ ਗਈ ਕਿਸੇ ਦੀ ਥਾਲੀ ਵਿਚ ਪਈ ਤੇ ਕੋਲ ਪਾਣੀ ਦਾ ਛੰਨਾ ਭਰਿਆ ਰਹਿ ਗਿਆ, ਕਿਸੇ ਦੀ ਚੰਗੇਰ ਵਿਚ ਹੀ ਚੋਪੜੀਆਂ ਪਈਆਂ ਰਹੀਆਂ, ਬੇਰਹਿਮ ਫੌਜਾਂ ਮੂੜ੍ਹਾਂ ਦੀਆਂ ਉਹਨਾਂ ਤੇ ਟੁਟ ਪਈਆਂ ਤੇ ਮਾਰ ਕੁਟ ਕਰ ਲੁਟ ਲਿਆ। ਕਿਸੇ ਨੱਸਦੇ ਨੂੰ ਰਾਹ ਨਾ ਲਭਾ। ਜਿਵੇਂ ਪਾਕਿਸਤਾਨੋਂ ਆਏ ਸਿੱਖ ਸਾਨੂੰ ਦਸਦੇ ਹਨ, ਕਿ ਕੱਛ ਭੀ ਨਹੀਂ ਫੜਨੀ ਮਿਲੀ ਤੇ ਬੂਹੇ ਰਾਹ ਨਹੀਂ ਲੰਘਣਾ ਮਿਲਿਆ। ਪਿਛਵਾੜੇ ਵਲੋਂ ਹੀ ਕਈ ਨੱਸੇ ਨਿਕਲੇ ਹਨ, ਜਾਨਾਂ ਬਚਾ। ਤਿਵੇਂ ਕੂਮ ਵਿਚ ਹੋਈ ਵਰਤੀ ਵੇਖ ਸਿੱਖ ਗਮ ਅਫਸੋਸ ਨਾਲ ਉਸੇ ਵੇਲੇ ਭੈਣੀ ਸਾਹਿਬ ਪਰਤ ਆਏ ਸੀ ਤੇ ਸਗੋਂ ਪਛੋਤਾਅ ਕੀਤਾ ਸੀ, ਜੇ ਅਸਾਂ ਸਹਾਇਤਾ ਨਹੀਂ ਸੀ ਕਿਸੇ ਦੀ ਕਰ ਸਕਣੀ ਤਾਂ ਜ਼ੁਲਮ ਹੁੰਦਾ ਮੁਸਲਮਾਨਾਂ ਤੇ ਤੱਕਣ ਕਿਉਂ ਗਏ। ਹਮਸਾਇਆਂ ਦੇ ਵਿਛੋੜੇ ਦੀ ਗੱਲ ਦਾ ਉੱਤਰ ਸਤਿਗੁਰੂ ਜੀ ਨੇ ਕਿਹਾ, ਤੈਨੂੰ ਕੀ ਦੱਸਾਂ, ਜੋ ਸਵਾਦ ਮੁਸਲਮਾਨਾਂ ਦੇ ਦੋਹੜਿਆਂ ਦੇ ਰਾਗ ਰੰਗ ਵਿਚ ਸੀ। ਸੋ ਤੇ ਹੁਣ ਏਧਰ ਕਿਤੇ ਰਹਿ ਈ ਨਹੀਂ ਗਿਆ। ਸੰਤ ਹਰਨਾਮ ਸਿੰਘ ਜੀ ਰਾਗੀ ਮੁਸਲਮਾਨਾਂ ਤੋਂ ਸੁਣੇ ਬੋਲ :

"ਇਸ਼ਕ ਨੇ ਡੰਗ ਮਾਰਿਆ, ਹੀਰ ਸੱਪ ਦਾ ਬਹਾਨਾ ਲਾਇਆ।
ਫੂਕ ਮਾਰ ਜ਼ਹਿਰ ਝਾੜਿਆ, ਰਾਂਝਾ ਮਿੱਤ ਮਾਂਦਰੀ ਬਣ ਆਇਆ।"
"ਤੇ ਕਿਤੇ ਤਖਤ ਤਾਜ ਸ਼ਾਹਨਸ਼ਾਹ ਫਿਰਦਾ,
ਕਿਤੇ ਹੱਥ ਕਾਸਾ ਹੋ ਗਦਾ ਫਿਰਦਾ।"

ਆਦਿ ਪੜ੍ਹ ਨ੍ਰਿਤ ਕਰ ਸੰਤ ਜੀ ਬਿਰਤ ਉਕਾ ਜਗਤ ਨਾਲੋਂ ਤੋੜ ਨਵਿਰਤ ਪੱਖ ਵਿਚ ਲੈਜਾ ਉਹ ਸੁਖ ਸਵਾਦ ਅਜੇ ਭੀ ਯਾਦ ਕਰਾ ਦਿੰਦੇ ਹਨ। ਜਿਹੜਾ ਸਵਾਦ ਸੁਖ ਰਾਗੀਆਂ, ਕਲੋਤਾਂ, ਕਵਾਲਾਂ ਤੋਂ ਜਲੰਧਰ ਹਰਬਲਭ ਦੇ ਮੇਲੇ ਤੇ ਮੁਫਤ ਮਾਣਿਆ ਕਰਦੇ ਸਾਂ ਹੁਣ ਉਹ ਕਿਸੇ ਮੁਲ ਮਿਲ ਹੀ ਨਹੀਂ ਸਕਦਾ।

## ਲੋਹ ਦੇ ਹਿੱਤ ਨੂੰ

ਸਿੱਖ ਅਰਜ ਕੀਤੀ, ਕਦੀ ਆਪ ਦੇ ਸਿੱਖ ਕਿਸੇ ਤੇ ਸਖਤੀ ਕੀਤੀ ਹੈ ਤੇ ਕਿਸੇ ਦਾ ਉਜਾੜਾ ਭੀ ਕੀਤਾ ਹੈ ਤੇ ਆਪ ਨੇ ਉਸ ਤੋਂ ਕਿਸੇ ਸਿੱਖ ਨੂੰ ਕਿਹਾ ਭੀ ਕੁਝ ਨਾ ਹੋਵੇ। ਇਹ ਵਾਰਤਾ ਭੀ ਹੋਈ ਹੈ। ਖੁਦਪੁਰੀਆਂ ਨੂੰ ਤਾਂ ਤੁਸਾਂ ਇਸ ਇਲਾਕੇ ਵਿਚੋਂ ਹੀ ਕੱਢ ਦਿਤਾ ਹੈ। ਸਤਿਗੁਰੂ ਜੀ ਉੱਤਰ ਦਿਤਾ, ਹਾਂ, ਮੈਂ ਭੈਣੀ ਸਾਹਿਬ ਦੀ ਲੋਹ ਦੇ ਹਿੱਤ ਨੂੰ ਸਭ ਕੁਝ ਕੀਤਾ ਹੈ। ਜਿਵੇਂ ਗੁਰੂ ਹਰੀ ਸਿੰਘ ਜੀ ਕਿਹਾ ਸੀ (ਮੈਂ ਲੋਹ ਨਹੀਂ ਗੁਰੂ ਕੀ ਖਲੋਣ ਦੇਣੀ, ਕੜੀਆਂ ਭਾਵੇਂ ਲੋਹ ਤਲੇ ਬਾਲਣੀਆਂ ਪੈਣ)। ਨਹਿਰ ਰੋਪੜ ਵਾਲੀ ਕੋਲੋਂ ਲੈ ਦੋਨੀਂ ਪਾਸੀਂ ਤਿੰਨ ਤਿੰਨ ਮੀਲ ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਡੇਰੇ ਵਲੋਂ ਸਰਕਾਰੀ ਨਿਲਾਮੀ ਤੇ ਲੈਂਦੇ। ਸਿੱਖ, ਅੰਬ, ਸਰਕੜਾ, ਘਾਹ ਡੱਕ ਪਸੂ ਪਾਲਦੇ। ਆਪ ਮੌਜ ਕਰਦੇ, ਬਾਲਣ ਭੈਣੀ ਸਾਹਿਬੋਂ ਲੰਗਰ ਜੋਗ ਲਿਆਉਂਦੇ। ਕਾਨੇ ਤੇ ਅੰਬ ਭੀ। ਏਕ ਸਮੇਂ ਲੁਧਿਆਣੇ ਦੇ ਕਿਨ੍ਹਾਂ ਅੰਬਾਂ ਦੀ ਬੋਲੀ ਅੱਡ ਕਰਾ ਜਾ ਡਕੇ। ਸਿੱਖਾਂ ਉਜਾੜ ਝਾੜ ਦਿੱਤੇ। ਉਹ ਹਾਰ ਰਕਮ ਗਵਾ ਵਿਚੇ ਛੱਡ ਨੱਸ ਗਏ। ਏਕ ਸਮੇਂ ਕਿਨ੍ਹਾਂ ਕਾਨੇ ਬੋਲੀ ਕਰਾ ਡੱਕੇ। ਸਿੱਖਾਂ ਉਹਨਾਂ ਨੂੰ ਭੀ ਸਤਾ ਘਾਟਾ ਪਵਾਇਆ। ਸ਼ਿਕਾਰ ਖੇਡਣ ਆਏ ਨਹਿਰ ਤੇ ਬੀੜ ਵਿਚ ਨੂੰ ਸਿੱਖ ਕੁਝ ਕਹਿਣ ਜਿਸ ਕਰ ਉਹ ਫੇਰ ਨਾ ਆਵੇ, ਮੈਂ ਕਦੇ ਕੁਝ ਨਹੀਂ ਕਿਹਾ। ਪੂਨੀਆਂ ਤੇ ਢੰਡਿਆਂ ਵਾਲੇ ਲੋਕਾਂ ਨਹਿਰ ਰੋਪੜ ਵਾਲੀ ਦੇ ਨੇੜੇ ਵਾੜੇ ਸਿੱਖਾਂ ਨੂੰ ਦਿੱਤੇ ਤੇ ਮਲੂਣ ਦੇ ਤਮ੍ਹੇ ਨੂੰ ਸੀ। ਤੇ ਸਿੱਖਾਂ ਮੱਖੀ ਮਛਰੋਂ ਪਸੂ ਬਚਾਣ ਲਈ ਵਾੜੇ ਵਲੇ ਸੀ। ਤੇ ਲੰਗਰ ਇਸ਼ਨਾਨ ਲਈ ਖੂਹ ਪੁਟ ਲਾਏ। ਬਾਅਦ ਵਿਚ ਲੋਕਾਂ ਝਗੜੇ ਛੇੜ ਦਿੱਤੇ। ਮੈਂ ਭਾਵੇਂ ਮੁੱਲ ਜ਼ਮੀਨ ਲੈ ਲਈ ਹੈ, ਪਰ ਹੈ ਸਿੱਘਾਂ ਦੇ ਸੁਖ ਲਈ। ਤੇ ਕਿਸੇ ਦਾ ਪੱਖ ਮੈਂ ਸੁਣਦਾ ਹੀ ਨਹੀਂ ਤੇ ਕਿਹਾ, ਸਾਰੀ ਸ੍ਰਿਸ਼ਟੀ ਤਾਂ ਸਿਰਜਨਹਾਰ ਤੋਂ ਰਾਜ਼ੀ ਨਹੀਂ, ਪਰ ਉੱਤਮ ਪੁਰਸ਼ ਨੂੰ ਕਿਸੇ ਤੇ ਵਾਧਾ ਕਰਨ ਤੋਂ ਬਚ ਆਪਣੇ ਸਤਿਗੁਰੂ ਦਾ ਹੁਕਮ ਮੰਨ ਨਰਮ ਦਿਲ ਰਹਿ ਵਰਤਿਆਂ ਕੋਈ ਦੋਸ਼ ਨਹੀਂ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਬਾਬੇ ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਨੂੰ ਕਿਹਾ ਸੀ, ਤੈਨੂੰ ਦਾਤਣ ਲਾਹ ਕਰਨ ਦਾ ਦੋਸ਼ ਨਹੀਂ ਮਾਰ ਲਾਂਹਦਾ। ਤੂੰ ਭਜਨ ਬਾਣੀ ਕਰ ਕੇ ਬਖਸ਼ ਮੰਗਿਆ ਕਰ। ਤਿਵੇਂ ਮੇਰੇ ਮਨ ਵਿਚ ਹੈ।

ਬਿਹਾਗੜਾ ਮ: ੪ : ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ,
ਜੋ ਸਾਧੂ ਸਤਿਗੁਰੁ ਦੇਖਹਿ ਰਾਮ।
ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ,
ਜੋ ਹਰਿਜਸੁ ਹਰਿ ਹਰਿ ਲੇਖਹਿ ਰਾਮ।

ਮ: ੩ : ਸਿਫਤਿ ਖਜਾਨਾ ਬਖਸ ਹੈ ਜਿਸ ਬਖਸੈ ਸੋ ਖਰਚੈ ਖਾਇ।

ਮੈਂ ਇਸ ਤਰ੍ਹਾਂ ਪੰਗਤੀਆਂ ਗੁਰੂ ਜੱਸ ਜੋਗ ਅਮਲ ਲੋਰ ਲੈਣ ਲਈ ਲਿਖਦਾ ਹਾਂ ਜਦ

ਮਨ ਰੁਖਾ ਹੋਵੇ।

ਰਾਸ਼ਨ ਪੰਦਰੀਂ ਦਿਨੀਂ ਜੀਆਂ ਸੇਤੀ ਦੇਣ ਕੀਤਾ ਤੇ ਸਤਿਗੁਰੂ ਜੀ ਕਿਹਾ, ਪੱਲੇ ਵਾਲੇ ਹੁਣ ਪੱਲਿਉਂ ਖਾਣ। ਤਾਪ ਤੇ ਜ਼ਖ਼ਮਾਂ ਸਿੱਖਾਂ ਨੂੰ ਬਹੁਤ ਤੰਗ ਕੀਤਾ। ਜਰਾ ਕਿਤੇ ਕੰਡਾ ਛੁਹ ਜ਼ਖ਼ਮ ਵਿਗੜਦਾ ਸਿੱਖ ਅਰਜਾਂ ਕਰਦੇ। ਸਤਿਗੁਰੂ ਜੀ ਕਹਿੰਦੇ ਹੁਣ ਹਵਾ ਪਾਣੀ ਧਰਤੀ ਦਾ ਕਾਰਨ ਹੈ, ਥੋੜ੍ਹੇ ਦਿਨਾਂ ਨੂੰ ਰਾਜ਼ੀ ਹੋ ਜਾਓਗੇ, ਕਿਸੇ ਨੂੰ ਦਵਾਈ ਮਲ੍ਹਮ ਦੇ ਦੱਸ ਭੀ ਸੁਖ ਦੇਂਦੇ। ਨਾਲੀ ਦੇ ਦੋਹੀਂ ਪਾਸੀਂ ਹਮਾਊਂ ਖੇੜੇ ਤੋਂ ਤਲਵਾੜੇ ਤੇ ਕਰੀਵਾਲੇ ਤੋਂ ਭੜੋਲਿਆਂ ਵਾਲੀ ਰਾਣੀਆਂ ਤੱਕ ਸਿੱਖ ਬੈਠੇ। ਵੱਟ, ਬਰਸਾਤਾਂ ਲੰਘ ਗਈਆਂ ਕਿਸੇ ਸਿੱਖ ਨੂੰ ਸੱਪ ਨਾ ਲੜਿਆ। ਸਗੋਂ ਵੇਖ ਸੱਪ ਨੱਸ ਹੀ ਜਾਂਦੇ। ਜੇ ਕਿਤੇ ਲੜਿਆ ਤਾਂ ਸਿੱਖ ਮਰਿਆ ਕੋਈ ਨਾ।

## ਮੋਇਆਂ ਨਮਿਤ ਮੇਲਾ

੧੬ ਮੱਘਰ ਸਤਿਗੁਰੂ ਜੀ ਰਾਹੀਂ ਚੜ੍ਹ ਗਏ ਸਿੱਖਾਂ ਨਮਿਤ ਮੇਲਾ ਕੀਤਾ ਤੇ ਨੌਂ ਭੋਗ ਆਦਿ ਗ੍ਰੰਥ ਦੇ ਪਾਏ। ਹਵਨ ਕੀਤਾ। ਤੇ ਕਿਹਾ, ਤਾਪ ਬੀਮਾਰੀ ਸਾਰੀ ਘਟ ਜਾਏਗੀ। ਸਭ ਸਿੱਖ ਘਰੀਂ ਲਿਪ ਪੋਚ ਹਵਨ ਕਰਾਓ, ਵਰਨੀਆਂ ਕਰੋ। ਜੁਲੀਆਂ ਗੰਦੀਆਂ ਦੂਰ ਸੁੱਟ ਫੂਕੋ। ਘੰਟਾ ਨਾਮ ਸਿਮਰਨ ਭੀ ਸਤਿਗੁਰੂ ਜੀ ਏਸ ਦਿਨ ਜਗਮਲੇਰੇ ਕੀਤਾ। ਤੇ ਬਚਨ ਕੀਤਾ, ਹੋਲਾ ਏਸ ਸਾਲ ਏਥੇ ਜਗਮਲੇਰੇ ਹੀ ਹੋਵੇਗਾ। ਸਿੱਖਾਂ ਸੁਣ ਜੈਕਾਰੇ ਗਜਾਏ। ਸਤਿਗੁਰੂ ਜੀ ਹੁਕਮ ਕੀਤਾ, ਘਰ ਦਾ ਘਿਓ ਜਿਨ੍ਹਾਂ ਕੋਲ ਜੁੜੇ ਜਮ੍ਹਾਂ ਰਖਣਾ। ਸਿੱਖਾਂ ਅਰਜ ਕੀਤੀ, ਸੱਪ ਤੇ ਨਹੀਂ ਲੜਦੇ ਪਰ ਕੰਡੇ ਕਸਰ ਕੱਢ ਦਿੰਦੇ ਨੇ। ਬੇਕਾਰ ਕਰ ਘਰ ਬਹਾ। ਸਤਿਗੁਰੂ ਜੀ ਬਚਨ ਕੀਤਾ, ਜੋ ਹੁਕਮ ਕੀਤਾ ਹੈ, ਕਰੋ। ਕੋਈ ਕਲੇਸ਼ ਨਹੀਂ ਰਹੇਗਾ। ਸਿੱਖਾਂ ਸਤਿਬਚਨ ਕਰ ਘਰ ਪੋਚੇ ਲਿਪੇ। ਦੁਖ ਤਾਪ ਫੋੜੇ ਛਿਪੇ। ਹਵਨ ਕੀਤੇ ਸੁਖ ਲੀਤੇ। ਸਫਾਈ ਵਧਾਈ ਬੀਮਾਰੀ ਉਡਾਈ।

## ਸਾਖੀ ਬੇਤ ਕੌਰ ਦੀ

ਮਾਈ ਬੇਤ ਕੌਰ ਵਰਨਾਂ ਵਾਲੀ ਦੀ ਅਰਜ ਤੇ ਸਤਿਗੁਰੂ ਜੀ ਉਸ ਦੇ ਘਰ ਚਰਨ ਪਾਏ। ਮਾਈ ਜੀ ਦੇ ਪਤੀ ਮਸਤ ਗੁਲਾਬ ਸਿੰਘ ਜੀ ਮੰਜੇ ਤੋਂ ਉਠ ਸਤਿਗੁਰੂ ਜੀ ਤੇ ਸੰਤ ਆਲਾ ਸਿੰਘ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ। ਮਾਈ ਜੀ ਸਮੇਤ ਬੀਬੀਆਂ ਦੇ ਚਾਹ ਰੀਝ ਕਰਦੀ, ਪਲੰਘ ਵਛਾਏ, ਤਲੇ ਖੇਸ ਬੋਰੀਆਂ ਸੁਥਰੀਆਂ ਕਰ ਆਓ ਜੀ ਧੰਨ ਭਾਗ ਕਰਦੀ। ਚਰਨੀਂ ਸਿਰ ਧਰ ਸ਼ੁਕਰ ਕਰਦੀ ਫਿਰਦੀ। ਸਤਿਗੁਰੂ ਜੀ ਪਲ ਭਰ ਬੈਠ ਪਲੰਘ ਤੋਂ ਉਠ ਟੁਰੇ। ਤਾਂ ਮਾਈ

ਕਿਹਾ, ਲਿਆ ਕੁੜੀਏ ਮੱਥਾ ਤੇ ਟੇਕੀਏ। ਮੈਨੂੰ ਤੇ ਚੇਤਾ ਈ ਨਹੀਂ ਰਿਹਾ ਕੁਝ ਕਿਤਿਉਂ ਕੱਢਣ ਦਾ। ਮਾਈ ਜੀ ਖੇਸ ਭੇਟਾ ਕੀਤਾ, ਸਾਧਾਂ ਦੇਖ ਜਾਣਿਆ, ਏਸ ਤਰ੍ਹਾਂ ਈ ਬਿਦਰ ਦੀ ਇਸਤਰੀ ਬਸਤਰ ਪਹਿਰਨ ਦਾ ਚੇਤਾ ਕ੍ਰਿਸ਼ਨ ਜੀ ਦੇ ਚਾਅ ਵਿਚ ਭੁਲ ਗਈ ਹੋਵੇਗੀ। ਇਸ ਮਾਤਾ ਦੀਆਂ ਬੀਬੀਆਂ ਪਿਆਰੋ, ਹਰਨਾਮੋ ਤੇ ਪਰਸਿੰਨੋ ਹੁਣ ਤਾਂ ਵਿਆਹੀਆਂ ਹੋਈਆਂ ਹਨ ਪਰ ਇਨ੍ਹਾਂ ਬੀਬੀਆਂ ਨੇ ਪਿਤਾ ਜੀ ਦੇ ਮਸਤ ਹੋ ਬੈਠਣ ਤੋਂ ਹੁਣ ਤਕ ਮਾਈ ਦਾ ਸਾਥ ਪੁੱਤਰਾਂ ਵਾਂਗੂ ਬੇ-ਆਲਸ ਹੋ ਦਿੱਤਾ ਹੈ। ਪਿਆਰੋ ਮਾਈ ਬੰਤ ਕੋਰ ਨੂੰ ਕਿਹਾ ਕਰਦੀ ਬੇਬੇ, ਜੇ ਮੈਂ ਮੁੰਡਾ ਹੁੰਦੀ, ਤੈਨੂੰ ਸਾਰੀ ਉਮਰ ਬੜਾ ਸੁਖ ਦੇਂਦੀ।

ਏਕ ਸਮੇਂ ਤਿੰਨੇ ਭੈਣਾਂ ਪੱਠੇ ਪਸੂਆਂ ਲਈ ਸਿਰ ਤੇ ਚੁਕੀ ਆਉਂਦੀਆਂ ਸੀ। ਅਗੋਂ ਮਨੁੱਖ ਆਏ। ਹਰਨਾਮੋ ਰਾਹੋਂ ਲਾਂਭੇ ਸੰਗ ਕੇ ਹੋ ਗਈ। ਪਿਆਰੋ ਕਿਹਾ, ਤੂੰ ਸੰਗੀ ਕਿਉਂ ਏਂ ? ਇਹ ਅਸੀਂ ਪਸੂ ਸਾਂਭਣ ਦੀ ਸੇਵਾ ਜੋ ਕਰਦੀਆਂ ਇਹ ਸਤਿਗੁਰੂ ਰਾਮ ਸਿੰਘ ਜੀ ਦੀ ਸੇਵਾ ਕਰਦੀਆਂ ਹਾਂ ਕਿਉਂਕਿ ਸਾਡੇ ਪਿਤਾ ਜੀ ਉਹਨਾਂ ਦੇ ਨਾਮ ਦੀ ਮਸਤੀ ਵਿਚ ਵਿਹਾਰ ਸੁਟ ਬਹਿ ਗਏ ਹਨ ਤੇ ਮਾਤਾ ਜੀ ਤੇ ਸਾਰਾ ਕੰਮ ਇਕੱਲੀ ਤੇ ਪੈ ਗਿਆ ਹੈ। ਤੂੰ ਵੇਖਨੀਂ ਏਂ, ਸੰਤ ਆਲਾ ਸਿੰਘ ਜੀ ਭੀ ਸਾਡੇ ਘਰ ਦੇ ਕਈ ਕੰਮ ਆਪਣੇ ਸੇਵਕਾਂ ਸਣੇ ਆ ਕਰਦੇ ਹਨ। ਉਹ ਭੀ ਰਾਮ ਦੇ ਨਾਮ ਵਿਚ ਰੁੱਝ ਗਏ ਸਾਡੇ ਪਿਤਾ ਦੀ ਸੇਵਾ ਨਹੀਂ ਕਰਦੇ, ਸਗੋਂ ਆਪਣੇ ਸਤਿਗੁਰੂ ਜੀ ਦੀ ਸੇਵਾ ਜਾਣ ਹੀ ਕਰਦੇ ਹਨ ਨਹੀਂ ਤੇ ਕੌਣ ਸ਼ਰੀਕੇ ਦੇ ਨੇੜੇ ਆਉਂਦਾ ਹੈ ?

ਮੈਨੂੰ ਇਹ ਵਾਰਤਾ ਸੁਣ ਵਰਨਾ ਦੇ ਸਾਧਾਂ ਤੋਂ ਬਾਬੇ ਲਹਿਣਾ ਸਿੰਘ ਜੀ ਘਰਜਾਖ ਵਾਲਿਆਂ ਦੀ ਸਾਖੀ ਯਾਦ ਆਈ। ਜਿਨ੍ਹਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਸਾਰਾ ਸਿੱਖ ਦਸਮ ਜੀ ਦਾ ਆਖਦੇ ਸੀ। ਜੋ ਹਰੀ ਸਿੰਘ ਨਲੂਏ ਦੇ ਜਵਾਈ ਸੀ। ਉਹ ਲਾਹੋਰੋਂ ਅੰਮ੍ਰਿਤਸਰ ਸਰੋਵਰ ਦੀ ਪ੍ਰਕਰਮਾ ਵਿਚ ਝਾੜੂ ਦੇਣ ਦੋਵੇਂ ਜੀ ਆ ਰਹੇ ਸੀ। ਅਗੋਂ ਫੌਜੀ ਤੇ ਭਰਾ ਮਿਲੇ ਤਾਂ ਲਹਿਣਾ ਸਿੰਘ ਜੀ ਟੋਕਰੀ ਸਿਰ ਤੇ ਰਖੀ ਤੇ ਘਰੋਂ ਬੀਬੀ ਨੇ ਝਾੜੂ ਮੋਢੇ ਤੋਂ ਲਾਹ ਝਾੜੀ ਵਿਚ ਰਖ ਦਿਤਾ। ਤਾਂ ਲਹਿਣਾ ਸਿੰਘ ਜੀ ਕਿਹਾ, ਤੂੰ ਇਹ ਕੀ ਕੀਤਾ ? ਗੁਰੂ ਕੀ ਸੇਵਾ ਨੂੰ ਸੰਸਾਰੀ ਲਾਜ ਤੋਂ ਨੀਵਾਂ ਜਾਤਾ ਹੈ। ਭੁਲ ਕੀਤੀ ਊ। ਬੀਬੀਆਂ ਨੂੰ ਖਾਲ ਲੰਘਣੇ ਪੈਂਦੇ ਸੀ ਜਿਸ ਪਾਰੋਂ ਸਲਵਾਰਾਂ ਮੋਕਲੇ ਪਹੁੰਚੇ ਵਾਲੀਆਂ ਪਾਉਂਦੀਆਂ ਸੀ। ਪਿਆਰੋ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਸਤਿਗੁਰਾਂ ਸਨੇਹ ਨਾਲ ਬੀਬੀ ਨੂੰ ਸੁਖ ਪੁਛੀ। ਸਿੱਖ ਦੇ ਚਿੱਤ ਵਿਚ ਜੋ ਚੌਰ ਕਰਦਾ ਸੀ, ਗੇਣਤੀ ਆਈ, ਕਈਆਂ ਦੇ ਘਰਾਂ ਤੋਂ ਬੀਬੀਆਂ ਦੇ ਤੇੜੀਂ ਸਲਵਾਰਾਂ ਦੇਖ ਮੁੜ ਆਉਂਦੇ ਹਨ, ਇਸ ਬੀਬੀ ਨੂੰ ਆਪ ਬੁਲਾ ਸੁਖ ਪੁਛੀ ਨੇ। ਸਤਿਗੁਰੂ ਜੀ ਉਸ ਸਿੱਖ ਦੀ ਸੁਰਤ ਲਖ ਉੱਤਰ ਦਿਤਾ, ਤੈਨੂੰ ਪਤਾ ਨਹੀਂ, ਇਸ ਬੀਬੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਜਪਣ ਵਾਲਿਆਂ ਨਾਲ ਕਿੰਨਾ ਪਿਆਰ ਏ। ਜਿਵੇਂ ਗੁਰਵਾਕ ਹਨ :

ਜਿਨ ਅੰਦਰਿ ਪ੍ਰੀਤਿ ਪਿਰੰਮ ਕੀ, ਜਿਉ ਬੋਲਨਿ ਤਿਵੈ ਸੋਹੰਨਿ।

ਤਿਵੇਂ ਇਹ ਬੀਬੀ ਹੈ।

ਇਹ ਸੰਤ ਗੁਲਾਬ ਸਿੰਘ ਜੀ ਮਸਤ ਤਿੰਨ ਸਾਲ ਪਹਿਲਾਂ ਮਸਤੀ ਵਿਚ ਅੰਦਰ ਬੈਠੇ ਸੀ। ਫੇਰ ਉਠ ਵਿਹਾਰ ਲਗੇ ਤੇ ਹੁਣ ਫੇਰ ਤਿਵੇਂ ਅੰਦਰ ਹੀ ਪਏ ਰਹਿੰਦੇ ਸੀ। ਭਾਜੜ ਪਈ ਤਾਂ ਬੰਤ ਕੌਰ ਕਿਹਾ, ਲੋਕ ਸਾਰੇ ਵਰਨਾਂ ਦੇ ਤੇ ਡੇਰਿਆਂ ਦੇ ਚੂਹੜ ਕਾਣੇ ਕੈਂਪ ਵਿਚ ਜਾ ਰਹੇ ਹਨ, ਤੁਸੀਂ ਵੀ ਚਲੋ। ਤਾਂ ਸੰਤ ਜੀ ਉੱਤਰ ਦਿੱਤਾ, ਮੈਨੂੰ ਕਿਸੇ ਕੀ ਕਹਿਣਾ ਏ? ਮਾਤਾ ਸਾਰੇ ਜੀਅ ਚੂਹੜਕਾਣੇ ਸਨੇਹੀਆਂ ਕੋਲ ਛੱਡ, ਇਕੱਲੀ ਆ ਅੱਠੀਂ ਪਹਿਰੀਂ ਪ੍ਰਸ਼ਾਦਿ ਜਲ ਆਪਣੇ ਖੂਹ ਚੁਬੱਚਿਆਂ ਵਾਲੇ ਤੇ ਪਿਆਂ ਨੂੰ ਦੇ ਜਾਂਦੀ। ਅੰਤ ਰਾਹ ਰੁਕੇ ਜਾਣ ਕੋਲ ਹੀ ਬਹਿ ਰਹੀ ਤੇ ਕਹੇ ਤੇਰੇ ਨਾਲ ਹੀ ਮਰਾਂਗੀ। ਸ਼ਰੀਕੇ ਕੈਂਪ ਤੋਂ ਆ ਤਰਲਾ ਕੀਤਾ, ਤੂੰ ਇਸ ਬੰਤ ਕੌਰ ਦੇ ਹਠ ਧਰਮ ਤੇ ਹੀ ਤਰਸ ਕਰ। ਤਾਂ ਸੰਤ ਜੀ ਮੰਨ ਘੋੜੀ ਤੇ ਚੜ੍ਹੇ ਤੇ ਚੂਹੜਕਾਣੇ ਪੂਜ ਅੰਮ੍ਰਿਤਸਰੋਂ ਭੈਣੀ ਸਾਹਿਬੋਂ ਹੋ ਹੁਣ ਏਥੇ ਜਗਮਲੇਰੇ ਉਸੇ ਤਰ੍ਹਾਂ 'ਆਵਤ ਹਰਖ ਨਾ ਜਾਵਤ ਸੋਗਾ' ਦੀ ਅਵਸਥਾ ਵਿਚ ਅੰਦਰ ਪੈ ਨਾਮ ਖੁਮਾਰੀ ਵਿਚ ਅੱਠੇ ਪਹਿਰ ਰਹਿੰਦੇ ਹਨ। ਸੰਤ ਜੀ ਦੇ ਸਰੂਪ ਦੇ ਰੰਗ ਬਦਲਦੇ ਮੈਂ ਆਪ ਵੇਖੇ ਹਨ। ਕਦੀ ਬਾਲਾਂ ਵਾਂਗੂ ਲਾਲ ਕੂਲੇ ਬੁਲ੍ਹ ਅੱਖਾਂ ਤੇਜ ਮੋਟੀਆਂ, ਸਫੈਦ ਲੰਮਾ ਦਾੜ੍ਹਾ, ਲਾਲ ਰੰਗ ਤੇ ਸਭ ਅੰਗ ਲਿਸ਼ਕਦੇ। ਕਦੇ ਰੰਗ ਕਾਲਾ, ਅੱਖਾਂ ਡੂੰਘੀਆਂ ਤੇ ਸਰੀਰ ਲਿੱਸਾ ਦੁਬਲਾ ਬਿਰਧ ਜਿਹਾ ਜਾਪਦਾ ਏ। ਤੇੜ ਕਛਹਿਰਾ ਨਹੀਂ ਰਖਦੇ। ਕਦੇ ਹੀ ਮਾਤਾ ਜੀ ਇਸ਼ਨਾਨ ਕਰਾਂਦੇ ਹਨ। ਮੰਜਾ ਤਲੇ ਹੀ ਸਦਾ ਅਲੱਗ ਰਖਦੇ ਹਨ। ਮਾਈ ਬੰਤ ਕੌਰ ਦਾ ਭੀ ਨਿਰਛਲ ਸੁਭਾ ਏ। ਮੈਂ ਮਾਤਾ ਨੂੰ ਪੁਛਿਆ, ਤੂੰ ਭੀ ਕਦੇ ਕਿਸੇ ਨਾਲ ਰੋਂਦ ਵਰਤਿਆ ਏ? ਮਾਤਾ ਉੱਤਰ ਦਿੱਤਾ, ਮੈਨੂੰ ਵਲ ਕਰਨ ਦਾ ਚੱਜ ਈ ਨਹੀਂ ਆਉਂਦਾ। ਮੈਂ ਜਦੋਂ ਇਨ੍ਹਾਂ ਸੰਤ੍ਹਾਂ ਦੇ ਅੰਦਰ ਬੈਠਣ ਤੇ ਬਾਹਰ ਦੇ ਨੁਕਸਾਨੋਂ ਝੁਰਨਾ ਕਿ ਫਲਾਣੇ ਹਿੱਸਾ ਘੱਟ ਦਿੱਤਾ ਏ, ਫਲਾਣੇ ਖੇਤ ਉਜਾੜ ਦਿੱਤਾ ਏ, ਤਾਂ ਸੰਤ ਮਸਤ ਜੀ ਮੈਨੂੰ ਏਨਾ ਹੀ ਕਹਿੰਦੇ, ਜੋ ਸਾਡਾ ਭਾਗ ਹੁੰਦਾ ਏ, ਉਹ ਹੀ ਮਿਲਦਾ ਹੈ। ਤੇ ਕੋਈ ਉਸ ਨੂੰ ਖਾ ਨਹੀਂ ਸਕਦਾ। ਤੂੰ ਕਲਪ ਨਾ। ਜਰੇਂਗੀ ਤਾਂ ਭਰੇਂਗੀ। ਬੱਸ ਇਹਨਾਂ ਦੇ ਏਨੇ ਕਹਿਣ ਨੇ ਹੀ ਮੈਨੂੰ ਕਲਪਣ ਵਾਲੀ ਰਹਿਣ ਹੀ ਨਹੀਂ ਦਿੱਤਾ। ਇਸ ਮਾਈ ਨੂੰ ਰੋਜ਼ ਗੁਰੂ ਕਾ ਦਰਸ਼ਨ ਹੁੰਦਾ ਸੀ ਰਾਤ। ਪੁੱਤਰ ਹੋਏ ਤੇ ਉਸ ਵਿਚ ਮੋਹ ਹੋਇਆ ਤਾਂ ਸੋ ਦਰਸ਼ਨ ਨਾ ਹੋਏ। ਸਤਿਗੁਰੂ ਪਰਤਾਪ ਸਿੰਘ ਜੀ ਪਾਸ ਮਾਈ ਵਰਨੀ ਗਿਆਂ ਝੁਰੀ। ਹੁਣ ਮੈਨੂੰ ਆਪ ਦਾ ਦਰਸ਼ਨ ਨਿੱਤ ਨਹੀਂ ਹੁੰਦਾ। ਜੋ ਭੁਲ ਹੋਈ ਹੈ ਸੋ ਬਖਸ਼ੋ। ਸਤਿਗੁਰਾਂ ਕਿਹਾ, ਹੁਣ ਪੁੱਤਰ ਵਿਚ ਜੁ ਮੋਹ ਪੈ ਗਿਆ ਹੈ। ਤਾਂ ਮਾਈ ਕਿਹਾ, ਪੁੱਤਰ ਭਾਵੇਂ ਲੈ ਲਓ, ਪਰ ਮੈਨੂੰ ਦਰਸ਼ਨ ਰੋਜ਼ ਜ਼ਰੂਰ ਦੇਵੋ। ਤਾਂ ਸਤਿਗੁਰੂ ਜੀ ਦਿਆਲ ਹੋ ਕਿਹਾ, ਤੈਨੂੰ ਦੋਵੇਂ ਹੀ ਦਿੱਤੇ। ਸੋ ਮਾਈ ਦੇ ਪੁੱਤਰ ਬਖਸ਼ੀਸ਼ ਸਿੰਘ ਤੇ ਰਤਨ ਸਿੰਘ ਤੇ ਮਾਈ ਹੁਣ ਸੰਤ ਨਗਰ ਹਨ। ਇਹ ਬਚਨ ਸੰਤ ਜੀ ਦੀ ਮਸਤੀ ਤੋਂ ਪਹਿਲਾਂ ਦਾ ਹੈ।

ਗਰਿੰਥ ਗੁਰੂ ਨੇ ਰਖਿਆ ਕੀ ਕਰਨੀ ਸੀ ਖੋਲਕੇ ਦੀਨਾ ਦਸਿਆ

## ਕਰਤਾਰ ਸਿੰਘ ਝੱਬਰ

(ਮਾਸ਼)

ਅਕਾਲੀ ਕਰਤਾਰ ਸਿੰਘ ਝੱਬਰ ਜੋ ਸੇਵਾ ਸਿੰਘ ਧਾਰੀਵਾਲ ਆਦਿ ਦੇ ਜੱਥੇ ਨੂੰ ਨਨਕਾਣੇ ਘੱਲ ਆਪ ਅਗਲੇ ਰੋਜ਼ ਗਿਆ ਤੇ ਅੰਗਰੇਜ਼ ਤੋਂ ਦਾਬਾ ਮਾਰ ਕੁੰਜੀਆਂ ਲੈ ਮੋਹਤਬਰ ਬਣਿਆ ਸੀ, ਉਸ ਨੂੰ ਮੁਸਲਮਾਨਾਂ ਇਕੱਲੇ ਨੂੰ ਗਲ ਵਿਚ ਕਪੜਾ ਪਾ ਝੱਬਰਾਂ ਦੀਆਂ ਗਲੀਆਂ ਵਿਚ ਧਰੂਹ ਧਰੂਹ ਬਉਰਾ ਕਰ ਦਿੱਤਾ। ਇਕ ਨੇ ਤਰਸ ਕਰ ਛੁਡਾਇਆ ਤੇ ਕਿਹਾ, ਤੇਰਾ ਗੁਰੂ ਗ੍ਰੰਥ ਕਿੱਥੇ ਗਿਆ ? ਵੇਖੋ ਕੂਕਿਆਂ ਦੇ ਗੁਰੂ ਹੋਲੇ ਤੇ ਖੜ੍ਹ ਹੋਕਾ ਦੇ ਤੇ ਫੇਰ ਆਲਮ ਜੀ ਤੋਂ ਕਹਾ ਕੇ ਕਿਸੇ ਨੂੰ ਤੁਸਾਂ ਕੁਝ ਨਹੀਂ ਕਹਿਣਾ ਤੇ ਆਪ ਫਿਰ ਕੇ ਆਪਣੇ ਸਿੱਖਾਂ ਨੂੰ ਕੱਢ ਕੇ ਲੇ ਗਿਆ ਹੈ। ਜਿਸ ਉਸ ਦੀ ਨਹੀਂ ਸੁਣੀ ਸੋ ਭਾਵੇਂ ਦੁਖੀ ਹੋਇਆ ਤੇ ਕੂਕੇ ਕਿਸੇ ਨੇ ਭੀ ਕਿਸੇ ਤੇ ਹੱਥ ਨਹੀਂ ਉਠਾਇਆ ਨਾ ਕਿਸੇ ਨੂੰ ਲੁਟਿਆ ਹੈ। ਤੁਸਾਂ ਕਾਲੀਪੋਸ਼ਾਂ ਬੜੀ ਕਾਲੀ ਹਨੇਰੀ ਸਾਡੇ ਮੁਸਲਮਾਨਾਂ ਲਈ ਓਧਰ ਚਾੜ੍ਹੀ ਰਖੀ ਹੈ। ਤੇ ਵੇਖ ਤੇਰਾ ਗ੍ਰੰਥ ਗੁਰੂ ਹੁਣ ਤੇਰੀ ਸਹਾਇਤਾ ਭੀ ਨਹੀਓਂ ਕਰ ਸਕਦਾ। ਕਹਿ ਕਰਤਾਰ ਸਿੰਘ ਨੂੰ ਚੂਹੜਕਾਣੇ ਕੈਂਪ ਵਿਚ ਪਹੁੰਚਾਇਆ। ਤੇ ਕਈ ਦਿਨ ਕੈਂਪ ਵਿਚ ਰੁਲਿਆ ਤੇ ਡੁਲਿਆ ਕਹਿੰਦਾ ਫਿਰੇ, ਜੇ ਸਾਡਾ ਭੀ ਕੂਕਿਆਂ ਵਾਂਗੂੰ ਕੂਣ ਵਾਲਾ ਗੁਰੂ ਹੁੰਦਾ ਤਾਂ ਵੇਲੇ ਨਾਲ ਹੋਕਾ ਦੇਂਦਾ। ਤੇ ਆਪ ਭੀ ਬਚ ਰਹਿੰਦਾ। ਮੈਂ ਵੇਖਿਆ ਹੈ, ਗ੍ਰੰਥ ਗੁਰੂ ਸਾਡਾ ਆਪ ਭੀ ਰੁਲਦਾ ਏ, ਉਸ ਸਾਡੀ ਮਦਦ ਕੀ ਕਰਨੀ ਏਂ ? ਦਿਮਾਗ ਹਿੱਲੇ ਹੀ ਮਿਲਟਰੀ ਨਾਲ ਅੰਮ੍ਰਿਤਸਰ ਪੁੱਜਾ ਤੇ ਅਕਾਲੀਆਂ ਕਈ ਰੋਜ਼ ਉਸ ਦੇ ਸਿਰ ਵਿਚ ਦਹੀਂ ਪਾ ਤੇ ਬਦਾਮ ਰੋਗਨ ਝਸ ਕਿਹਾ, ਹੁਣ ਤੂੰ ਨਾ ਕਹੁ ਸਾਡੇ ਗੁਰੂ ਸਾਡੀ ਮਦਦ ਕੀ ਕਰਨੀ ਹੈ ਜੋ ਆਪ ਹੀ ਪਿਆ ਰੁਲਦਾ ਹੈ। ਸਾਡੀ ਇਸ ਤਰ੍ਹਾਂ ਭੰਡਣੀ ਹੁੰਦੀ ਹੈ। ਤੂੰ ਸਾਡਾ ਲੀਡਰ ਹੈਂ, ਮਸਾਂ ਸਮਝਾ ਕੇ ਉਸ ਦਾ ਦਿਮਾਗ ਟਿਕਾਣੇ ਲਿਆਂਦਾ ਕਿ ਹੁਣ ਤੂੰ ਪਾਕਿਸਤਾਨ ਵਿਚ ਨਹੀਂ। ਇਹ ਸੁਣ ਸਿਆਣਿਆਂ ਕਿਹਾ, ਕਿ ਭਾਵੇਂ ਕਰਤਾਰ ਸਿੰਘ ਕਮਲੇ ਸੁਭਾ ਵਿਚ ਹੀ ਇਹ ਕੁਝ ਕਿਹਾ ਹੈ ਪਰ ਹੈ ਤਾਂ ਸੱਚਾ। ਗੁਰੂ ਸੋ ਹੀ ਹੁੰਦਾ ਹੈ ਜੋ ਬੋਲ ਕੇ ਦੱਸੇ ਵੇਲੇ ਸਿਰ ਸਿੱਖਾਂ ਨੂੰ।

ਸਤਿਗੁਰੂ ਜੀ ਭੀ ਬੈਲ, ਮੱਝਾਂ, ਗਊਆਂ, ਝੋਟੀਆਂ, ਆਇਆਂ ਸਿੱਖਾਂ ਨੂੰ ਮੁਫਤ ਭੀ ਤੇ ਨਿਲਾਮੀ ਤੋਂ ਲੈ ਪਸ਼ੂ ਦਿੱਤੇ ਸੀ। ਕਈ ਸਿੱਖ ਪਿਛੋਂ ਕੁਝ ਪੱਲਾ ਤੇ ਪਸ਼ੂ ਭੀ ਲੈ ਆਏ ਸੀ ਜਿਵੇਂ ਕਿਵੇਂ ਕਾਫਲਿਆਂ ਵਿਚ ਰਲ ਤੇ ਮਿਲਟਰੀ ਦੀ ਮਦਦ ਕਰ, ਕਿਉਂਕਿ ਕੁਝ ਚਿਰ ਪਹਿਲਾਂ ਕਤਲਾਮ ਕਾਹਲੀ ਨਾਲ ਬੜੀ ਹੋਈ ਤੇ ਬਾਅਦ ਕੈਂਪ ਬਣਿਆ ਤੋਂ ਠੱਲ੍ਹਾ ਭੀ ਪੈ ਗਿਆ ਸੀ। ਕੁਝ ਦੋਹਾਂ ਸਰਕਾਰਾਂ ਭੀ ਹੋਸ਼ ਸੰਭਾਲ ਲਈ ਸੀ। ਕਲਕੱਤੇ, ਨਵਾਖਲੀ, ਆਸਾਮ ਵਲ ਕਤਲਾਮ ਅਤੇ ਯੂ. ਪੀ. ਤੇ ਦਿੱਲੀ ਵਿਚ ਵੀ ਹੋਈ ਸੀ। ਪਿਸ਼ੌਰ, ਰਾਵਲਪਿੰਡੀ, ਤਰਨ ਤਾਰਨ ਵਲ ਭੀ ਬਹੁਤ ਕੁਝ ਹੋਇਆ, ਸਰਕਾਰਾਂ ਦੇ ਸੰਭਲਣ ਤੋਂ ਪਹਿਲਾਂ। ਸਿੱਖ ਨਾਮਧਾਰੀ ਭੀ ਜੋ ਰੌਲੇ ਵਿਚ ਮਰੇ ਸੀ, ਭੁਲੇਖੇ ਵਿਚ ਹੀ ਮਰੇ ਸੀ। ਕਿਉਂਕਿ ਬਿਕ੍ਰਮੀ ੧੯੭੧ ਤੋਂ ੧੯੭੬ ਤਕ

ਜਿਸ ਨੂੰ ਚੌਦੇਂ ਦਾ ਜਰਮਨ ਜੰਗ ਆਖਦੇ ਹਨ, ਉਹ ੧੯੧੪ ਈ. ਤੋਂ ੧੯੧੯ ਈ. ਤਕ ਰਿਹਾ ਸੀ। ਤਦੋਂ ਭੀ ਨਾਮਧਾਰੀ ਬਹੁਤ ਮੰਡੀ ਸੁਕੇਤ ਵਲ ਤੇ ਬਲੀ ਬੀਕਾਨੇਰ ਵਲ ਹੋ ਰਹੇ, ਮੁੜੇ ਸੀ। ਘਰਾਂ ਨੂੰ। ਫੇਰ ੧੯੯੬ ਤੋਂ ੨੦੦੨ ਬਿ: ਤਕ ਵੱਡੀ ਜੰਗ ਜੋ ੧੯੩੯ ਈ. ਤੋਂ ੧੯੪੫ ਤਕ ਕਿੰਨੇ ਮੁਲਕਾਂ—ਜਾਪਾਨ, ਅਮਰੀਕਾ, ਇੰਗਲੈਂਡ, ਜਰਮਨ, ਰੂਸ, ਇਟਲੀ ਆਦਿ ਦੀ ਛਿੜੀ ਰਹੀ, ਉਸ ਸਮੇਂ ਭੀ ਬਹੁਤੇ ਘਰ ਨਾਮਧਾਰੀ ਮੰਡੀ, ਸੁਕੇਤ, ਰਵਾਲਸਰ ਤੇ ਕੁਲੂ, ਭੁੰਤਰ ਵਲ ਰਹੇ। ਚੋਖਾ ਉਜੜ ਮੁੜੇ ਸੀ। ਤੇ ਕਈ ਟਿੱਬੀ, ਤਲਵਾੜੇ, ਨੋਹਰ, ਸਹੇਵੇ ਸਾਹਿਬ ਤੱਕ ਆ ਪਿਛੇ ਨੂੰ ਮੁੜੇ ਸੀ। ਤੇ ਸਮਾਂ ਅਗੇ ਹੀ ਅਗੇ ਪੈਂਦਾ ਜਾਪਦਾ ਕਰ ਬੇਸਰਬ ਹੋ ਗਏ ਸੀ। ਜੋ ਆਪਣੀ ਅਕਲ ਦੇ ਅੰਦਾਜ਼ੇ ਤੇ ਬਾਪ ਦਾਦੇ ਦੀ ਜਾਇਦਾਦ ਤੋਂ ਨਾ ਹਿਲੇ ਸੀ ਤਾਂ ਮਾਰੇ ਗਏ। ਮਿਸਾਲ ਦੇ ਤੌਰ ਸਰਦਾਰਾ ਸਿੰਘ ਜੀ ਹਕੀਮ, ਅਮਰ ਸਿੰਘ ਜੀ ਤ੍ਰਿਗੜੀ, ਸੰਤਾ ਸਿੰਘ ਛਾਂਗਾ ਢੂਲਕਈ ਮਾਰੇ ਗਏ ਸਨ। ਸੰਤ ਅਰੂੜ ਸਿੰਘ ਜੀ ਬੌਰੇ ਪਿਆਰੇ ਵਾਲੇ ਤੇ ਸੰਤ ਗੁਪਾਲ ਸਿੰਘ ਜੀ ਲਾਲੇਪੁਰ ਵਾਲੇ, ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ, ਸੰਤ ਹਰਨਾਮ ਸਿੰਘ ਜੀ ਕਿਲੇ ਵਾਲੇ ਆਦਿ ਵੇਲੇ ਨਾਲ ਆਉਣ ਵਾਲਿਆਂ ਵਿਚ ਗਿਣੇ ਜਾ ਸਕਦੇ ਹਨ। ਜਿਨ੍ਹਾਂ ਦੇ ਪਾਰੋਂ ਅਨੇਕਾਂ ਦੀ ਭਜਨ ਬਾਣੀ ਤੇ ਭਰੋਸੇ ਨੇ ਰੱਖਿਆ ਕੀਤੀ।

ਢੱਟੀਂ, ਸਤਿਗੁਰੂ ਜੀ ਨੂੰ, ਚੰਗੇ ਥਾਂ ਹੋਣ ਕਰ ਢੱਟੀਆਂ ਦੇ ਸਿੱਖਾਂ ਮੁਰੱਬਾ ਜ਼ਮੀਨ ਦਾ ਲੈਣ ਤੇ ਜ਼ੋਰ ਪਾਇਆ। ਸਤਿਗੁਰੂ ਜੀ ਸਿੱਖਾਂ ਦੇ ਨਾਮ ਰਕਮ ਧਰ ਲਵਾਇਆ। ਜੇ ਗੁਰੂ ਕੇ ਨਾ ਲੈਂਦੇ ਤਾਂ ਕੀਮਤ ਬੋਲੀ ਤੇ ਚੜ੍ਹ ਸਿੱਖ ਆਪੋ ਵਿਚ ਉਜੜਦੇ ਸੀ ਤੇ ਤਦੋਂ ਦੂਜੇ ਜ਼ਿਲੇ ਦਾ ਖਰੀਦ ਭੀ ਨਾ ਸਕਦਾ ਸੀ। ਸਿੱਖਾਂ ਰਲ ਕੇ ਕਿਹਾ ਸੀ, ਸੱਚੇ ਪਾਤਸ਼ਾਹ ਤੁਸੀਂ ਲਵੋ। ਇਹ ਸਾਰਾ ਹਾਲ ਮੈਂ ਅਗੇ ਜਾ ਕੇ ਉਸ ਮੁਰੱਬੇ ਦੀ ਅਲਾਟ ਦੇ ਆਉਣ ਸਮੇਂ ਲਿਖਾਂਗਾ ਕਿ ਸਿੱਖ ਕਿਹੜਾ ਕੀਤੇ ਬਚਨ ਤੇ ਕਾਇਮ ਰਿਹਾ ਤੇ ਕਿਹੜਾ ਉਹ ਜ਼ਮੀਨ ਲੈ ਬਚਨੋਂ, ਧਰਮੋਂ, ਸਿੱਖੀਓਂ ਹੀ ਰਹਿ ਗਿਆ। ਪਰ ਢੱਟੀਆਂ ਦੇ ਸਿੱਖ ਸ਼ਰਧਾਲੂ ਭੀ ਕਈ ਮਨ ਵਿਚ ਗਿਲਾਨ ਤੇ ਕੰਮ ਨਿਹਚਾ ਕਰ ਵੇਲੇ ਨਾਲ ਨਾ ਨਿਕਲੇ ਸੀ। ਭਾਵੇਂ ਮੁਰੱਬੇ ਭੀ ਲਏ ਸੀ ਪਰ ਡੇਰੇ ਨਾ ਪੁਟਦੇ ਸੀ। ਅਗੇ ਦੇ ਤ੍ਰਠੇ ਹੋਏ। ਤੇ ਭਾਵੇਂ ਸ਼ੇਰ ਆਇਆ, ਸ਼ੇਰ ਆਇਆ ਆਖਣ ਵਾਲੇ ਭੀ ਕਹਾਵਤ ਵਾਂਗੂੰ ਭਾਣਾ ਆਹ ਲੈ ਤੇ ਕੱਛ ਨਾ ਚੁਕੀ ਜਾਣ ਵਾਲਾ ਵਰਤਿਆ ਤੇ ਸਿੱਖ ਕੁਝ ਧੋਖਾ ਖਾ ਗਏ। ਇਨ੍ਹਾਂ ਵਿਚ ਸੰਤ ਮੰਗਲ ਸਿੰਘ ਜੀ ਢੱਟੀਆਂ ਵਾਲੇ ਭੀ ਸੀ। ਸਤਿਗੁਰੂ ਜੀ ਭਾਵੇਂ ਢੱਟੀਆਂ ਵਿਚ ਬਹਿ ਕੇ ਕਹਿ ਆਏ ਸੀ ਤੇ ਇਹਨਾਂ ਏਧਰ ਮੁਰੱਬੇ ਭੀ ਲਏ ਹੋਏ ਸੀ।

## ਸੰਤ ਮੰਗਲ ਸਿੰਘ ਢੱਟੀਆਂ

ਸਤਿਗੁਰੂ ਜੀ ਭੈਣੀ ਸਾਹਿਬ ਨੂੰ ਜਾਂਦੇ ਰਾਤੋਂ ਰਾਤ ਕੋਟਕਪੂਰੇ ਤੋਂ ਮੁਕਤਸਰ ਨੂੰ ਪੁਛਦੇ ਜਾਂਦੇ ਕਾਰ ਖਲ੍ਹਾਰ ਜੋ ਗੱਡਾ ਅਗੋਂ ਮਿਲਦਾ। ਸੰਤ ਮੰਗਲ ਸਿੰਘ ਜੀ ਦਾ ਗੱਡਾ ਮਿਲਿਆ।

ਸੰਤ ਜੀ ਤੇ ਸੰਤਾਂ ਦੀ ਨੂੰਹ ਪ੍ਰੀਤਮ ਕੌਰ, ਘਰੋਂ ਮਾਈ ਹਰਨਾਮ ਕੌਰ ਸਤਿਗੁਰੂ ਜੀ ਦੀ ਚਰਨੀਂ ਲਗ ਬਹੁਤ ਹੀ ਰੋਈਆਂ। ਸਤਿਗੁਰੂ ਜੀ ਧਰਵਾਸ ਦੇ ਕਿਹਾ, ਮੈਂ ਰੇਡੀਓ ਤੋਂ ਸੁਣਿਆ ਸੀ ਕਿ ਲਾਇਲਪੁਰ ਦਾ ਕਾਫਲਾ ਚੋਖਾ ਗੱਡੇ ਤੇ ਪੈਦਲਾਂ ਦਾ ਪਾਕਿਸਤਾਨ ਦੀ ਹਦੋਂ ਪਾਰ ਹੋ ਗਿਆ ਹੈ ਤਾਂ ਹੀ ਰਾਤ ਟੁਰਿਆ ਹਾਂ ਕਿ ਦਿਨੇ ਮਾਂਦਾ ਸਿੱਖ ਪਸ਼ੂ ਥਕੇਵਾਂ ਲਾਂਹਦਾ ਏ। ਤੇ ਪਠੇ ਖਵਾਉਂਦਾ ਏ, ਰਾਤੋ ਰਾਤ ਹੀ ਟੁਰਦੇ ਹਨ। ਪਰ ਤੁਸੀਂ ਦੱਸੋ ਤੁਹਾਨੂੰ ਔਖ ਤੇ ਨਹੀਂ ਹੋਇਆ ? ਸੰਤ ਜੀ ਦੱਸਿਆ, ਮੇਰਾ ਮਨ ਕੁਝ ਆਪਣੇ ਵਲੋਂ ਵੇਖ ਤੇ ਡੋਲਦਾ ਸੀ ਪਰ ਤੁਹਾਡੇ ਸੁਭਾ ਵਲੋਂ ਭਰੋਸਾ ਚਿੱਤ ਨੂੰ ਕਾਇਮ ਕਰਦਾ ਸੀ। 'ਰੋਸ ਕਰੇ ਪ੍ਰਭ ਬਖਸ ਨਾ ਮੇਟੇ' ਦੀ ਆਸ ਮੈਨੂੰ ਡੋਲਣ ਨਹੀਂ ਦਿੱਤਾ। ਪ੍ਰੀਤਮ ਕੌਰ ਕਿਹਾ, ਮੈਨੂੰ ਪਿੰਡ ਭੀ ਤੇ ਰਾਹੇ ਭੀ ਦਰਸ਼ਨ ਹੁੰਦਾ ਰਿਹਾ ਹੈ ਤੇ ਕਹਿੰਦੇ ਭੀ ਰਹੇ ਹੋ ਤੁਸੀਂ ਡੋਲੋ ਨਾ। ਪਰ ਫੇਰ ਭੀ ਡਰ ਹੀ ਆਉਂਦਾ ਰਿਹਾ ਹੈ। ਮਾਤਾ ਹਰਨਾਮ ਕੌਰ ਕਿਹਾ, ਮੈਨੂੰ ਤੇ ਪਰਤੀਤ ਸੀ। ਸੰਤ ਜੀ ਨੂੰ ਸਤਿਗੁਰੂ ਜੀ ਛਡਿਆ ਹੀ ਸਾਡੀ ਰੱਖਿਆ ਲਈ ਹੈ ਨਹੀਂ ਤੇ ਕਹਿ ਕੇ ਨਾਲ ਨਾ ਲੈ ਜਾਂਦੇ। ਇਸ ਪਰਿਵਾਰ ਦੇ ਜੀਅ ਹੁਣ ਜੀਵਨ ਨਗਰ ਹਨ। ਕੁਝ ਚੜ੍ਹ ਗਏ ਹਨ। ਹੋਰ ਹਾਲ ਸਮੇਂ ਸਿਰ ਆਵੇਗਾ।

ਸਤਿਗੁਰੂ ਰਾਮ ਸਿੰਘ ਜੀ ਦੇ ਘਰ ਪੰਥ ਵਿਚ ਭਾਵੇਂ ਕਿਸੇ ਕਰਨੀ ਉੱਚੀ ਦਾ ਤਾਂ ਓੜਾ ਨਹੀਂ ਪਰ ਸੰਤ ਮੰਗਲ ਸਿੰਘ ਜੀ ਦਾ ਘਰ ਭੀ ਸਿੱਖੀ ਤੇ ਸੇਵਾ ਸ਼ਰਧਾ ਵਲੋਂ ਨਮੂਨਾ ਸੀ। ਨੂੰਹਾਂ ਬਾਪੂ ਜੀ ਕਰਕੇ ਸੰਤ ਜੀ ਨੂੰ ਬੁਲਾਉਂਦੀਆਂ ਤੇ ਧੀਆਂ ਵਾਂਗੂ ਐਸੇ ਖੁਲਾਸੇ ਮੁਖ ਮਨ ਸੇਵਾ ਕਰਦੀਆਂ ਕਿ ਕੋਈ ਸਿੰਞਾਣ ਹੀ ਨਹੀਂ ਸੀ ਸਕਦਾ ਥੋੜ੍ਹੇ ਕੀਤੇ ਕਿ ਬੀਬੀ ਧੀ ਹੈ ਕਿ ਨੂੰਹ ਹੈ। ਇਤਬਾਰ, ਸ਼ਰਧਾ, ਐਸਾ ਸੀ ਸਿੱਖਾਂ ਤੇ। ਏਕ ਸਮੇਂ ਸ: ਕੇਹਰ ਸਿੰਘ ਜੀ ਰਾਖ ਵਾਲੇ ਸੰਤ ਜੀ ਨੂੰ ਸਤਿਗੁਰੂ ਜੀ ਦੇ ਭੇਜੇ ਮੁਰੱਬੇ ਤੇ ਹੀ ਜਾ ਮਿਲੇ। ਘਰ ਜੰਦਰੇ ਵਜੇ ਸੀ। ਤੇ ਸਤਿਗੁਰੂ ਜੀ ਲਈ ਖੇਸ ਵਿਛਾਣਾ ਸੀ ਮੰਜਾ ਡਾਹ। ਬੀਬੀ ਪ੍ਰੀਤਮ ਕੌਰ ਸੰਤਾ ਦੀ ਨੂੰਹ ਨੇ ਕੁੰਜੀ ਸਰਦਾਰ ਜੀ ਨੂੰ ਬੂਹੇ ਤੇ ਸੰਦੂਖ ਦੀ ਦੇ ਕਿਹਾ, 'ਤੁਸੀਂ ਦੌੜ ਕੇ ਖੇਸ ਕੱਢ ਵਿਛਾਓ।' ਸਰਦਾਰ ਜੀ ਸੰਦੂਖ ਦਾ ਬੂਹਾ ਲਾਹਿਆ ਖੇਸ ਦੇ ਤਲੇ ਬਹੁਤ ਨੋਟ ਤੇ ਟੂੰਬਾਂ ਭੀ ਪਈਆਂ ਸੀ। ਸੰਤ ਜੀ ਦੇ ਮਾਤਾ ਹਰਨਾਮ ਕੌਰ ਜੀ ਦੇ ਆਇਆਂ ਸਰਦਾਰ ਜੀ ਕਿਹਾ, ਤੁਸੀਂ ਇਸ ਤਰ੍ਹਾਂ ਨਾ ਕੀਤਾ ਕਰੋ, ਮਤ ਕਿਸੇ ਦਾ ਮਨ ਬਦਲੇ। ਤੁਹਾਡਾ ਧਨ ਤੇ ਸ਼ਰਧਾ ਜਾਏ ਤੇ ਉਹਦਾ ਧਰਮ ਜਾਏ। ਤਾਂ ਸੰਤ ਜੀ ਕਿਹਾ, ਸਰਦਾਰ ਜੀ, ਸ਼ਰਧਾ ਰਹੀ ਤਾਂ ਸਭ ਕੁਝ ਰਿਹਾ। ਸਾਥੋਂ ਸਿੱਖਾਂ ਨਾਲ ਇਸ ਤਰ੍ਹਾਂ ਤੇ ਨਹੀਂ ਵਰਤੀਦਾ ਨਾਲੇ ਸਨੇਹ ਜਨਾਈਏ ਨਾਲੇ ਵਿਸਾਹ ਨਾ ਖਾਈਏ।

## ਸੰਤ ਕਪੂਰ ਸਿੰਘ ਡੁਘਰੀ

ਕਪੂਰ ਸਿੰਘ ਸੁਨਿਆਰਾ ਡੁਘਰੀ ਜ਼ਿਲਾ ਸਿਆਲਕੋਟ ਦਾ ਹਲਚਲ ਪਈ ਸਮੇਂ ਕੁਵੇਲੇ ਘਰੋਂ ਜੀਅ ਲੈ ਨਿਕਲਿਆ। ਰਾਹੋਂ ਖੁੰਝਾ ਤਾਂ ਅਰਦਾਸਾ ਕੀਤੋ ਸੂ, ਹੇ ਸੱਚੇ ਪਾਤਸ਼ਾਹ

ਕੇਂਪ ਦਾ ਰਾਹ ਲੱਭੇ। ਸਤਿਗੁਰੂ ਜੀ ਦਾ ਦਰਸ਼ਨ ਹੋਇਆ ਤੇ ਬਚਨ ਹੋਇਆ, ਕੈਂਪ ਨੂੰ ਆਹ ਰਾਹ ਏ। ਕਪੂਰ ਸਿੰਘ ਕਿਹਾ, ਆਪ ਏਥੇ ਕਿਵੇਂ ਆਏ ਹੋ? ਤਾਂ ਉੱਤਰ ਦਿਤੋ ਨੇ, ਆਪੇ ਅਰਦਾਸ ਤੂੰ ਕੀਤੀ ਹੈ ਰਸਤਾ ਦੱਸੋ। ਕਲਾਸ ਵਾਲੇ ਕੈਂਪ ਵਿਚ ਅਪੜ ਕੁਝ ਦਿਨ ਰਹਿ ਟੁਰੇ। ਡੇਰੇ ਬਾਬੇ ਨਾਨਕ ਕੋਲ ਫਿਰ ਰਾਹੋਂ ਖੁੰਝ ਗਏ ਤੇ ਅਰਦਾਸ ਕੀਤੀ, ਸੱਚੇ ਪਾਤਸ਼ਾਹ, ਸਾਨੂੰ ਰਸਤਾ ਤੇ ਹੱਦ ਲਭੇ। ਅਗੋਂ ਮਿਲਟਰੀ ਦੇ ਸਿਪਾਹੀ ਮਿਲੇ ਤੇ ਉਨ੍ਹਾਂ ਕਿਹਾ, ਕੂਕਿਓ, ਇਕ ਸੁਫੈਦ ਬਾਣੇ ਵਾਲੇ ਮਹਾਂਪੁਰਖ ਸਾਨੂੰ ਕਿਹਾ ਹੈ ਤੁਸੀਂ ਉਸ ਸਿੱਖ ਪਰਿਵਾਰ ਨੂੰ ਰਾਹ ਦੱਸੋ ਤੇ ਨਾਲੇ ਦੱਸੋ ਕਿ ਹੁਣ ਹੱਦ ਹਿੰਦੁਸਤਾਨ ਦੀ ਵਿਚ ਆ ਪੁਜੇ ਹੋ। ਕਪੂਰ ਸਿੰਘ ਸਭ ਪਰਿਵਾਰ ਲੈ ਫਗਵਾੜੇ ਟਿਕਿਆ। ਦਾਤਣਾਂ ਵੇਚ ਗੁਜ਼ਾਰਾ ਕਰਦਾ ਹੈ। ਲੋਕ ਆਜੜੀ ਡਾਂਗਰੀ ਇਸ ਨੂੰ ਦੱਸਦੇ, ਅੱਜ ਫਲਾਣੇ ਪਾਸੇ ਕਿਕਰਾਂ ਦੀਆਂ ਛਮਕਾਂ ਕੱਟੀਆਂ ਪਈਆਂ ਹਨ। ਸਤਿਗੁਰੂ ਪਰਤਾਪ ਸਿੰਘ ਜੀ ਜੀਵਨ ਨਗਰ ਵਿਦਿਆਲੇ ਵਿਚ ਲਿਆ ਮਾਸਟਰ ਲਾਏ। ਪੁੱਤਰ ਸੰਤ ਜੀ ਦੇ ਹੁਣ ਚੰਡੀਗੜ੍ਹ ਪੜ੍ਹ ਨੌਕਰੀ ਤੇ ਲਗੇ ਹਨ ਤੇ ਪਰਿਵਾਰ ਸੁਖੀ ਹੈ ਤੇ ਆਪ ਸੰਤ ਜੀ ਓਸੇ ਸਵਾਦ ਵਿਚ ਸੁਥਰਾ ਸੁਖ ਮਾਣ ਰਹੇ ਹਨ।

## ਲੰਗਰ ਕਿਵੇਂ ਚਲਦਾ ਹੈ

ਸਤਿਗੁਰੂ ਜੀ ਭੈਣੀ ਸਾਹਿਬ ਬਹੁਤ ਸੰਗਤ ਜੁੜੀ ਦੇਖ ਕਿਹਾ, ਅੰਨ ਜਮ੍ਹਾਂ ਦਾ ਕੀ ਹਾਲ ਹੈ? ਸਿੱਖਾਂ ਕਿਹਾ, ਟੋਟਾ ਹੀ ਏ। ਤਾਂ ਕਿਹੋ ਨੇ, ਜਿਸ ਰਾਮ ਦਾ ਲੰਗਰ ਹੈ ਤੇ ਇਹ ਆਏ ਪ੍ਰਾਹੁਣੇ ਜਿਸ ਦੇ ਹਨ, ਉਹ ਆਪੇ ਫਿਕਰ ਕਰੇਗਾ। ਦੂਜੇ ਦਿਨ ਸਾਨ੍ਹੇਵਾਲ ਦੇ ਟੇਸ਼ਨ ਤੋਂ ਕੁਲੀ ਆਇਆ ਕਿ ਆਪ ਦੇ ਲੰਗਰ ਜੋਗ ਦੋ ਗੱਡੀਆਂ ਕਣਕ ਦੀਆਂ ਕਿਸੇ ਸੇਵਕ ਪਾਕਿਸਤਾਨੋਂ ਭੇਜੀਆਂ ਹਨ। ਸਿੱਖ ਗੱਡੇ ਲੈ ਗਏ। ਇਕ ਗੱਡੀ ਦੀ ਕਣਕ ਭਿੱਜ ਗਈ ਹੋਈ ਸੀ ਕੁਝ ਬਰਸਾਤ ਕਰ, ਸੋ ਭੀ ਲਿਆ ਸੁਕਾਈ। ਸਭ ਕੰਮ ਆਈ। ਮੋਗੇ ਦੇ ਸਟੇਸ਼ਨ ਤੇ ਇਕ ਮੁਸਲਮਾਨ ਬਾਬੂ ਸੀ ਜੋ ਸਿੱਖਾਂ ਨਾਮਧਾਰੀਆਂ ਨੂੰ ਹੱਥ ਜੋੜ ਮਿਲਦਾ ਤੇ ਕਹਿੰਦਾ, ਗੁਰੂ ਕਿਓ ਸਿੱਖੋ, ਤੁਸੀਂ ਵੇਲੇ ਨਾਲ ਤੂੜੀ ਦਾਣੇ ਗੁਰੂ ਕੇ ਲਿਆਇਆ ਕਰੋ। ਮੈਨੂੰ ਛੇਈਂ ਮਹੀਨੀਂ ਮੌਕਾ ਮਿਲਦਾ ਏ ਸੇਵਾ ਕਰਨ ਦਾ। ਮੈਨੂੰ ਤੇ ਉਸ ਮੱਕਿਓਂ ਨੇੜੇ ਭੈਣੀ ਸਾਹਿਬ ਹੀ ਮੱਕਾ ਮਦੀਨਾ ਜਾਪਦਾ ਏ। ਸਿੱਖਾਂ ਸਾਹਨੇਵਾਲੋਂ ਕਣਕ ਦੀਆਂ ਦੋ ਗੱਡੀਆਂ ਦੀ ਬਿਲਟੀ ਆਉਣ ਤੋਂ ਹਿਸਾਬ ਲਾਇਆ ਕਿ ਐਸੇ ਕਿਸੇ ਸ਼ਰਧਾਲੂ ਨੇ ਹੀ ਇਹ ਭੈਣੀ ਸਾਹਿਬ ਭੇਜੀ ਹੈ ਕਣਕ। ਭਾਵੇਂ ਤਾਂ ਓਧਰ ਉਗਰਾਹੀ ਰਹਿ ਗਈ ਗੁਰੂ ਕੀ ਗੁਜਰਾਂ ਵਾਲੇ ਸ਼ੇਖੂਪੁਰੇ ਆਦਿ ਗੁਰਦੁਆਰਿਆਂ ਵਿਚੋਂ ਓਵੇਂ ਦੇ ਹੱਥ ਆਈ ਹੋਵੇ। ਹਿੰਦੁਸਤਾਨ ਤੇ ਪਾਕਿਸਤਾਨ ਦੇ ਕੈਦੀਆਂ ਦਾ ਵਟਾਂਦਰਾ ਭੀ ਇਨ੍ਹੀਂ ਦਿਨੀਂ ਹੋਇਆ ਤੇ ਕਸ਼ਮੀਰ ਦੇ ਰਾਜੇ ਨੇ ਮੁਸਲਮਾਨਾਂ ਤੋਂ ਭੈ ਖਾ ਭਾਰਤ ਦੀ ਸ਼ਰਨ ਲਈ। ਤੇ ਜਵਾਹਰ ਲਾਲ ਜੀ ਨੇ ਗਾਂਧੀ ਜੀ ਤੋਂ ਆਗਿਆ ਲੈ ਸਿੱਖਾਂ, ਪਟਿਆਲਾ ਨਾਭਾ ਆਦਿ

ਦੀਆਂ ਫੌਜਾਂ ਭੇਜ ਕਸ਼ਮੀਰ ਸ੍ਰੀ ਨਗਰ, ਗੁਲ ਮਰਗ ਆਦਿ ਕੁਝ ਇਲਾਕਾ ਮੁਸਲਮਾਨਾਂ ਨੂੰ ਮਾਰ ਪਿਛੇ ਭਜਾ ਵਾਪਸ ਲਿਆ। ਪਾਕਿਸਤਾਨ ਤੇ ਹਿੰਦੁਸਤਾਨ ਦੋਵੇਂ ਕਸ਼ਮੀਰ ਤੋਂ ਖਿੱਚੋਤਾਣ ਕਰਦੇ ਹਨ।

ਸਤਿਗੁਰੂ ਜੀ ੨੬ ਮੱਘਰ ਜਗਮਲੇਰੇ ਦਰਸ਼ਨ ਦਿੱਤੇ। ਤੇ ਪੁਰਾਣੇ ਸਮੇਂ ਤੇ ਸਾਧਾਂ ਦੇ ਗੁਰੂ ਕੇ ਬਚਨ ਕਰਦਿਆਂ ਕਿਹਾ, ਹੁਣ ਤੇ ਅਸੀਂ ਕੁਝ ਭੀ ਨਹੀਂ ਕਰਦੇ, ਗੁਰੂ ਹਰੀ ਸਿੰਘ ਜੀ ਰਾਤ ਸੁਤੀਂ ਲੋਕੀਂ ਬਾਹਰ ਨਿਕਲ ਜਾਂਦੇ ਸੀ ਤੇ ਜਾਗਣ ਤੋਂ ਪਹਿਲਾਂ ਆ ਸਾਧਾਂ ਨੂੰ ਜਗਾਂਦੇ ਸੀ ਇਸ਼ਨਾਨ ਲਈ ਤੇ ੨੦ ਮਾਲਾ ਪੱਕੀਆਂ ਭਜਨ ਦੀਆਂ ਰੋਜ਼ ਫੇਰਦੇ ਸੀ। ਗੁਰੂ ਜੀ ਲਾਂਗਰੀਆਂ ਨੂੰ ਕਹਿੰਦੇ ਸੀ, ਤੁਸੀਂ ਸੰਗਤ ਦੀ ਸੇਵਾ ਕਰਦੇ ਹੋ ਤੇ ਮੈਂ ਤੁਹਾਡੇ ਥਾਂ ਦੀਆਂ ਭਜਨ ਦੀਆਂ ਮਾਲਾ ਆਪਣੇ ਨੇਮ ਨਾਲੋਂ ਵਾਧੂ ਫੇਰਦਾ ਹਾਂ।

ਸਤਿਗੁਰੂ ਜੀ ਚੁਚਾਲ ਰੂੰ ਪਿੰਜਣੀ ਮਸ਼ੀਨ ਲਾ ਸਿਆਲ ਜੋਗ ਰਜਾਈਆਂ ਕਪੜੇ ਰੂੰ ਆਦਿ ਦੀਆਂ ਭਰਾ ਸਿੱਖਾਂ ਵਿਚ ਵੰਡੀਆਂ। ਗਊਆਂ ਮੱਝਾਂ ਤੇ ਘੋੜਿਆਂ ਲਈ ਸਰਦਾਰ ਸਾਹਿਬ ਸਿੰਘ ਮਾਨਾਂਵਾਲੀਏ ਦੀ ਨਿਗਰਾਨੀ ਵਿਚ ਕੋਠੇ ਤੇ ਅਸਤਬਲ ਪੁਆਏ। ਸਿੱਖਾਂ ਦੇ ਸੁਭਾ ਮੰਦੇ ਹੁੰਦੇ ਵੇਖ ਸੁਣ ਹੁਕਮ ਕਰਦੇ ਸਭ ਹਵਨ, ਵਰਨੀਆਂ ਪਾਠ, ਤੇ ਧਰਮ ਦੀ ਕਿਰਤ ਕਰ ਇਸ ਨਿਰਦਈ ਧਰਤੀ ਦੀ ਪ੍ਰਵਿਰਤੀ ਹੀ ਬਦਲ ਦਿਓ। ਸਤਿਗੁਰੂ ਜੀ ਹਾਸ ਬਿਲਾਸ ਭੀ ਸਿੱਖਾਂ ਨਾਲ ਕਰਦੇ ਤੇ ਵੈਰਾਗ ਭਰੇ ਬੋਲ ਰਾਗ ਭੀ ਪੜ੍ਹਦੇ। ਕਾਂਗਰਸ ਲੋੜ ਵੇਲੇ ਤੇ ਸਿੱਖਾਂ ਦੇ ਨਾਲ ਹਿੱਤ ਕਰਦੀ ਸੀ। ਕਸ਼ਮੀਰ ਆਦਿ ਦੇ ਝੇੜੇ ਸਮੇਂ, ਪਰ ਹੁਣ ਕੁਝ ਉਪਰਲੇ ਤੇ ਹੱਛੇ ਹਨ, ਹੇਠਲੇ ਤਬਕੇ ਦੇ ਜੋ ਜੇਲ੍ਹਾਂ ਵਿਚੋਂ ਨਿਕਲ ਕੁਰਸੀਆਂ ਉਤੇ ਬਹਿ ਗਏ ਹਨ, ਉਨ੍ਹਾਂ ਨੂੰ ਬੀਤੇ ਦਿਨ ਯਾਦ ਹੀ ਨਹੀਂ ਰਹਿ ਗਏ। ਸਗੋਂ ਸਿੱਖਾਂ ਨਾਲ ਫਰਕ ਵਰਤਦੇ ਹਨ। ਨਾਮਧਾਰੀਆਂ ਨੂੰ ਤੇ ਸਤਿਗੁਰੂ ਜੀ ਦੇ ਆਸਰੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਦੁਪਹਿਰੇ ਘੰਟਾ ਨਾਮ ਸਿਮਰਨ, ਰਾਤ ਹਲੇ ਦਾ ਕੀਰਤਨ ਤੇ ਸਤਿਗੁਰੂ ਜੀ ਦਾ ਖੁਲ੍ਹਾ ਦਰਸ਼ਨ ਪ੍ਰਾਪਤ ਹੈ। ਕਿਸੇ ਦੀ ਮੁਹਤਾਜੀ ਨਹੀਂ, ਸਭ ਸੁਖੀ ਹਨ। ਕਿਸੇ ਸਿਆਸਤ ਰਾਜਨੀਤੀ ਵਲ ਰੁਕ ਹੀ ਨਹੀਂ, ਧਰਮ ਦੀ ਕਿਰਤ ਤੇ ਧਰਮ ਦੀ ਹੀ ਬਿਰਤ ਦਾ ਰੁਝਾਨ ਰਖਦੇ ਹਨ। ਹੋਰ ਸਿੱਖ ਦੁਖੀ ਹਨ ਜੋ ਰਾਜਨੀਤੀ ਲੋੜਦੇ ਹਨ। ਇਕ ਦਿਨ ਸਤਿਗੁਰੂ ਜੀ ਬਚਨ ਕੀਤਾ, ਰਾਜਨੀਤੀ ਵਿਚ ਸਾਂਤਕੀ ਸੁਖ ਨਹੀਂ ਰਹਿ ਸਕਦਾ। ਧਰਮ ਨੂੰ ਧੱਕਾ ਵਜਦਾ ਹੈ।

## ਬ੍ਰਹਮਗਿਆਨੀ ਫੌਜਾ ਸਿੰਘ

ਸੂਬਾ ਵਰਿਆਮ ਸਿੰਘ ਜੀ ਤੇ ਸੰਤ ਆਲਾ ਸਿੰਘ ਜੀ, ਸੰਤ ਘਸੀਟਾ ਸਿੰਘ ਜੀ, ਕੰਧਾਰਾ ਸਿੰਘ ਜੀ ਆਦਿਕਾਂ ਦਾ ਡੇਰਾ ਜਗਮਲੇਰੇ ਲਗ ਚੁਕਾ ਸੀ। ਹੋਰ ਭੀ ਖਰੀਦੀ ਜ਼ਮੀਨ ਵਾਲੇ ਸ਼ਰਧਾਲੂ ਸਿੰਘ ਆਮ ਸਤਿਗੁਰੂ ਜੀ ਜਗਮਲੇਰੇ ਹੀ ਟਿਕਾਏ ਸੀ। ਸੂਬਾ ਜੀ ਦੇ ਸੇਵਕ

ਬਾਬਾ ਫੌਜਾ ਸਿੰਘ ਜੀ ੨੫ ਪੋਹ ਚੜ੍ਹਾਈ ਕਰ ਗਏ। ਸੂਬਾ ਜੀ ੨੬ ਨੂੰ ਚੂਚਾਲ ਜਾ ਸਤਿਗੁਰੂ ਜੀ ਪਾਸ ਅਰਜ ਕੀਤੀ, ਸੁਣਿਆ ਹੈ ਆਪ ਨੇ ਮੁਕਤਸਰ ਮਾਘੀ ਤੇ ਚਲੇ ਜਾਣਾ ਹੈ। ਫੌਜਾ ਸਿੰਘ ਜੀ ਦੇ ਭੋਗ ਦੀ ਕਿਵੇਂ ਕਰੀਏ? ਸਤਿਗੁਰੂ ਜੀ ਕਿਹਾ, ਪਾਠ ਕਈਆਂ ਸਾਧਾਂ ਪਾਸ ਕੀਤੇ ਹੋਣਗੇ, ਦਿਨਾਂ ਦੀ ਵਿਚਾਰ ਦੀ ਲੋੜ ਨਹੀਂ, ਪਰਸੋਂ ਭੋਗ ਪਾਵੋ। ੨੮ ਪੋਹ ਨੂੰ ਸਤਿਗੁਰੂ ਜੀ ਸੂਬਾ ਜੀ ਦੇ ਡੇਰੇ ਦਰਸ਼ਨ ਦਿਤੇ। ਪੰਜ ਪਾਠਾਂ ਦੇ ਭੋਗ ਸੂਬਾ ਜੀ ਪਵਾਏ ਤੇ ਸਤਿਗੁਰੂ ਜੀ ਕਿਹਾ, ਸੱਦ ਦਾ ਪਾਠ ਇਕ ਵਾਰੀ ਕਰਨਾ। ਇਹਨਾਂ ਬਾਬਾ ਫੌਜਾ ਸਿੰਘ ਜੀ ਦਾ ਜਨਮ ਰਾਜੇ ਗੁਜਰਾਂਵਾਲੇ ਦੇ ਜ਼ਿਲੇ ਪਰਜਾਪਤਾਂ ਦੇ ਘਰ ਦਾ ਸੀ ਤੇ ਸਤਿਗੁਰੂ ਜੀ ਇਨ੍ਹਾਂ ਨੂੰ ਮੇਲਿਆਂ ਤੇ ਕੋਠੀ ਭੀ ਹੱਟੀ ਦੀ ਸੇਵਾ ਤੇ ਬਹੁਤ ਲਾਇਆ ਕਰਦੇ ਸੀ। ਸਾਂਤਕੀ ਤੇ ਇਕ ਰਸੀ ਸਾਧੂ ਜਾਣ। ਸੰਤ ਹਾਕਮ ਸਿੰਘ ਜੀ ਫੌਜਾ ਸਿੰਘ ਜੀ ਨੂੰ ਬ੍ਰਹਮ ਗਿਆਨੀ ਕਿਹਾ ਕਰਦੇ ਸੀ। ਮੈਂ ਵੇਖਿਆ ਸੀ ਇਹ ਫੌਜਾ ਸਿੰਘ ਜੀ ਭੁਲ ਹੋ ਗਈ ਮੰਨ ਕਿਹਾ ਕਰਦੇ ਸੀ ਕੀ ਕਰਾਂ, ਮੈਥੋਂ ਭੁਲ ਹੋ ਹੀ ਜਾਂਦੀ ਹੈ।

## ਸੰਤੋਖੀ ਤੇ ਕਮ-ਸਵਾਲ ਸਿੱਖ

ਸਤਿਗੁਰੂ ਜੀ ਮਾਘੀ ਤੇ ਮੁਕਤਸਰ ਦਰਸ਼ਨ ਦਿੱਤੇ ਤੇ ਮਾਲਵੇ ਦਾ ਦੌਰਾ ਅਰੰਭਿਆ। ਦੌਰੇ ਵਿਚੋਂ ਮੇਹਰ ਸਿੰਘ ਜਥੇਦਾਰ ਸਿਆੜ੍ਹ ਦੇ ਨੂੰ ਚੂਚਾਲ ਭੇਜਿਆ ਕਿ ਤੂੰ ਪਤਾ ਕਰ ਕੇ ਆ ਸਿੱਖਾਂ ਨੂੰ ਕੋਈ ਥੁੜ ਤੇ ਨਹੀਂ। ਮੇਹਰ ਸਿੰਘ ਦੱਸਿਆ ਦੂਲੇ ਵਾਲੇ ਨਿੱਕਾ ਸਿੰਘ ਸਤਿਗੁਰੂ ਜੀ ਪਾਸ ਲਡੂਆਂ ਦਾ ਲੰਗਰ ਕਰਨ ਦੀ ਅਰਜ਼ ਕੀਤੀ। ਤਾਂ ਸਤਿਗੁਰੂ ਜੀ ਕਿਹਾ, ਸਾਡੇ ਸਿੱਖ ਓਧਰ ਕਈ ਦਾਲ ਪ੍ਰਸ਼ਾਦੇ ਤੇ ਬਸਤਰਾਂ ਤੋਂ ਭੀ ਥੁੜੇ ਹਨ, ਤੂੰ ਮਾਇਆ ਉਤਨੀ ਦੇ ਦੇਹ, ਤੇਰੇ ਵਲੋਂ ਲਡੂਆਂ ਦਾ ਲੰਗਰ ਹੋਇਆ। ਨਿੱਕਾ ਸਿੰਘ ਸਤਿਬਚਨ ਕਰ ਪਦਾਰਥ ਭੇਟ ਕੀਤਾ। ਚੂਚਾਲ ਜਗਮਲੇਰੇ ਆਦਿ ਦੀ ਸੰਗਤ ਸੁਣਿਆ ਤਾਂ ਧੰਨ ਸਤਿਗੁਰੂ ਧੰਨ ਸਤਿਗੁਰੂ ਕਹਿ ਗੁਰਬਾਣੀ ਦੀਆਂ ਤੁਕਾਂ —

ਊਡੇ ਊਡਿ ਆਵੈ ਸੈ ਕੋਸਾ, ਤਿਸੁ ਪਾਛੈ ਬਚਰੇ ਛਰਿਆ।
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ।
ਤੇ ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ।
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ।
ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ।

ਪੜ੍ਹ ਕਿਹਾ, ਅਸੀਂ ਉਨ੍ਹਾਂ ਦੀ ਇਸ ਸਿਮਰਤੀ ਦੇ ਆਸਰੇ ਹੀ ਏਧਰ ਸੁਖੀ ਵਸ ਰਹੇ ਹਾਂ। ਮੇਹਰ ਸਿੰਘ ਜੀ ਦਸਿਆ, ਸਤਿਗੁਰੂ ਜੀ ਏਧਰ ਦੇ ਸਿੱਖਾਂ ਦੀ ਸਿਫਤ ਭੀ ਓਧਰ ਦੌਰੇ ਵਿਚ

ਕਰਦੇ ਹਨ ਤੇ ਕਹਿੰਦੇ ਹਨ ਕਈ ਬੜੇ ਸੰਤੋਖੀ ਤੇ ਕਮ-ਸਵਾਲ ਹਨ।

ਦੁੱਲੇ ਵਾਲੇ ਹੀ ਕੇਹਰ ਸਿੰਘ ਜੀ ਦੱਸਿਆ, ਇਕ ਸਿੰਘ ਨੇ ਸਤਿਗੁਰਾਂ ਪਾਸ ਅਰਜ਼ ਕੀਤੀ ਜਿਨ੍ਹਾਂ ਸੰਤੋਖੀ ਤੇ ਕਮ-ਸਵਾਲ ਸਿੱਖਾਂ ਦੀ ਆਪ ਨੇ ਸਿਫਤ ਕੀਤੀ ਹੈ, ਉਹ ਕੌਣ ਕੌਣ ਤੇ ਕਿੱਥੇ ਹਨ? ਉਨ੍ਹਾਂ ਦਾ ਦਰਸ਼ਨ ਅਸੀਂ ਭੀ ਕਰੀਏ। ਸਤਿਗੁਰੂ ਜੀ ਕਿਹਾ, ਬੇਹੰਗਮ ਤਾਂ ਸੰਤ ਤੇਜਾ ਸਿੰਘ ਜੀ ਹਨ, ਜਗਮਲੇਰੇ। ਸਮਸੇ ਵਾਲੇ। ਜੋ ਸਮੇਤ ਸਾਥੀਆਂ ਰਾਤ ਬੈਠ ਬੰਦਗੀ ਕਰ ਗੁਜ਼ਾਰਦੇ ਹਨ। ਕਪੜੇ ਦਿੱਤਿਆਂ ਭੀ ਸੰਤ ਆਲਾ ਸਿੰਘ ਜੀ ਦੇ ਨਹੀਂ ਲੈਂਦੇ। ਕਹਿੰਦੇ ਹਨ, ਹੋਰ ਥੁੜਿਆਂ ਨੂੰ ਦਿਓ, ਗ੍ਰਿਸਤੀਆਂ ਮਾੜਿਆਂ ਨੂੰ। ਸਾਡਾ ਛੜਿਆਂ ਦਾ ਤੇ ਕੰਮ ਹੀ ਰਾਤ ਜਾਗਣਾ ਤੇ ਬੰਦਗੀ ਕਰਨੀ ਹੈ। ਨਿੱਘ ਲੇਫਾਂ ਦਾ ਮਤੇ ਸਾਨੂੰ ਗਾਫਲ ਕਰੇ। ਤੇ ਕਮ-ਸਵਾਲ ਤਰਨ ਸਿੰਘ ਗ੍ਰਿਸਤੀ ਦੇ ਆਪ ਮੰਜੇ ਤੇ ਬਸਤਰ ਵੰਡਦਾ ਹੈ। ਪਰ ਘਰ ਹਿੰਦੂ ਚਕੌਂ ਆਂਦੀ ਇਕੋ ਸੋਤ ਸੂ ਜੋ ਮਾਤਾ ਬਿਰਧ ਨੂੰ ਮੰਜੇ ਤੇ ਵਿਛਾ ਦੇ ਆਪ ਦੋਵੇਂ ਜੀਅ ਪੁੱਤਰਾਂ ਧੀਆਂ ਸਮੇਤ ਧਰਤੀ ਤੇ ਲੇਟ, ਜੁੜ, ਰਾਤ ਗੁਜ਼ਾਰਦੇ ਹਨ। ਮੈਂ ਕਿਤੋਂ ਸੁਣ ਉਸ ਦੇ ਘਰ ਰਜਾਈ ਤਲਾਈ ਭੇਜੀ। ਉਸ ਦੇ ਘਰੋਂ ਕਿਹਾ, ਮਤੇ ਵਹਿਮੀ ਕੁਝ ਕਹਵੇ। ਮੈਂ ਕਿਹਾ, ਮੇਰੇ ਦਿੱਤੇ ਤੇ ਤੈਨੂੰ ਉਹ ਕੁਝ ਨਹੀਂ ਕਹੇਗਾ। ਤਾਂ ਉਸ ਅੰਦਰ ਲੈ ਧਰੇ। ਮੈਂ ਇਹ ਆਪਣੀ ਸਿਫਤ ਜੋ ਸਤਿਗੁਰੂ ਜੀ ਮਾਲਵੇ ਵਿਚ ਕੀਤੀ ਸੀ, ਮੇਹਰ ਸਿੰਘ ਜੀ ਤੋਂ ਸੁਣ ਸੰਤ ਆਲਾ ਸਿੰਘ ਜੀ ਕੋਲ ਜਾ ਝੁਰਿਆ। ਤੇ ਗੁਰੂ ਅਰਜਨ ਦੇਵ ਜੀ ਦੇ ਭਿਖਾਰੀ ਸਿੱਖ ਵਾਂਗੂੰ ਜੇ ਕੋਈ ਸਿੱਖ ਮੈਨੂੰ ਵੇਖਣ ਪਰਖਣ ਆਇਆ ਤਾਂ ਬਹੁਤ ਘਾਟ ਹੋਵੇਗੀ। ਸੰਤ ਆਲਾ ਸਿੰਘ ਜੀ ਮੈਨੂੰ ਕਿਹਾ, ਤਰਨ ਸਿੰਘਾ, ਤੈਨੂੰ ਫਿਕਰ ਕਾਹਦਾ ਏ? ਜਿਸ ਤੇਰੀ ਸਿਫਤ ਕੀਤੀ ਏ, ਉਸੇ ਸਤਿਗੁਰੂ ਨੂੰ ਤੇਰੀ ਪੱਤ ਦਾ ਫਿਕਰ ਏ। ਤੂੰ ਤਾਂ ਫਿਕਰ ਕਰੇਂ ਜੇ ਤੂੰ ਆਪ ਕਿਹਾ ਹੋਵੇ, ਮੈਂ ਐਸਾ ਹਾਂ। ਮੈਂ ਸੱਚ ਬੱਗੇ ਤੇ ਕਾਲਾ ਲਿਖਦਾ ਹਾਂ। ਠੀਕ ਇਹੋ ਜਿਹੀਆਂ ਸਿਫਤਾਂ ਸੰਤੋਖ ਭਰੀਆਂ ਤੇ ਹਿੱਤ ਇਤਫਾਕ ਭਰੀਆਂ ਵਰਤਦੀਆਂ ਸੀ। ਸੰਤਾਂ ਸਿੱਖਾਂ ਕਈਆਂ ਵਿਚ।

ਮੈਨੂੰ ਮੇਹਰ ਸਿੰਘ ਜੀ ਜਥੇਦਾਰ ਪੁਛਿਆ, ਤੂੰ ਮੁਖਤਿਆਰ ਹੋ ਕੇ ਸੰਤੋਖ ਵਿਚ ਕਿਵੇਂ ਰਹਿਨਾ ਏਂ? ਮੈਂ ਅਰਜ਼ ਕੀਤੀ, ਜਦ ਸਤਿਗੁਰੂ ਜੀ ਮੈਨੂੰ ਕੱਠੇ ਤੇ ਵਸਤਾਂ ਸਾਂਭਣ ਤੇ ਵੰਡਣ ਤੇ ਸੰਤ ਘਸੀਟਾ ਸਿੰਘ ਜੀ ਦੇ ਨਾਲ ਕੀਤਾ ਸੀ, ਮੈਨੂੰ ਮੱਤ ਦਿੱਤੀ ਸੀ ਤੂੰ, ਚਲੇ ਚਲਣਹਾਰ ਵਿਚਾਰਾ ਲੇਇ ਮਨੋ। ਵਾਕ ਨੂੰ ਚੇਤੇ ਵਿਚ ਰਖਣਾ ਹੈ। ਮੈਂ ਲਿਖਣ ਸਮੇਂ ਆਪਣੇ ਜਵਾਈ ਪ੍ਰੀਤਮ ਸਿੰਘ ਤ੍ਰਿਘੜੀ ਵਾਲੇ ਤੇ ਸੰਤ ਘਸੀਟਾ ਸਿੰਘ ਜੀ ਦੇ ਜਵਾਈ ਪੂਰਨ ਸਿੰਘ ਠੱਟੇ ਮਾਣਕ ਵਾਲੇ ਦਾ ਮੰਜੇ ਤੇ ਸਬਾਬ ਇਕੱਠਾ ਕੀਤਾ, ਸਾਰਾ ਲਿਖ ਵਖਾਇਆ। ਤਾਂ ਸੰਤ ਘਸੀਟਾ ਸਿੰਘ ਜੀ ਮੈਨੂੰ ਅਡਰਿਆਂ ਕਰ ਕਿਹਾ, ਤਰਨ ਸਿੰਘਾ, ਮੈਂ ਤੇਰੇ ਤੇ ਖੁਸ਼ ਭੀ ਬੜਾ ਹੋਇਆਂ ਅੰਦਰੋਂ ਤੇ ਨਰਾਜ਼ ਭੀ ਹੋਇਆ ਹਾਂ। ਮੈਂ ਕਿਹਾ ਕਿਵੇਂ? ਤੁਸੀਂ ਮੈਨੂੰ ਜ਼ਰੂਰ ਹੀ ਤਿਵੇਂ ਦੱਸੋ ਜਿਵੇਂ ਖੁਸ਼ ਤੇ ਨਰਾਜ਼ ਹੋਏ ਹੋ? ਮੈਂ ਆਪ ਤੋਂ ਆਪਣੀ ਪਰਖ ਸੁਣ ਕੁਝ ਗੁਣ ਲਵਾਂਗਾ। ਸੰਤ ਜੀ ਕਿਹਾ, ਖੁਸ਼ ਤੇ ਏਦੋਂ ਹੋਇਆਂ ਕਿ ਤੂੰ ਪਹਿਲੋਂ ਆਪਣੇ ਜਵਾਈ ਦਾ ਲਿਹਾਜ਼ ਨਹੀਂ ਕੀਤਾ ਤੇ ਫੇਰ

ਮੇਰੇ ਦਾ। ਇਹ ਧਰਮ, ਹੱਕ ਤੇ ਇਨਸਾਫ ਕੀਤਾ ਈ। ਨਰਾਜ਼ ਏਦੂੰ ਕਿ ਬਿਪਤ ਕਾਲ ਸੀ, ਕੁਝ ਕੁੜੀਆਂ ਪਾਰੋਂ ਹੀ ਰਿਆਇਤ ਕਰਦੋਂ ਤੇ ਫੇਰ ਕਿਹੋ ਨੇ ਮੈਨੂੰ ਤੇਰੇ ਤੋਂ ਡਰ ਲਗਦਾ ਰਹੇਗਾ। ਤੂੰ ਜੇ ਏਸੇ ਸੁਭਾਅ ਵਾਲਾ ਰਿਹੋਂ। ਕਿਉਂਕਿ ਮੈਂ ਵੱਡੀ ਚੌਧਰ ਮੁਖਤਾਰੀ ਵਿਚ ਪਿਆ ਹੋਇਆ ਹਾਂ। ਤੇ ਚੌਧਰ ਵਿਚ ਘਾਚਰ ਮੀਚਰ ਹੁੰਦਾ ਈ ਰਹਿੰਦਾ ਏ।

ਇਹ ਮਾਘੀ ਤੋਂ ਪਹਿਲਾਂ ਲਿਖਣਾ ਸੀ, ਪਰ ਮੈਂ ਭੁਲਣਹਾਰ ਜੂ ਹੋਇਆ।

## ਸ. ਈਸ਼ਰ ਸਿੰਘ ਮਝੈਲ

ਸਤਿਗੁਰੂ ਜੀ ਪਾਸ ੨੭ ਪੋਹ ਚੁਚਾਲ ਈਸ਼ਰ ਸਿੰਘ ਮਝੈਲ ਵਜ਼ੀਰ ਪੰਜਾਬ ਆਇਆ। ਕਾਲੀ ਦਸਤਾਰ ਸੀ। ਰਾਤ ਰਿਹਾ, ਸਵੇਰੇ* ਸ੍ਰੀ ਸਤਿਗੁਰੂ ਜੀ ਘੋੜੇ, ਮੱਝਾਂ, ਗਊਆਂ ਵਖਾਈਆਂ ਤੇ ਲੰਗਰ, ਖੂਹ, ਵਰਨੀ, ਝੁੱਗੀਆਂ ਵਿਚ ਭਜਨਾਨੰਦੀ ਸਾਧ ਟਿਕੇ ਦਿਖਾਏ। ਤੇ ਬਲਰਾਜ ਸਿੰਘ ਨੇ ਕਾਗਤ ਮੁਰੱਬਿਆਂ ਦੀ ਆਮਦਨ ਖਰਚ ਦੇ ਦਿਖਾਏ ਜੋ ਸਾਂਝੀ ਰਕਮ ਵਿਚੋਂ ਲੰਗਰ ਤੇ ਕਪੜੇ ਤੇ ਆਇਆ, ਲੱਖ ਦੇ ਕਰੀਬ ਸੀ। ਈਸ਼ਰ ਸਿੰਘ ਅਸਚਰਜ ਹੋਇਆ ਕਿ ਇਤਨਾ ਨਾਮਧਾਰੀ ਪੰਥ ਦਾ ਪਿਆਰ ਤੇ ਇਤਬਾਰ ਆਪੋ ਵਿਚ ਏ। ਰਕਮ ਦਿੱਤੀ ਦੀ ਰਸੀਦ ਨਹੀਂ ਕਿਸੇ ਲਈ ਤੇ ਅੰਨ ਵਰਤਦਾ ਵੰਡੀਦਾ ਏ। ਕਪੜਾ ਆਦਿ ਬਿਨ ਵਾਪਸ ਲੈਣ ਦੇ ਸਿੱਖਾਂ ਨੂੰ ਦਿੱਤਾ ਜਾਂਦਾ ਏ। ੨੮ ਪੋਹ ਨੂੰ ਜਗਮਲੇਰੇ ਈਸ਼ਰ ਸਿੰਘ ਮਝੈਲ ਨੂੰ ਨਾਲ ਲੈ ਸਤਿਗੁਰੂ ਜੀ ਦਰਸ਼ਨ ਦਿੱਤੇ। ਸੂਬਾ ਵਰਿਆਮ ਸਿੰਘ ਤੇ ਸੰਤ ਆਲਾ ਸਿੰਘ ਜੀ ਡੇਰੇ ਆਏ। ਸਾਧ ਸੰਗਤ ਸੁਣ ਆਈ। ਸਤਿਗੁਰੂ ਜੀ ਨੇ ਮਝੈਲ ਨੂੰ ਸਭ ਵਾਕਫੀ ਦਿਤੀ, ਜ਼ਿਮੀਂ ਲੈਣ ਤੇ ਸਿੱਖ ਵਸਾਣ ਦੀ। ਤੇ ਕਿਹਾ, ਏਸ ਨਗਰ ਤੇ ਚੁਚਾਲ ਵਿਚ ਖਾਸ ਖਾਸ ਸਿੱਖ ਵਸਾਣ ਦਾ ਮੇਰਾ ਖਿਆਲ ਹੈ। ਇਕ ਇਕ ਸਿੱਖ ਦੀ ਸਿਫਤ ਕਰ ਸੁਣਾਈ ਆਗੂਆਂ ਦੀ ਤੇ ਕਿਹਾ, ਇਹ ਸਿੱਖ ਜਿਵੇਂ ਖਾਲਸਾ ਰਾਜ ਦੇ ਉਸਰਈਏ ਹੋਏ ਹਨ, ਤਿਵੇਂ ਦੇ ਸਾਡੇ ਸਿੱਖ ਹਨ। ਘਸੀਟਾ ਸਿੰਘ ਜੀ ਦੀ ਬਾਬਤ ਕਿਹਾ, ਇਹ ਬਾਹਰ ਦੇ ਕੰਮ ਦਾ ਕਰਤਾ ਧਰਤਾ ਸੂਰਮਾ ਸੁਚੱਜਾ ਉਦਮੀ ਸਿਰਲੱਥ ਹੈ। ਇਸ ਦੇ ਵੱਡੇ ਬਾਬੇ ਰਿਖੀ ਸਿੰਘ ਨੇ ਬਦੇਸ਼ ਜਾ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕੀਤਾ ਸੀ। ਤੇ ਪਿਤਾ ਇਸ ਦੇ ਨੇ ਮੇਰਾ ਬਚਨ ਮੰਨ ਕੇ ਸ਼ਾਦੀਓਂ ਅੜੇ ਹੋਏ ਸਿੱਖ ਲਾਭ ਸਿੰਘ ਕੱਕੇ ਨੂੰ ਲੜਕੀ ਦਿੱਤੀ ਸੀ। ਕੰਧਾਰਾ ਸਿੰਘ ਦੇ ਦਾਦਾ ਜੀ ਦੀ ਸਿਫਤ ਕੀਤੀ, ਉਹ ਘੋੜੀ ਤੇ ਵਛੇਰੀ ਨੂੰ ਛਿੱਕਾ ਦੇ ਖੇਤ ਵਿਚ ਲਿਜਾਂਦਾ। ਕਿਸੇ ਨੂੰ ਵੰਗਾਰ ਕਦੇ ਨਾ ਪਾਂਦਾ ਸੀ ਭਾਵੇਂ ਆਪ ਵੱਡਾ ਆਦਮੀ ਸੀ ਤੇ ਪਿਤਾ ਇਸ ਦਾ ਏਤਨਾ ਉਦਾਰ ਹੁੰਦਾ ਸੀ ਕਿ ਉਗਰਾਹੀ ਸਿੱਖਾਂ ਦੇ ਥਾਂ ਪਾਸੋਂ ਪਾ ਦੇਂਦਾ

---

* ਸ. ਈਸ਼ਰ ਸਿੰਘ ਮਝੈਲ ਨੇ ਸਵੇਰੇ ਆਸਾ ਦੀ ਵਾਰ ਸੁਣਨ ਤੋਂ ਪਿਛੋਂ, ਸਤਿਗੁਰੂ ਜੀ ਨੂੰ ਕਿਹਾ : ਮਹਾਰਾਜ ਜੀ, ਆਸਾ ਦੀ ਵਾਰ ਦੇ ਕੀਰਤਨ ਦਾ ਜਿੰਨਾ ਆਨੰਦ ਅੱਜ ਆਇਆ ਹੈ, ਏਨਾ ਕਦੇ ਤੇ ਕਿਤੇ ਨਹੀਂ ਆਇਆ।

ਸੀ ਗੁਰੂ ਕੀ। ਇਕ ਹਜ਼ਾਰ ਘਰ ਜਮ੍ਹਾਂ ਰੱਖਦਾ ਸੀ। ਜਿਵੇਂ ਕਿਵੇਂ ਤੇ ਕੀ ਜਾਣੀਏ ਕਿਸੇ ਸੱਜਣ ਨੂੰ ਕੇਹੀ ਲੋੜ ਕੇਹੜੇ ਵੇਲੇ ਪਵੇ। ਤੇ ਟੱਪ ਪਾ ਰਾਹੀ ਪਾਲੀ ਲਈ ਲੱਸੀ ਜਲ ਪ੍ਰਸ਼ਾਦੇ ਦਾ ਪ੍ਰਬੰਧ ਰਖਦਾ ਸੀ। ਤੇ ਇਹ ਭੀ ਦਿਲੋਂ ਹੋ ਕੇ ਏਧਰ ਲਗਾ ਹੋਇਆ ਏ। ਪਰ ਜਰਾ ਆਪ-ਮੁਹਾਰਾ ਤੇ ਕਾਹਲਾ ਵਗਦਾ ਏ। ਬਿਕਰਮ ਸਿੰਘ ਦੇ ਪਿਤਾ ਦੀ ਸੋਭਾ ਕੀਤੀ ਕਿ ਇਸ ਦੇ ਪਿਤਾ ਨੂੰ ੧੯੭੭ ਸੰਮਤ ਵਿਚ ਸੁਹੇਵੇ ਸਾਹਿਬ ਪਾਠ ਕਰਦਿਆਂ ਸਤਿਗੁਰੂ ਰਾਮ ਸਿੰਘ ਜੀ ਟਿੱਬਿਆਂ ਵਿਚ ਦਰਸ਼ਨ ਭੀ ਦਿੱਤਾ ਤੇ ਦਰਸ਼ਨ ਵਿਚ ਰੁਝੇ ਦੇ ਥਾਂ ਅਖੰਡ ਪਾਠ ਦੀ ਰੋਲ ਭੀ ਲਾਈ ਸੀ। ਇਹ ਭੀ ਅਜੇ ਤੇ ਚੰਗਾ ਹੈ। ਅਰੂੜ ਸਿੰਘ ਨੁਸ਼ਹਿਰੇ ਵਾਲੇ ਨੂੰ ਅਗੇ ਕਰ ਕਿਹਾ, ਇਸ ਨੇ ਤੇ ਉਸ ਘੁਮਿਆਰ ਤੋਂ ਲੋਕਾਂ ਦਾ ਦਬਾ ਭਾਰ ਲਾਹ ਦਿਤਾ ਜਿਸ ਨੇ ਸਿੱਖੀ ਦੀ ਲਾਗ ਲਾਈ ਸੀ। ਪਰ ਇਸ ਦੇ ਨਗਰ ਦੇ ਵਿਰਸਾ ਸਿੰਘ ਨੇ ਉਸ ਸਿੱਖ ਨੂੰ ਆਪਣੀ ਜ਼ਮੀਨ ਵੇਚ ਜ਼ਿਮੀਂਦਾਰ ਬਣਾਇਆ ਹੈ। ਤੇ ਅਜੇ ਤੀਕ ਉਸ ਨੂੰ ਸਤ ਕਰ ਕੇ ਮੰਨਦਾ ਹੈ। ਕ੍ਰਿਸ਼ਨ ਸੁਦਾਮੇ ਦੀ ਮਿੱਤਰਤਾ ਤੋਂ ਮੇਰੇ ਅੰਦਰ ਉਸ ਵਿਰਸਾ ਸਿੰਘ ਦੀ ਗੱਲ ਦਾ ਵੱਧ ਦਰਜਾ ਹੈ। ਤਰਨ ਸਿੰਘ ਦੀ ਸਿਫਤ ਕੀਤੀ ਸਤਿਗੁਰੂ ਜੀ ਕਿ ਇਹ ਪੰਜ ਪੀੜੀਆ ਕੂਕਾ ਹੈ, ਇਸ ਦੇ ਪੜਦਾਦੇ ਦਾਦੇ ਦਾ ਭੀ ਨਾਮ ਅੰਗਰੇਜ਼ੀ ਕਾਗਜ਼ਾਂ ਵਿਚ ਲਿਖਿਆ ਹੈ ਤੇ ਇਸ ਦੇ ਪੁੱਤਰ ਵੀ ਅਗੋਂ ਪੱਕੇ ਕੂਕੇ ਨੇ। ਇਹ ਸਿੱਖ ਇਤਿਹਾਸ ਨੂੰ ਕਵੇਲੇ ਲਿਖੇ ਦੇ ਵਜੋਂ ਗਲਤੀਆਂ ਭਰਿਆ ਜਾਣ ਨਾਲੋ ਨਾਲ ਵਰਤਦੇ ਸਮੇਂ ਦੇ ਹਾਲ ਤੇ ਸਿੱਖਾਂ ਦੇ ਨੋਟ ਲਿਖਦਾ ਏ ਤੇ ਮੇਰੇ ਵਲੋਂ ਇਸ ਨੂੰ ਪੱਕੀ ਏ ਕਿ ਪੱਖ ਵਿਚ ਪੈ ਹੱਕ ਨੂੰ ਨਾ ਵੰਞਾਈਂ। ਇਹ ਕਵੀ ਭੀ ਹੈ ਤੇ ਲੇਖਕ ਭੀ ਹੈ। ਈਸ਼ਰ ਸਿੰਘ ਮਝੈਲ ੨੮ ਨੂੰ ਹੀ ਚਲਾ ਗਿਆ।

## ਜ਼ਿਕਰ ਗਾਂਧੀ ਜੀ ਦਾ

ਇਕ ਸਿੱਖ ਸਤਿਗੁਰੂ ਜੀ ਅਗੇ ਅਰਜ਼ ਕੀਤੀ ਕਿ ਆਪ ਨੇ ਇਕ ਦਿਨ ਕਸ਼ਮੀਰ ਬਾਰੇ ਤੇ ਮਹਾਤਮਾ ਗਾਂਧੀ ਬਾਰੇ ਬਚਨ ਕਰਦਿਆਂ ਕਿਹਾ ਸੀ, ਸਿਆਸਤ ਵਿਚ ਪਿਆਂ ਪੂਰਾ ਧਰਮੀ ਤੇ ਸੱਚਾ ਨਹੀਂ ਰਿਹਾ ਜਾਂਦਾ। ਮਹਾਤਮਾ ਗਾਂਧੀ ਤਾਂ ਸਿਆਸਤ ਵਿਚ ਪਏ ਭੀ ਧਰਮੀ ਤੇ ਸੱਚੇ ਹੀ ਮੰਨੇ ਜਾਂਦੇ ਹਨ। ਸਤਿਗੁਰੂ ਜੀ ਉੱਤਰ ਦਿੱਤਾ, ਗਾਂਧੀ ਜੀ ਅਹਿੰਸਕ ਮੱਤ ਰਖਦੇ ਹਨ, ਪਰ ਜਦ ਕਸ਼ਮੀਰ ਮੁਸਲਮਾਨ ਸਾਰੀ ਹੀ ਲੈ ਚਲੇ ਸੀ ਤਾਂ ਰਾਜਾ ਸਰਨੀ ਆ ਰੂਨਾ ਸੀ ਤਾਂ ਜਵਾਹਰ ਲਾਲ ਤੇ ਪਟੇਲ ਨੇ ਗਾਂਧੀ ਜੀ ਨੂੰ ਕਿਹਾ, ਹੁਣ ਦੱਸੋ ਪੁਰਾਣੇ ਪੰਡਤਾਂ ਵਾਂਗੂ ਹਿੰਸਾ ਆਪਣੀ ਰੱਖਿਆ ਲਈ ਭੀ ਨਹੀਂ ਜੇ ਕਰਨੀ। ਤੇ ਦੇਸ਼ ਗਵਾਣਾ ਜੇ ਕਿ ਡੱਕਾ ਲਾਉਣਾ ਜੇ। ਜੇ ਕਸ਼ਮੀਰ ਨਾ ਸਾਡੇ ਕੋਲ ਹੋਇਆ ਤਾਂ ਡਾਢਿਆ ਦੇ ਤਰਸ ਤੇ ਗ਼ੁਲਾਮ ਹੋ ਰਹਾਂਗੇ ਫੇਰ। ਤਾਂ ਗਾਂਧੀ ਜੀ ਨੂੰ ਕਹਿਣਾ ਪਿਆ ਸੀ, ਆਪਣੀ ਅਜ਼ਾਦੀ ਦੀ ਰੱਖਿਆ ਲਈ ਯਤਨ ਕਰੋ। ਪਾਣਨੀ ਮੁਨੀ ਵਾਂਗੂ ਚੁੱਪ ਕੀਤੇ ਨਾ ਸ਼ੇਰ ਤੋਂ ਮਰੋ। ਤੇ ਸੱਚਾ ਤੇ ਗਾਂਧੀ ਹੈ ਹੀ ਨਹੀਂ ਕਿਉਂਕਿ

ਮੇਰੇ ਨਾਲ ਖਾਨ ਅਬਦੁਲ ਗੁਫਾਰ ਖਾਨ ਸਰਹੱਦੀ ਗਾਂਧੀ ਤੇ ਮੌਲਾਨਾ ਅਬੁਲ ਕਲਾਮ ਅਜ਼ਾਦ ਜਿਹਾਂ ਦਾ ਭੀ ਸਨੇਹ ਹੈ। ਉਹ ਦੱਸਦੇ ਹਨ ਗਾਂਧੀ ਜਵਾਹਰ ਲਾਲ ਤੇ ਸਰਦਾਰ ਪਟੇਲ ਦੇ ਆਖੇ ਪੱਕੀ ਜ਼ਬਾਨ ਕੀਤੀ ਤੇ ਆਪਣੇ ਮਨ ਦੇ ਪੱਕੇ ਮਤੇ ਤੋਂ ਭੀ ਬਦਲ ਜਾਂਦਾ ਹੈ। ਇਸ ਵਾਸਤੇ ਜਿਸ ਸੁਖੀ ਤੇ ਧਰਮੀ ਰਹਿਣਾ ਹੋਵੇ, ਉਹ ਨਿਰਵਿਰਤੀ ਪੱਖ ਹੀ ਵਰਤੇ। ਪਰਵਿਰਤੀ ਵਿਚ ਲਹਾ ਚੜ੍ਹਾ ਕਰਨਾ ਹੀ ਪੈਂਦਾ ਹੈ ਤਾਂ ਪਾਸੋਂ ਸੂਬਾ ਹਰੀ ਸਿੰਘ ਜੀ ਮਲੋਕਿਆਂ ਵਾਲਿਆਂ ਨੇ ਕਿਹਾ, ਆਪ ਨੇ ਭੀ ਇਹ ਜ਼ਮੀਨ ਖਰੀਦ ਪਰਵਿਰਤੀ ਪੱਖ ਵਡਾ ਸਾਰਾ ਵਿਢ ਲਿਆ ਹੈ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਇਸ ਦਾ ਦੁੱਖ, ਮੈਨੂੰ ਜਾਪਦਾ ਏ, ਮੈਨੂੰ ਭੀ ਤੇ ਕਾਕਿਆਂ ਨੂੰ ਭੀ ਭੁਗਤਣਾ ਪਵੇਗਾ। ਪਰ ਮੈਨੂੰ ਕੋਈ ਖਾਸ ਅਫਸੋਸ ਨਹੀਂ, ਕਿਉਂਕਿ ਮੇਰੇ ਸਿੱਖ ਤਾਂ ਏਤਨੀ ਰਕਮ ਸਮੇਤ ਬਚ ਗਏ ਹੈਨ ਤੇ ਉਜੜੇ ਸਿੱਖਾਂ ਦੇ ਆ ਵੱਸਣ ਦਾ ਔਸਰਾ ਅਗਦੀਂ ਬਣ ਗਿਆ ਹੈ। ਪਰਉਪਕਾਰੀ ਨੂੰ ਭਰਤ ਮਾਰ ਭੀ ਸਹਿਣੀ ਹੀ ਪੈਂਦੀ ਹੈ ਤੇ ਮਹਾਂ ਪੁਰਖਾਂ ਦਾ ਵਾਕ ਹੈ: 'ਭਲਾ ਕਰਤ ਜੋ ਹੋਵੈ ਹਾਨ। ਤਊ ਨਾ ਛੋਡੀਏ ਭਲੇ ਕੀ ਬਾਣ।' ਮੈਂ ਸਭ ਕੁਝ ਸਿਰ ਤੇ ਸਹਾਂਗਾ ਪਰ ਸਿੱਖਾਂ ਦੀ ਅੰਸ਼ਾਂ ਨੂੰ ਤੇ ਯਾਦ ਰਹੇਗਾ ਤੇ ਮੈਂ ਕਹਾਂਗਾ, ਰੁੱਖੇ ਸੁਖ ਦੇ ਜਿਊਣ ਨਾਲੋਂ ਪਰਉਪਕਾਰ ਕਰਦਿਆਂ ਮਰਨਾ ਚੰਗਾ ਹੁੰਦਾ ਹੈ ਤੇ ਜੇ ਧਰਮ ਤੇ ਸੱਚ ਜਾਵੇ ਤਾਂ ਸਿਆਸਤ ਤੋਂ ਧਰਮੀ ਨੂੰ ਡਰਨਾ ਚੰਗਾ ਹੁੰਦਾ ਏ।

## ਗਾਂਧੀ ਤੇ ਅਹਿੰਸਾ

ਤਦੋਂ ਤੇ ਮੈਂ ਨਾਲੋ ਨਾਲ ਸਮੇਂ ਦੇ ਸਤਿਗੁਰੂ ਜੀ ਦੇ ਬਚਨਾਂ ਦੇ ਨੋਟ ਹੀ ਲੈਂਦਾ ਸਾਂ। ਪਰ ਜਦ ਹੁਣ ਮੈਂ ਕੁਝ ਪੁਸਤਕ ਛਪਵਾ ਚੁਕਾ ਹਾਂ ਤੇ ਹੋਰ ਕਈ ਪੁਸਤਕ ਪੜ੍ਹੇ ਹਨ, ਇਹ ਵੱਡਾ ਗ੍ਰੰਥ ਸਤਿਗੁਰੂ ਪਰਤਾਪ ਸਿੰਘ ਜੀ ਦਾ ਜੱਸ-ਜੀਵਨ ਲਿਖਣ ਸਮੇਂ ਮੈਨੂੰ ਜਾਪਿਆ ਏ ਗਾਂਧੀ ਜੀ ਠੀਕ ਹੀ ਸੱਚ ਤੇ ਨਹੀਂ ਰਹਿੰਦੇ ਸੀ। ਅਹਿੰਸਕ ਤੇ ਗਾਂਧੀ ਹੈ ਈ ਨਹੀਂ ਸੀ ਜਿਸ ਨੇ ਪਾਕਿਸਤਾਨ ਬਣਨਾ ਮੰਨਿਆ ਹੈ। ਤੇ ਕਸ਼ਮੀਰ ਵਿਚ ਮੁਸਲਮਾਨਾਂ ਨੂੰ ਮਾਰਨ ਦੀ ਛੁੱਟੀ ਦਿੱਤੀ। ਹੁਣ ਮੈਂ ਸਾਬਤ ਕਰਨਾ ਹੈ, ਗਾਂਧੀ ਝੂਠਾ ਭੀ ਸੀ। ਪਹਿਲਾਂ ਮੈਂ ਸਤਿ ਦੀ ਪ੍ਰਾਪਤੀ ਦੇ ਜਤਨ ਅਰਥਾਤ ਮੇਰੀ ਜੀਵਨ ਕਥਾ ਕ੍ਰਿਤ ਮਹਾਤਮਾ ਗਾਂਧੀ ਵਿਚੋਂ ਲਿਖ ਦਸਦਾ ਹਾਂ ਕਿ ਗਾਂਧੀ ਜੀ ਲਿਖਦੇ ਹਨ ਤੇ ਬਚਨ ਦੇ ਸੱਚੇ ਕਿੰਨੇ ਕੁ ਹਨ? ਮੌਲਾਨਾ ਅਬੁਲ ਕਲਾਮ ਆਜ਼ਾਦ ਦੀ ਵੀ "ਹਮਾਰੀ ਆਜ਼ਾਦੀ" ਵਿਚੋਂ ਆਸ ਹੈ ਪਾਠਕ ਜਨ ਮੇਰੇ ਥੋੜੇ ਲਿਖੇ ਤੋਂ ਬਹੁਤ ਸਾਰਾ ਸਾਰ ਪ੍ਰਾਪਤ ਕਰ ਸਕਣਗੇ।

"ਮੈਂ ਇਹ ਕਹਿ ਸਕਦਾ ਹਾਂ ਕਿ ਮਤਲਬ ਤੋਂ ਖਾਲੀ ਅੱਖਰ ਮੇਰੀ ਜ਼ਬਾਨ ਜਾਂ ਕਲਮ ਤੋਂ ਕਦੇ ਨਹੀਂ ਨਿਕਲਿਆ।" (ਪੰਨਾ ੭੯) "ਜਿਹੜਾ ਕੰਮ ਇਕ ਵੇਰ ਸ਼ੁਰੂ ਕਰ ਦਿਓ, ਉਹ ਅਧੂਰਾ ਨਾ ਛਡੋ। ਜਦ ਤੀਕ ਉਸ ਨੂੰ ਸੰਪੂਰਣ ਕਰਨਾ ਇਖਲਾਕੀ ਤੌਰ ਤੇ ਬੁਰਾ ਨਾ ਸਾਬਤ

ਹੋ ਜਾਵੇ ।" (ਪੰਨਾ ੩੧੪) "ਸੱਚ ਦੇ ਪੁਜਾਰੀ ਨੂੰ ਕੇਵਲ ਰਵਾਜ ਦੇ ਮਗਰ ਲਗ ਕੇ ਕੁਝ ਨਹੀਂ ਕਰਨਾ ਚਾਹੀਦਾ ।" (ਪੰਨਾ ੩੯੮) "ਪਰ ਮੈਂ ਅੰਤ ਨੂੰ ਇਸ ਨਾਵਾਜਬ ਵਤੀਰੇ ਦਾ ਪੱਖ ਕਰ ਹੀ ਲਿਆ । ਮੈਂ ਜਾਣਦਾ ਹਾਂ ਸੱਚ ਦੇ ਪੁਜਾਰੀ ਨੂੰ ਇਸ ਤਰ੍ਹਾਂ ਕਰਨਾ ਠੀਕ ਨਹੀਂ ।" (ਪੰਨਾ ੪੩੯) "ਮੇਰਾ ਜੀਵਨ ਅਜਿਹੇ ਅਸੂਲਾਂ ਅਨੁਸਾਰ ਚਲ ਰਿਹਾ ਹੈ ਜਿਨ੍ਹਾਂ ਵਾਸਤੇ ਓਪਰੇ ਜਾਂ ਬਾਹਰ ਦੇ ਹੁਕਮ ਦੀ ਲੋੜ ਨਹੀਂ । ਮੈਂ ਅਸੂਲ ਗਵਾ ਕੇ ਜਿਊਣਾ ਨਹੀਂ ਸੀ ਚਾਹੁੰਦਾ । ਮੈਂ ਆਪਣੀ ਬਾਬਤ ਇਹ ਅਸੂਲ ਕਿਉਂ ਛਡਦਾ ?" (ਪੰਨਾ ੫੧੩) "ਸੱਚ ਦੇ ਆਦਰਸ਼ ਲਈ ਇਹ ਜ਼ਰੂਰੀ ਹੈ ਕਿ ਜਿਹੜਾ ਪ੍ਰਣ ਇਕ ਵੇਰ ਧਾਰਨ ਕਰ ਲਿਆ ਜਾਵੇ, ਉਹਦੀ ਪੂਰੀ ਪੂਰੀ ਲਫ਼ਜ਼ੀ ਤੇ ਅੰਤਰੀਵ ਪਾਲਣਾ ਕਰਨੀ ਹੀ ਚਾਹੀਦੀ ਹੈ ।" (ਪੰਨਾ ੫੧੭) ਗਾਂਧੀ ਜੀ ਦੀ ਨਿਜੀ ਜੀਵਣੀ ਵਿਚੋਂ । ਭਾਣਾ - ਪਾਕ ਘਨੂਘਾਰਾ- ਮੌਲਾਨਾ ਆਜ਼ਾਦ ਬਿਆਨ ਖਾਸ - ਮੌਲਾਨਾ ਅਬੁਲ ਕਲਾਮ ਆਜ਼ਾਦ "ਹਮਾਰੀ ਆਜ਼ਾਦੀ" ਵਿਚ ਲਿਖਦੇ ਹਨ, "ਮੇਰੀ ਆਸ ਗਾਂਧੀ ਜੀ ਪਰ ਲਗੀ ਹੂਈ ਥੀ । ਵੋਹ ੩੧ ਮਾਰਚ ਦਿੱਲੀ ਆ ਹੀ ਗਏ, ਮੈਂ ਫੌਰਨ ਉਨ ਸੇ ਮਿਲਨੇ ਗਿਆ । ਪਹਿਲਾ ਜੁਮਲਾ ਜੋ ਉਨਹੋਂ ਨੇ ਮੁਝ ਸੇ ਕਹਾ, ਵੁਹ ਯੇਹ ਥਾ : "ਤਕਸੀਮ ਅਬ ਵਾਕਈ ਏਕ ਖਤਰਾ ਬਨ ਗਈ ਹੈ । ਵਲਭ ਭਾਈ ਔਰ ਜਵਾਹਰ ਲਾਲ ਨੇ ਤੋ ਸ਼ਾਇਦ ਹਥਿਆਰ ਡਾਲ ਦੀਏ ਹੈਂ । ਤੁਮਾਰਾ ਕਿਆ ਇਰਾਦਾ ਹੈ, ਤੁਮ ਭੀ ਬਦਲ ਗਏ ਹੋ ? ਯਾ ਤੁਮ ਮੇਰਾ ਸਾਥ ਦੋ ਗੇ ? ਮੌਲਾਨਾ ਲਿਖਦਾ ਹੈ, ਮੈਂ ਨੇ ਜਵਾਬ ਦੀਆ, "ਮੈਂ ਹਮੇਸ਼ਾ ਤਕਸੀਮ ਕੇ ਖਿਲਾਫ ਥਾ ਔਰ ਅਬ ਭੀ ਹੂੰ । ਮੈਂ ਤੋਂ ਕਹੂੰਗਾ ਕਿ ਤਕਸੀਮ ਕਾ ਜਿਤਨਾ ਸਖਤ ਮੁਖਾਲਫ ਮੈਂ ਆਜ ਹੂੰ, ਉਤਨਾ ਪਹਿਲੇ ਕਭੀ ਨਹੀਂ ਥਾ । ਮਗਰ ਮੈਂ ਇਸ ਬਾਤ ਸੇ ਪਰੇਸ਼ਾਨ ਹੂੰ ਕਿ ਜਵਾਹਰ ਲਾਲ ਔਰ ਸਰਦਾਰ ਪਟੇਲ ਨੇ ਹਾਰ ਮਾਨ ਲੀ ਹੈ ਜਾਂ ਜੈਸੇ ਆਪ ਨੇ ਫੁਰਮਾਇਆ ਹਥਿਆਰ ਡਾਲ ਦੀਏ ਹੈਂ । ਅਬ ਜੋ ਉਮੀਦ ਹੈ ਵੋਹ ਆਪ ਸੇ ਹੀ ਹੈ । ਅਗਰ ਆਪ ਨੇ ਇਸਤਕਲਾਲ ਕੇ ਸਾਥ ਤਕਸੀਮ ਕੀ ਮੁਖਾਲਫਤ ਕੀ ਤੋ ਹਮ ਅਬ ਭੀ ਬਚ ਸਕਤੇ ਹੈਂ । ਲੇਕਿਨ ਆਪ ਭੀ ਦਬ ਗਏ ਤੋ ਮੁਝੇ ਡਰ ਹੈ ਹਿੰਦੁਸਤਾਨ ਤਬਾਹ ਹੋ ਜਾਏਗਾ । ਗਾਂਧੀ ਜੀ ਨੇ ਕਹਾ, ਯੇਹ ਭੀ ਕੋਈ ਪੂਛਨੇ ਕੀ ਬਾਤ ਹੈ । ਅਗਰ ਕਾਂਗਰਸ ਤਕਸੀਮ ਕੋ ਤਸਲੀਮ ਕਰੇਗੀ ਤੋਂ ਵੋਹ ਸਿਰਫ ਮੇਰੀ ਲਾਸ਼ ਕੋ ਰੌਂਦ ਕਰ ਹੀ ਕਰੇਗੀ । ਜਬ ਤਕ ਮੇਰੇ ਜਿਸਮ ਮੇਂ ਜਾਨ ਹੈ, ਮੈਂ ਤਕਸੀਮ ਪਰ ਕਭੀ ਰਾਜ਼ੀ ਨਾ ਹੂੰਗਾ । ਔਰ ਅਗਰ ਮੇਰਾ ਬਸ ਚਲਾ ਤੋ ਕਾਂਗਰਸ ਕੋ ਭੀ ਰਾਜ਼ੀ ਨਹੀਂ ਹੋਨੇ ਦੂੰਗਾ ।" ਮੌਲਾਨਾ ਜੀ ਲਿਖਦੇ ਹਨ, "ਮੈਂ ਔਰ ਗਾਂਧੀ ਜੀ ਇਸੀ ਰੋਜ਼ ਬਾਅਦ ਮੇਂ ਲਾਰਡ ਮੌਂਟ ਬੈਟਨ ਸੇ ਮਿਲੇ । ਦੂਸਰੇ ਦਿਨ ਫਿਰ ਉਨ ਕੀ ਮੁਲਾਕਾਤ ਹੂਈ । ਦੋ ਅਪ੍ਰੈਲ ਕੋ ਵੋਹ ਫਿਰ ਏਕ ਬਾਰ ਮਿਲੇ । ਪਹਿਲੀ ਮੁਲਾਕਾਤ ਸੇ ਵਾਪਸੀ ਕੇ ਫੌਰਨ ਬਾਅਦ ਸਰਦਾਰ ਪਟੇਲ ਗਾਂਧੀ ਜੀ ਕੇ ਪਾਸ ਆਏ ਔਰ ਦੋ ਘੰਟੇ ਸੇ ਜ਼ਿਆਦਾ ਗੁਫਤਗੂ ਕਰਤੇ ਰਹੇ । ਮੁਝੇ ਕੁਛ ਇਲਮ ਨਹੀਂ ਉਨ ਦੋਨੋਂ ਮੇਂ ਕਿਆ ਬਾਤੇਂ ਹੂਈਂ । ਲੇਕਨ ਮੈਂ ਜਬ ਇਸ ਕੇ ਬਾਅਦ ਅਲੱਗ ਗਾਂਧੀ ਜੀ ਸੇ ਮਿਲਾ ਤੋਂ ਮੁਝੇ ਆਪਣੀ ਜ਼ਿੰਦਗੀ ਕਾ ਸਭ ਸੇ ਬੜਾ ਸਦਮਾ ਪਹੁੰਚਾ ।

ਮੈਂਨੇ ਦੇਖਾ ਕਿ ਗਾਂਧੀ ਜੀ ਭੀ ਬਦਲ ਗਏ ਹੈਂ, ਉਸ ਸੇ ਜ਼ਿਆਦਾ ਹੈਰਾਨੀ ਔਰ ਦੁਖ ਮੁਝ ਕੋ ਉਸ ਬਾਤ ਸੇ ਹੂਆ ਕਿ ਅਬ ਵੋਹ ਭੀ ਵੋਹੀ ਦਲੀਲੇਂ ਪੇਸ਼ ਕਰਨੇ ਲਗੇ ਥੇ ਜੋ ਮੈਂ ਸਰਦਾਰ ਪਟੇਲ ਕੀ ਜ਼ਬਾਨ ਸੇ ਸੁਨ ਚੁਕਾ ਥਾ। ਤਕਰੀਬਨ ਦੋ ਘੰਟੇ ਤਕ ਮੈਂ ਉਨ ਕੀ ਮਿੰਨਤ ਸੁਮਾਜਤ ਕਰਤਾ ਰਹਾ ਲੇਕਿਨ ਉਸ ਦਾ ਕੋਈ ਅਸਰ ਨਾ ਹੂਆ। ਮੌਲਾਨਾ ਜੀ ਲਿਖਦੇ ਹਨ, ਆਖਰ ਮੈਂ ਨਾਉਮੀਦ ਹੋ ਕਰ ਕਹਾ, ਅਗਰ ਆਪ ਕਾ ਯਹੀ ਨਜ਼ਰੀਆ ਹੈ ਤੋ ਮੁਝੇ ਹਿੰਦੁਸਤਾਨ ਕੋ ਅਜ਼ਾਬ ਸੇ ਬਚਾਨੇ ਕੀ ਕੋਈ ਉਮੀਦ ਨਜ਼ਰ ਨਹੀਂ ਆਤੀ। ਗਾਂਧੀ ਜੀ ਨੇ ਮੇਰੀ ਬਾਤ ਕਾ ਕੋਈ ਜਵਾਬ ਨਾ ਦੀਆ। ਲੇਕਿਨ ਉਨਹੋਂਨੇ ਯੇਹ ਕਹਾ ਕਿ ਮੈਂ ਯੇਹ ਤਜਵੀਜ਼ ਕਰ ਚੁਕਾ ਹੂੰ। ਮੈਂ ਸੋਚ ਰਹਾ ਥਾ ਕਿ ਗਾਂਧੀ ਜੀ ਨੇ ਆਪਣੀ ਰਾਏ ਇਤਨੀ ਜਲਦੀ ਕੈਸੇ ਬਦਲ ਦੀ? ਮੇਰਾ ਖਿਆਲ ਹੈ ਕਿ ਸਰਦਾਰ ਪਟੇਲ ਕੇ ਅਸਰ ਕਾ ਨਤੀਜਾ ਥਾ।"—'ਹੁਮਾਰੀ ਅਜ਼ਾਦੀ' (ਪੰਨਾ ੩੭੫ ਤੋਂ ੩੭੭)

ਮੌਲਾਨਾ ਜੀ ਲਿਖਦੇ ਹਨ, "ਮੈਂ ਨੇ ਜਵਾਹਰ ਲਾਲ ਕੋ ਅਗਾਹ ਕੀਆ ਕਿ ਅਗਰ ਹਮ ਮੁਲਕ ਕੀ ਤਕਸੀਮ ਪਰ ਰਾਜ਼ੀ ਹੋ ਗਏ ਤੋ ਆਨੇ ਵਾਲੀ ਨਸਲੇਂ ਹਮੇਂ ਕਭੀ ਮੁਆਫ ਨਹੀਂ ਕਰੇਂਗੀ। ਔਰ ਯੇਹ ਕਹਾ ਜਾਏਗਾ ਕਿ ਹਿੰਦੁਸਤਾਨ ਕੋ ਤਕਸੀਮ ਕਰਨੇ ਕੀ ਜ਼ਿਮੇਵਾਰੀ ਜਿਤਨੀ ਲੀਗ ਪਰ ਥੀ, ਉਤਨੀ ਹੀ ਕਾਂਗਰਸ ਪਰ ਭੀ ਥੀ।" (ਪੰਨਾ ੩੭੯)

ਮੇਰਾ ਇਹ ਲੰਮੇ ਹਵਾਲੇ ਦੇਣ ਤੋਂ ਭਾਵ ਹੈ ਕਿ ਹਿੰਦੂਆਂ ਦੀ ਜਮਾਤ ਵਲਭ ਭਾਈ ਪਟੇਲ, ਜਵਾਹਰ ਲਾਲ ਤੇ ਗਾਂਧੀ ਨੇ ਲੀਗੀਆਂ ਵਾਂਗੂ ਹੀ ਸਿੱਖਾਂ, ਮੁਸਲਮਾਨਾਂ, ਪਾਰਸੀਆਂ ਆਦਿ ਸਭ ਨੂੰ ਆਪਣੇ ਮਾਤਹਿਤ ਰਖਣ ਲਈ ਇਹ ਤਕਸੀਮ ਹਿੰਦੁਸਤਾਨ ਦੀ ਕੀਤੀ ਹੈ ਜਿਸ ਦਾ ਹੁਣ ਅਸੀਂ ਸਭ ਫਲ ਭੁਗਤ ਰਹੇ ਹਾਂ। ਇਹੋ ਹੀ ਦਸਮ ਜੀ ਕਿਹਾ ਸੀ, 'ਬਾਦ ਫਰੰਗੀ ਕਮਾਲ ਜਾਣ ਕੇ ਹੀਜ ਕਰੇਂਗੇ ਰਾਜ। ਭਾਰਤ ਕਤਲ ਕਰਾਏਂਗੇ, ਆਪਣੇ ਹਿੱਤ ਕੇ ਕਾਜ।' ਇਹੋ ਸਾਰ ਸਤਿਗੁਰੂ ਪਰਤਾਪ ਸਿੰਘ ਜੀ ਕਹਿੰਦੇ ਸੀ—"ਜਿੰਨੇ ਕਸੂਰੀ ਲੀਗੀ ਹਨ, ਭਾਰਤ ਦੇ ਟੋਟੇ ਕਰਨ ਦੇ, ਕਤਲੇ-ਆਮ ਦੇ ਉਤਨੇ ਹੀ ਗਾਂਧੀ ਜੀ ਹਨ।" ਸਗੋਂ ਗਾਂਧੀ ਜੀ ਬਹੁਤੇ ਹੁਨ। ਕਿਉਂਕਿ ਉਹ ਹੋਰ ਮੰਦਾ ਕੀਤਾ ਮੰਨਦੇ ਹਨ। ਇਹ ਗਾਂਧੀ ਸਾਹਿਬ ਮੁਕਰਦੇ ਹਨ ਝੂਠੇ ਘੂਠੇ।

## ਮਾਲਵੇ ਦਾ ਦੌਰਾ

ਮਾਲਵੇ ਦੇ ਦੌਰੇ ਸਤਿਗੁਰੂ ਜੀ ਦੋ ਮਾਘ ਬਰੂਵਾਲੇ ਸੰਤ ਸਿੰਘ ਵਲ ੩ ਨੂੰ ਸੰਗਤ, ਰੋਡੀ ਭੇਜ ਆਪ ਭੈਣੀ ਸਾਹਿਬੋਂ ਹੋ ੪-੫ ਰੋਡੀ ਮੇਲੇ ਤੇ ਦਰਸ਼ਨ ਦਿੱਤੇ। ਸੂਬਾ ਇੰਦਰ ਸਿੰਘ ਜੀ ਤੇ ਸੰਗਤ ਨੇ ਰਲ ਮੇਲਾ ਕੀਤਾ ਸੀ। 6 ਮਾਘ ਬਾਜੇ ਸੰਤ ਸਿੰਘ ਵਲ ੭-੮ ਭਗਤੇ ਮੁਖਤਾਰ ਸਿੰਘ, ਸੇਵਾ ਸਿੰਘ, ਸਰਵਣ ਸਿੰਘ ਆਦਿ ਵਲ। ੯-੧੦ ਕੋਠੇ, ਸੱਜਣ ਸਿੰਘ ਲਾਲ

ਸਿੰਘ ਵਲ, ੧੧ ਗੁਮਟੀ ਅਜੀਤ ਸਿੰਘ ਵਲ ਡੇਰਾ ਸੀ ਤੇ ਸੰਗਤ ਨਾਲ ਰਲ ਇਸੇ ਉਦਮ ਕੀਤਾ ਸੀ। ੧੨ ਮਾਘ ਭਾਈ ਰੂਪੇ ਜਿਊਣ ਸਿੰਘ ਤੇ ਜੋਤਸ਼ੀ ਕੁੰਦਨ ਸਿੰਘ ਪੰਡਿਤ ਵਲ। ੧੩ ਦੁਲੇ ਵਾਲੇ ਨਿੱਕਾ ਸਿੰਘ ਵਲ, ਇਸ ਨੇ ਹੀ ਲੱਡੂਆਂ ਵਾਲੇ ਲੰਗਰ ਦੀ ਅਰਜ ਕੀਤੀ ਸੀ ਜੋ ਵਾਰਤਾ ਮੈਂ ਲਿਖ ਆਇਆ ਹਾਂ। ੧੪ ਮਹੰਤ ਪ੍ਰਤਾਪ ਸਿੰਘ ਤੇ ਬੋਘ ਸਿੰਘ ਵਲ, ਸੈਦੋ, ੧੫ ਮਧੇ, ੧੬ ਘੋਟੇ, ਗੁਰਦਿਆਲ ਸਿੰਘ ਵਲ, ੧੭ ਧੂੜ ਕੋਟ, ਕ੍ਰਿਪਾਲ ਸਿੰਘ ਵਲ, ਤੇ ਉਜਾਗਰ ਸਿੰਘ ਵਲ, ੧੮ ਤਖਤੂਪੁਰੇ ਮਹੰਤ ਵਲ ਸੀ।

ਪਤਾ ਲਗਾ ਕਿ ਦਿੱਲੀ ਮਹਾਤਮਾ ਗਾਂਧੀ ਨੂੰ ਗੋਲੀ ਨਾਲ ਨਾਥੂ ਰਾਮ ਹਿੰਦੂ ਮਹਾਸ਼ੇ ਭਾਈ ਨੇ ਮਾਰ ਦਿੱਤਾ ਹੈ। ਤੁਰਤ ਦਿੱਲੀ ਆਏ, ਸਸਕਾਰ ਹੋ ਚੁਕੇ ਤੇ। ਦੋਵੇਂ ਬਾਬੇ ਹਵਾਈ ਜਹਾਜ਼ ਸਿੱਖਣ ਲਈ ਅਗੇ ਦਿੱਲੀ ਸੀ, ਸੋ ਸਸਕਾਰ ਤੇ ਪੁਜੇ ਹੋਏ ਸੀ। ੧੯ ਗਹਿਲੀਂ ਸੂਬਾ ਵਰਿਆਮ ਸਿੰਘ ਜੀ ਵਲ, ੨੦ ਭਦੌੜ ਮਹੰਤ ਵਲ, ੨੧ ਧਿੰਗੜ, ਭਗਤ ਸਿੰਘ ਨੰਬਰਦਾਰ ਵਲ, ੨੨ ਕਰੋੜ ਕੋਠਿਆਂ ਦੇ। ਏਥੇ ਸ਼ਹੀਦ ਵਰਿਆਮ ਸਿੰਘ ਮਰਾਝ ਵਾਲਿਆਂ ਦਾ ਪੋਤਰਾ ਰਹਿੰਦਾ ਏ। ੨੩ ਸਤਿਗੁਰੂ ਜੀ ਚੁਚਾਲ ਆਏ ਤੇ ਵੱਡੇ ਬਾਬਾ ਜੀ ਸੰਗਤ ਸਮੇਤ ਗਿਲੀ ਦਰਸ਼ਨ ਦਿੱਤੇ। ੨੪ ਗਿਲੀ ਜਾ ਦਰਸ਼ਨ ਦਿੱਤੇ ਸੂਬਾ ਸ਼ੇਰ ਸਿੰਘ ਜੀ ਬਿਸ਼ਨ ਸਿੰਘ ਜੀ ਵਲ। ੨੫ ਕਾਹਨ ਸਿੰਘ ਵਾਲੇ ਬੀੜ, ੨੬ ਮਾਈਸਰਖਾਨੇ ਪਾਲਾ ਸਿੰਘ ਵਲ, ੨੭ ਚੁਚਾਲ ਆਏ ਸਮੇਤ ਬਾਬਾ ਜੀ। ਇਹ ਦੌਰਾ ਘੋੜਿਆਂ ਤੇ ਸੀ ਤੇ ਸਾਥ ਸੰਤ ਗਿਆਨਾ ਸਿੰਘ ਜੀ ਅਤਰ ਸਿੰਘ ਜੀ, ਸੇਵਾ ਸਿੰਘ ਜੀ ਤੇ ਪੰਡਿਤ ਗੁਪਾਲ ਸਿੰਘ ਜੀ ਸਨ। ੨੮ ਮਾਘ ਨਕੋੜੇ ਦਰਸ਼ਨ ਦਿੱਤੇ। ਸਤਿਗੁਰੂ ਜੀ ਕੁਝ ਸਿੰਘਾਂ ਜੋ ਉਪਾਧੀ ਜਾਂ ਮਨਮਰਜ਼ੀ ਕਰਦੇ ਸੀ ਉਹਨਾਂ ਨੂੰ ਕਿਹਾ, ਜੋ ਐਥੇ ਰਹੇ, ਸੋ ਚੰਗਾ ਹੋ ਰਹੇ। ਦੂਜਾ ਚਲਾ ਜਾਵੇ। ਤੇ ਕਿਹਾ ਜੋ ਪਿਛੇ ਜਾਊਗਾ, ਔਖਾ ਭੀ ਹੋਊਗਾ।

## ਬਸੰਤ ਚੁਚਾਲ

੨੯ ਮਾਘ ੧੯੯੬ ਵਾਲੇ ਬਸੰਤ ਨੰਬਰ ਤੋਂ ਜਗਮਲੇਰੇ ਸੰਤ ਆਲਾ ਸਿੰਘ ਜੀ ਦੇ ਡੇਰੇ ਕਥਾ ਕੀਤੀ ਤੇ ਬਾਅਦ ਘੰਟਾ ਨਾਮ ਸਿਮਰਨ ਭੀ ਕੀਤਾ ਤੇ ਕਿਹਾ, ਬਸੰਤ ਦੇ ਮੇਲੇ ਤੇ ਸੰਗਤ ਚੁਚਾਲ ਦਰਸ਼ਨ ਦੇਵੇ। ਮੈਨੂੰ ਕਿਹਾ, ਪੁਰਾਣੇ ਸਾਧਾਂ ਦੇ ਬਚਨ ਜਿਸ ਵਕਤ ਚੇਤੇ ਆਉਂਦੇ ਹਨ ਕੋਈ ਲਿਖਣ ਵਾਲਾ ਤਦੋਂ ਕੋਲ ਨਹੀਂ ਹੁੰਦਾ। ਮੈਂ ਅਰਜ਼ ਕੀਤੀ, ਭਾਈ ਵਜ਼ੀਰ ਸਿੰਘ ਜੀ ਤੇ ਰਤਨ ਸਿੰਘ ਤੋਂ ਕਈ ਬਚਨ ਪੁਛਦਾ ਹਾਂ, ਪਰ ਭਾਈ ਜੀ ਜੋ ਆਖਦੇ ਹਨ, ਉਸ ਦਾ ਕੋਈ ਭੇਤ ਨਹੀਂ ਲਗਦਾ। ਸਤਿਗੁਰੂ ਜੀ ਕਿਹਾ, ਰਤਨ ਸਿੰਘ ਦਾ ਚੇਤਾ ਚੰਗਾ ਏ ੧ ਫਗਣ ਚੁਚਾਲ ਬਸੰਤ ਦਾ ਮੇਲਾ ਹੋਇਆ। ੩ ਫਗਣ ਕਰੀਵਾਲੇ ਅਖੰਡ ਪਾਠ ਤੇ ਦਰਸ਼ਨ ਦਿੱਤੇ। ਇਕ ਸਿੱਖ ਕਿਹਾ ਚੁਚਾਲ ਬਹੁਤ ਬਸੰਤ ਦੇ ਮੇਲੇ ਤੇ ਦੀਵਾਨ ਲਗੇ, ਵਖਿਆਨ

ਹੋਏ ਨੇ ਤੇ ਰਸ ਬਣਿਆ ਹੈ ਤਾਂ ਸਤਿਗੁਰੂ ਜੀ ਹਉਕਾ ਲੈ ਬਚਨ ਕੀਤਾ ਕਾਹਦੀ ਬਸੰਤ ਏ ? ਨਾ ਬਣਦੀ ਰੰਗਾਇਆਂ, ਨਾ ਬਣਦੀ ਮਨਾਇਆਂ ਘਰ ਆਵੇਗਾ ਕੰਤ ਵਹਿਮੀ ਬਣੇਗੀ ਬਸੰਤ ।

## ਗਾਂਧੀ ਦਾ ਕਤਲ

ਕਰੀਵਾਲੇ ਪਾਠ ਦੇ ਭੋਗ ਬਾਅਦ ਸਾਧ ਨੇ ਵਾਕ ਲਿਆ ਤਾਂ ਸਤਿਗੁਰੂ ਜੀ ਕਿਹਾ, ਛਾਪੇ ਵਾਲਿਆਂ ਭੀ ਬਹੁਤ ਗਲਤੀਆਂ ਛਾਪ ਪਾਠ ਗਲਤ ਕਰ ਦਿਤੇ ਹਨ। 'ਜਮਦੂਤਨ ਕੋ ਤਰਾਸ ਅਹੇ' ਦੇ ਥਾਂ ਕਿਹੋ ਨੇ ਤਰਾਸ ਹੁਏ ਚਾਹੀਦਾ ਹੈ। (ਪੰਨਾ ੮੨੪) ਬਿਲਾਵਲ ਮ: ੫ ਤੋਂ। ਸ਼ਬਦ ਦੀ ਦੂਜੀ ਤੁਕ ਏ ਤੇ ਕਿਹੋ ਨੇ, ਸਿਆਣਿਆਂ ਗਿਆਨੀਆਂ ਭੀ ਹੁਏ ਹੀ ਲਿਖਿਆ ਹੈ। ੧੭ ਮਾਘ ੨੦੦੪ ਬਿਕਰਮ ੩੦ ਜਨਵਰੀ ੧੯੪੮ ਈਸਵੀ ਦਿੱਲੀ ਬਿਰਲਾ ਮੰਦਰ ਵਿਚ ਮਹਾਤਮਾ ਗਾਂਧੀ ਜੀ ਨੂੰ ਨਾਥੂ ਰਾਮ ਗੌਡਸੇ ਨੇ ੫ ਵਜੇ ਸ਼ਾਮ ਪਸਤੌਲ ਨਾਲ ਗੋਲੀਆਂ ਮਾਰ ਮਾਰ ਦਿੱਤਾ। ਗੌਡਸੇ ਨੇ ਲਾਜਵਾਬ ਕਰ ਮਾਰਿਆ। (ਕਿ ਜੇ ਪਾਕਿਸਤਾਨ ਵਿਚ ਸਿੱਖ ਹਿੰਦੂ ਨਹੀਂ ਰਹਿ ਸਕਦੇ ਤਾਂ ਤੁਰਕ ਕਿਉਂ ਰਹਿਣ ਭਾਰਤੀ ਹਿੱਸੇ ਵਿਚ) ਜੇ ਤੁਰਕਾਂ ਦੇ ਕਹੇ ਪਾਕਿਸਤਾਨ ਬਣਨਾ ਹੀ ਮੰਨਣਾ ਸੀ ਹਿੰਦੂ ਧਰਮ ਦਾ ਨਾਸਕ ਜਾਣ ਮਾਰਿਆ ਹੈ। ਆਖਦੇ ਹਨ ਉਸ ਨੇ ਮੱਥਾ ਟੇਕ ਫੇਰ ਗੋਲੀਆਂ ਮਾਰੀਆਂ। ਅਰਥਾਤ ਚੰਗੇ ਕੰਮ ਨੂੰ ਮੰਨ ਮੰਦੇ ਨੂੰ ਸਜਾ ਦਿੱਤੀ। ਗਾਂਧੀ ਜੀ ਪ੍ਰਾਰਥਨਾ ਸਮੇਂ ਗੀਤਾ ਦੇ ਸਲੋਕਾਂ ਨਾਲ ਕੁਰਾਨ ਤੇ ਅੰਜੀਲ ਵਿਚੋਂ ਭੀ ਤੁਕਾਂ ਪੜ੍ਹਦੇ ਸੀ। ਤੇ ਮੁਸਲਮਾਨਾਂ ਦੇ ਏਤਨੇ ਹਿੱਤੀ ਸੀ ਕਿ ਕਿਸੇ ਹਿੰਦੂ ਦੀ ਸੱਚੀ ਗੱਲ ਵਲ ਭੀ ਕੰਨ ਨਾ ਦਿੰਦੇ ਸੀ। ਗਾਂਧੀ ਜੀ ਕਹਿ ਗਏ ਸੀ ਜੋ ਰਾਮ ਦੀ ਰਜਾ ਸੀ ਸੋ ਹੋਇਆ ਹੈ। ਨਾਥੂ ਨੂੰ ਮੁਆਫ ਕਰ ਦੇਣਾ। ਪਰ ਮੌਕੇ ਤੇ ਉਸ ਨੂੰ ਫੜਿਆ ਗਿਆ, ਕੁਝ ਦਿਨ ਪਹਿਲੋਂ ਪ੍ਰਾਰਥਨਾ ਅਸਥਾਨ ਤੇ ਬੰਬ ਫਟਿਆ ਸੀ ਜਿਸ ਤੋਂ ਪਤਾ ਲਗਦਾ ਸੀ ਕਿ ਗਾਂਧੀ ਜੀ ਦਾ ਕੋਈ ਅਤਿ ਦੋਖੀ ਹੈ, ਪਰ ਸਭ ਨੇ ਗਾਫਲੀ ਕੀਤੀ, ਸਾਂਬਾ ਨਾ ਕੀਤਾ। ਵਲਭ ਭਾਈ ਪਟੇਲ ਦਾ ਆਮ ਇਸ ਬੇਪਰਵਾਹੀ ਵਿਚ ਨਾਮ ਮੌਲਾਨਾ ਆਜ਼ਾਦ ਜੀ ਲਿਖਿਆ ਹੈ। 'ਹਮਾਰੀ ਅਜ਼ਾਦੀ' ਪੁਸਤਕ ਵਿਚ।

## ਝੂਠੀ ਸ਼ਕਾਇਤ

ਹਾਕਮ ਵੀ ਆਉਂਦੇ, ਕੁਝ ਸਰਕਾਰ ਵਲੋਂ ਕਦੇ ਮੁਫਤ ਕਦੇ ਕਰਜ਼ੇ ਤੌਰ ਕਿਸੇ ਪਿੰਡ ਦੇਂਦੇ, ਸਿੱਖ ਕਈ ਤਾਂ ਜੋ ਮਿਲਦਾ ਸਤਿਗੁਰੂ ਜੀ ਨੂੰ ਹੀ ਭੇਟਾ ਕਰ ਦੇਂਦੇ, ਕਈ ਕੋਲ ਈ ਰਖਦੇ। ਸੰਤ ਸਿੰਘ ਟਪਿਆਲੇ ਜ਼ਿਲੇ ਸਿਆਲਕੋਟ ਦੇ ਕੁਝ ਸਿੱਖਾਂ ਨੂੰ ਨਾਲ ਲੈ ਸਰਸੇ ਜਾ

ਦਰਖਾਸਤ ਦਿੱਤੀ ਮਹਾਰਾਜ ਪਰਤਾਪ ਸਿੰਘ ਜੋ ਸਰਕਾਰੋਂ ਮਿਲਦਾ ਹੈ ਸੋ ਭੀ ਸਾਥੋਂ ਲੈ ਲੈਂਦੇ ਹਨ। ਅਸੀਂ ਪਾਲੇ ਠਰਦੇ ਤੇ ਭੁੱਖੇ ਮਰਦੇ ਹਾਕਮਾਂ ਕੋਲ ਆਏ ਹਾਂ, ਸਾਡੀ ਮਦਦ ਕਰੋ। ਸ. ਤੇਜਾ ਸਿੰਘ ਜੀ ਚੰਦੋਂਵਾਲੀਏ ਜੋ ਸਤਿਗੁਰੂ ਜੀ ਮੁਖਤਾਰ ਸਰਕਾਰੇ ਕੰਮਾਂ ਜੋਗ ਕੀਤੇ ਸੀ ਨੇ ਉੱਤਰ ਦਿੱਤਾ, ਸਤਿਗੁਰੂ ਜੀ ਸਭ ਨਗਰਾਂ ਦੇ ਸਿੱਖਾਂ ਦੀ ਹਰ ਤਰ੍ਹਾਂ ਰੱਖਿਆ ਕੀਤੀ ਹੈ ਤੇ ਕਰਦੇ ਹਨ। ਏਹ ਸਰਾਪੇ ਹੋਏ ਇਲਾਕੇ ਦਾ ਝੂਠ ਬੋਲਦਾ ਏ। ਸਰਕਾਰ ਭੀ ਰੁਲਦੇ ਸਬਾਬ ਵੇਚ ਕੁਝ ਰਕਮ ਲੈ ਲਈ ਏ। ਏਧਰ ਦੇ ਲੋਕਾਂ ਭੀ ਲੁਟਿਆ ਏ, ਪਰ ਸਤਿਗੁਰੂ ਜੀ ਵੰਡਿਆ ਤੇ ਖੇਚਲ ਹੀ ਕੀਤੀ ਏ। ਸਰਦਾਰ ਜੀ ਦੇ ਕਹਿਣ ਤੋਂ ਸੰਤ ਸਿੰਘ ਦੇ ਨਾਲ ਦੇ ਸਿੱਖਾਂ ਵਿਚੋਂ ਇਕ ਨੇ ਹਾਕਮ ਨੂੰ ਕਿਹਾ, ਅੰਗੂਠਾ ਤੇ ਮੈਂ ਭੀ ਸੰਤ ਸਿੰਘ ਦੀ ਪੁਠੀ ਮੱਤੇ ਲਗ ਲਾ ਦਿੱਤਾ ਏ ਪਰ ਸਤਿਗੁਰੂ ਜੀ ਵਲੋਂ ਮਿਲੇ ਬਿਸਤਰੇ ਕਪੜੇ ਅਸਾਂ ਬੁਚਕੇ ਬੱਧੇ ਹਨ। ਤੇ ਦਾਣੇ ਖਾਣ ਲਈ ਮਿਲੇ ਸਰਸੇ ਵੇਚ ਪਹਾੜਾ ਕਿਤੇ ਜਾ ਧਾੜਾ ਮਾਰਨ ਲਈ ਬਣਾਇਆ ਹੈ। ਸਰਦਾਰ ਜੀ ਦਾ ਭੀ ਮੁਢ ਤੋਂ ਇਤਬਾਰੀ ਰਿਕਾਰਡ ਸੀ ਤੇ ਸਿੱਖ ਸਾਥੀ ਭੀ ਸੱਚ ਦੱਸ ਦਿੱਤਾ। ਹਾਕਮ ਸੰਤ ਸਿੰਘ ਨੂੰ ਝਿੜਕ ਕਮਰਿਓਂ ਕਢਾਇਆ।

ਸੰਤ ਸਿੰਘ ਦੇ ਨਾਲ ਦੇ ਸਾਥੀ ਤੇ ਸ. ਤੇਜਾ ਸਿੰਘ ਜੀ ਚੁਚਾਲ ਆ ਸਤਿਗੁਰੂ ਜੀ ਨਾਲ ਸਰਸੇ ਦੀ ਸੰਤ ਸਿੰਘ ਤੇ ਹਾਕਮ ਵਲੋਂ ਹੋਈ ਵਾਰਤਾ ਦੱਸੀ। ਤਾਂ ਸਤਿਗੁਰੂ ਜੀ ਹਉਕਾ ਭਰ ਕਿਹਾ, ਜਿਵੇਂ ਭਰਤ ਤੇ ਲੋਕਾਂ ਝੂਠਿਆਂ ਸ਼ਕਾਇਤਾਂ ਰਾਮ ਜੀ ਅਗੇ ਲਾਈਆਂ ਸੀ ਤੇ ਰਾਮ ਜੀ ਕਿਹਾ ਸੀ, ਤੁਸੀਂ ਭਰਥ ਤੇ ਵਾਧੂ ਕੂਕਦੇ ਹੋ। ਕਲਜੁਗ ਵਿਚ ਰਾਜੇ ਤੁਸਾਂ ਜੇਹੀ ਰਈਅਤ ਨੂੰ ਪੁਠੇ ਦੜੱਪੇ ਦੇ ਸਿੱਧੇ ਲੈਣ ਕਰਨਗੇ। ਤੇ ਕਿਸੇ ਦੀ ਅਰਜ਼ ਕੂਕ ਭੀ ਨਹੀਂ ਸੁਣਨਗੇ। ਤਿਵੇਂ ਦਾ ਹੀ ਰਾਜ ਹੁਣ ਹਿੰਦੂਆਂ ਦਾ ਹੋਵੇਗਾ। ਇਨ੍ਹਾਂ ਸਿੱਖਾਂ ਦੀ ਕੀ ਸਭ ਰਈਅਤ ਰੋਂਦੀ ਦੀ ਕੋਈ ਕੂਕ ਸੁਣੇਗਾ ਹੀ ਨਾ। ਲੋਕ ਏਸ ਸਜ਼ਾ ਯੋਗ ਹੋ ਗਏ ਹਨ। ਵੇਖੋ ਸਿੱਖ ਸਾਡੇ ਤੇ ਵਾਧੇ ਕਰਦੇ ਹਨ। ਸਤਿਗੁਰੂ ਜੀ ਸ. ਤੇਜਾ ਸਿੰਘ ਜੀ ਤੇ ਸੰਤ ਸਿੰਘ ਟਪਿਆਲੀਏ ਦੀ ਨਾਲ ਦੇ ਸਿੱਖਾਂ ਤੋਂ ਸਰਸੇ ਦੀ ਵਾਰਤਾ ਸੁਣੀ ਤੋਂ ਬਾਅਦ ਸਭ ਸਿੱਖਾਂ ਨੂੰ ਕਿਹਾ, ਜਿਸ ਨੂੰ ਜੋ ਰਕਮ ਸਰਕਾਰੋਂ ਮਿਲੇ, ਆਪਣੇ ਕੋਲ ਹੀ ਰਖੇ। ਅਸਾਂ ਡੇਢ ਲੱਖ ਕਰਜ਼ਾ ਚੁਕ ਸਿੱਖਾਂ ਨੂੰ ਛੱਕਾ ਪਹਿਨਾ ਦਿੱਤਾ ਏ। ਸੋ ਆਪਣਾ ਧਰਮ ਪਾਲ਼ਿਆ ਹੈ। ਜਿਨ੍ਹਾਂ ਨਾਲ ਰਾਜੀ ਹੋ ਕੇ ਮੈਂ ਬੋਲਦਾ ਨਹੀਂ ਸਾਂ, ਉਨ੍ਹਾਂ ਨੂੰ ਉਚੇਚਾ ਮਿਲ ਮਿਲ ਮੁਥਾਜਿਆ ਹੈ। ਮੈਂ ਇਹ ਆਪਣਾ ਮਾਂ ਦੀ ਮਮਤਾ ਵਾਲਾ ਨੇਮ ਨਿਭਾਹਿਆ ਏ। ਸਤਿਗੁਰੂ ਰਾਮ ਸਿੰਘ ਜੀ ਪਾਸ ਹੀ ਅਰਜ ਹੈ, ਉਹ ਛੇਤੀ ਦਰਸ਼ਨ ਦੇਣ, ਮੈਨੂੰ ਐਸੀ ਸ਼ਾਂਤੀ ਦੇਣ, ਕਦੀ ਕਿਸੇ ਤੇ ਗਿਲਾਨ ਨਾ ਆਵੇ, ਸੋ ਸਭ ਤੇ ਬਖਸ਼ਿਸ਼ ਕਰਨ, ਰਹਿਮ ਕਰਕੇ ਸਮਾਂ ਲੰਘਾਣ, ਨਹੀਂ ਤੇ ਹੁਣ ਹੋਰ ਕੋਈ ਵਾਹ ਨਹੀਂ, ਕਿਸੇ ਦੀ ਕਲਿਜੁਗ ਵਿਚ।

ਸੂਬਾ ਵਰਿਆਮ ਸਿੰਘ ਜੀ ਪੁਛਿਆ, ਸਰ੍ਹੋਂ ੧੯ ਰੁਪਏ ਮਣ ਵਿਕਦੀ ਹੈ ਵੇਚ ਦੇਈਏ ਜਾਂ ਪਈ ਰਹਵੇ ? ਮਹਿੰਗੀ ਹੋਈ ਸਮੇਂ ਵੇਚਾਂਗੇ। ਸਤਿਗੁਰੂ ਜੀ ਉਤਰ ਦਿੱਤਾ, ਜਿਨਸ ਜਦੋਂ

ਲੋੜ ਹੋਵੇ ਵੇਚਣੀ ਚਾਹੀਦੀ ਹੈ। ਭਾਅ ਦਾ ਮੰਦਾ ਚੰਗਾ ਸੋਚਣਾ ਬਪਾਰੀਆਂ ਦਾ ਕੰਮ ਹੈ, ਤੇ ਵਪਾਰੀ ਜਿਨਸ ਪੱਠੇ ਦਾ ਕਾਲ ਮੰਗਦਾ ਏ। ਜਿਵੇਂ ਮਾਇਆਧਾਰੀ ਨੂੰ 'ਅਤਿ ਅੰਨ੍ਹਾ ਬੋਲਾ' ਗੁਰੂ ਜੀ ਲਿਖਿਆ ਹੈ ਤੇ ਪਸ਼ੂ ਵੇਚਣ ਵੇਲੇ ਭੀ ਗੁਣ ਅਵਗੁਣ ਗਾਹਕ ਨੂੰ ਦੱਸ ਕੇ ਦੇਣਾ ਚਾਹੀਦਾ ਹੈ ਨਹੀਂ ਤਾਂ ਠੱਗੀ ਕਰਨੀ ਹੀ ਹੁੰਦੀ ਹੈ।

## ਨਿਰੰਜਣ ਸਿੰਘ ਦੇ ਘਰ

ਸਤਿਗੁਰੂ ਜੀ ਸਭ ਪਿੰਡੀਂ ਫੇਰਾ ਕਰਦੇ । ਸੰਤਾ ਸਿੰਘ ਮਾਂਗੇ ਵਾਲੇ ਦਾ ਜੋ ਅਗੇ ਜਗਮਲੇਰੇ ਸੀ, ਹੁਣ ਕਰੀਵਾਲੇ, ਸਤਿਗੁਰੂ ਜੀ, ਜਾ ਟਿਕਣ ਦਾ ਉਸ ਨੂੰ ਹੁਕਮ ਦਿੱਤਾ। ਉਸ ਦੇ ਪੁੱਤਰ ਨਿਰੰਜਣ ਸਿੰਘ ਨੇ ਜਗਮਲੇਰੇ ਭੀ ਤੇ ਕਰੀਵਾਲੇ ਗਿਆਂ ਨੂੰ ਭੀ ਸ੍ਰੀ ਸਤਿਗੁਰੂ ਜੀ ਨੂੰ ਬਾਹੋਂ ਫੜ ਅਗੇ ਲਗ ਆਪ ਘਰ ਆਪਣੇ ਲਿਜਾ ਪਲੰਘ ਤੇ ਬਿਠਾਇਆ। ਸਤਿਗੁਰੂ ਜੀ ਚੁੱਪ ਕੀਤੇ ਉਸ ਦੇ ਨਾਲ ਚਲੇ ਗਏ। ਇਕ ਸਿੱਖ ਅਰਜ ਕੀਤੀ, ਆਪ ਏਸ ਮੁੰਡੇ ਦੇ ਸਾਥ ਚੁੱਪ ਕੀਤੇ ਟੁਰ ਪੈਂਦੇ ਹੋ। ਕਈ ਸਿੱਖਾਂ ਨਾਲ ਤੇ ਬੜੇ ਇਕਰਾਰ ਚਰਨ ਪਾਉਣ ਦੇ ਕਰਦੇ ਹੋ। ਸਤਿਗੁਰੂ ਜੀ ਉੱਤਰ ਦਿੱਤਾ, ਇਹੋ ਜਹੇ ਪੁਰਾਣੇ ਸਿੱਖ ਕੂਕਿਆਂ ਘਰੀਂ ਆਏ, ਨਿਰਫਲ ਹੁੰਦੇ ਹਨ। ਵਡੇ ਹੋ ਭਾਵੇਂ ਹੋਰ ਕੁਸੰਗਤੋਂ ਹੋਰ ਹੋ ਜਾਣ। ਮੈਨੂੰ ਇਹਨਾਂ ਦੇ ਪੁਰਾਣੇ ਪਿਆਰ ਦਾ ਸਤਿਕਾਰ ਬੜਾ ਵਿਚਾਰ ਵਿਚ ਪਾ ਨਾਲ ਲੈ ਟੁਰਦਾ ਹੈ।

## ਗੱਲ ਕਿਸੇ ਦੀ ਨਹੀਂ ਸੁਣਨੀ

ਸਤਿਗੁਰੂ ਜੀ ਆਸਾ ਦੀ ਵਾਰ ਤੇ ਘੰਟਾ ਨਾਮ ਸਿਮਰਨ ਦੀ ਪੱਕੀ ਸਭ ਪਿੰਡਾਂ ਦੇ ਸਿੱਖਾਂ ਨੂੰ ਕੀਤੀ ਤੇ ਕਈ ਵਾਰ ਆਪ ਜਗਮਲੇਰੇ ਆ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ ਤੇ ਸੰਤ ਤੇਜਾ ਸਿੰਘ ਜੀ ਨੂੰ ਕਹਿੰਦੇ, ਤੁਸਾਂ ਸਵੇਰੇ ਸਾਡੇ ਕੋਲ ਚੁਚਾਲ ਆਉਣਾ। ਆਪ ਭੀ ਕਈ ਵਾਰ ਜਗਮਲੇਰੇ ਆਸਾ ਦੀ ਵਾਰ ਵਿਚ ਦਰਸ਼ਨ ਦੇਂਦੇ। ਸਤਿਗੁਰੂ ਜੀ ਬਚਨ ਕੀਤਾ ਜਨਰਲ ਮੋਹਣ ਸਿੰਘ ਤੇ ਗੁਰਬਖਸ਼ ਸਿੰਘ ਢਿਲੋਂ ਆਦਿ ਦੇਸ਼ ਵਿਚ ਪਰਚਾਰ ਕਰਦੇ ਹਨ ਕਿ ਪਾਕਿਸਤਾਨ ਵਿਚ ਰਹਿ ਗਏ ਗੁਰਦੁਆਰਿਆਂ ਦੇ ਦਰਸ਼ਨ ਭੀ ਕਰਨ ਦਾ ਹੁਕਮ ਜੇ ਸਾਨੂੰ ਨਹੀਂ ਏਧਰੋਂ ਓਧਰੋਂ ਤਾਂ ਸਿੱਖ ਅਸੀਂ ਕਾਹਦੇ ਲਈ ਜਿਉਂਦੇ ਹਾਂ ? ਜਾਂ ਇਹ ਅਜ਼ਾਦੀ ਹਾਸਲ ਕਰੀਏ ਜਾਂ ਚੜ੍ਹਾਈ ਕਰ ਪਾਕਿਸਤਾਨ ਤੇ ਮਰੀਏ ਮਾਰੀਏ। ਪਰ ਮੈਨੂੰ ਜਾਪਦਾ ਏ ਪਾਕਿਸਤਾਨ ਦੇ ਵਾਅਦਾ ਕੀਤੇ ਤੇ ਭਾਵੇਂ ਭਾਰਤ ਸਿੱਖਾਂ ਨੂੰ ਓਧਰ ਮੂੰਹ ਕਰਨ ਲੜਨ ਮਰਨ ਦੀ ਛੁੱਟੀ ਦੇਵੇ । ਪਰ ਇਹ ਗੱਲ ਹਾਲੀਂ ਕਿਸੇ ਉਹਨਾਂ ਦੀ ਨਹੀਂ ਸੁਣਨੀ।

## ਮਾਲਕੀ ਲਿਖਾਈ

ਹਕੂਮਤ ਵਲੋਂ ਹੁਕਮ ਆਇਆ, ਸਭ ਸਿੱਖਾਂ ਦੀ ਮਾਲਕੀ ਲਿਖਾ ਭੇਜੋ। ਸਤਿਗੁਰੂ ਜੀ ਸਭ ਨਗਰਾਂ ਦੇ ਸਿੱਖਾਂ ਦੀ ਮਾਲਕੀ ਜੋ ਪਾਕਿਸਤਾਨ ਵਿਚ ਰਹੀ ਹੈ, ਅਵਤਾਰ ਸਿੰਘ ਝੱਬਰਾਂ ਦੇ ਨੂੰ ਇਸ ਕੰਮ ਦਾ ਮੁਖਤਾਰ ਬਣਾ, ਉਪਰ ਲਿਖ ਘਲਾਈ। ਸ. ਤੇਜਾ ਸਿੰਘ ਜੀ ਤੇ ਅਵਤਾਰ ਸਿੰਘ ਜੀ ਨੂੰ ਸਭ ਸਿੱਖਾਂ ਅੰਦਾਜ਼ਾ ਦੱਸਿਆ ਤੇ ਉਹਨਾਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਪਰ ਜਾ ਕਿਹਾ ਕਿ ਅਸੀਂ ਆਪਣੇ ਖਰੀਦੇ ਪਿੰਡਾਂ ਦੇ ਨੇੜੇ ਹੀ ਹੋਰ ਪਿੰਡ ਲਵਾਂਗੇ। ਸਰਕਾਰ ਸਾਥੋਂ ਪੁਛ ਏਧਰ ਹੋਰ ਕਿਸੇ ਨੂੰ ਅਲਾਟ ਕਰੇ।

ਸਤਿਗੁਰੂ ਜੀ ਹਰ ਨਗਰ ਦੇ ਕੋਠੇ ਪੁਛਦਿਆਂ ਹਾਸ ਬਿਲਾਸ ਹੁੰਦੇ ਸਮੇਂ ਖੁਦਪੁਰ ਦੇ ਅਤਰ ਸਿੰਘ ਨੂੰ ਕਿਹਾ, ਜੋ ਹਰੀਪੁਰ ਰਹਿੰਦਾ ਸੀ, ਤੂੰ ਦੱਸ ਕਿਤਨੇ ਕੋਠੇ ਹਨ, ਉਸ ਘੱਟ ਦੱਸੇ। ਸਤਿਗੁਰੂ ਜੀ ਕਿਹਾ, ਵੱਧ ਹਨ। ਅਤਰ ਸਿੰਘ ਕਿਹਾ, ਐਵੇਂ ਕਿਉਂ ਕਹਿੰਦੇ ਹੋ, ਜਾ ਕੇ ਵੇਖ ਲਵੋ। ਇਹ ਸੁਣ ਸਭ ਸਿੱਖ ਭੀ ਤੇ ਸਤਿਗੁਰੂ ਜੀ ਭੀ ਹੱਸ ਪਏ। ਤਦ ਉਸ ਨੂੰ ਪਤਾ ਲਗਾ ਕਿ ਮੈਂ ਮੋਟੀ ਮੱਤ ਵਾਲਾ ਬੋਲਾ ਕੀਤਾ ਏ।

## ਗਰੀਬ ਨੂੰ ਦੁੱਧ

ਇਕ ਮਾਈ ਅਮਰਾਸਰ ਦੀ ਆ ਝੂਰੀ ਕਿ ਮੱਝ ਨਹੀਂ ਮਿਲਦੀ, ਕੋਈ ਦਵਾ ਦੱਸੋ। ਸਤਿਗੁਰੂ ਜੀ ਹੁਕਮ ਕੀਤਾ, ਕਿਸੇ ਗਵਾਂਢੀ ਗਰੀਬ ਸਿੱਖ ਨੂੰ ਜਾਂ ਦੂਜੀ ਲਵੇਰੀ ਦੇਹ ਜਾਂ ਉਸ ਦਾ ਦੁੱਧ ਉਸ ਗਰੀਬ ਦੇ ਘਰ ਜਾ ਕੁਝ ਦਿਨ ਦੇਹ। ਮਾਈ ਕਿਹਾ, ਏਥੇ ਲੰਗਰ ਵਿਚ ਦੁੱਧ ਲਿਆ ਪਾਵਾਂ, ਸਿੱਖ ਆਖਦੇ ਹਨ, ਗੁਰੂ ਕੇ ਲੰਗਰ ਵਿਚ ਪਦਾਰਥ ਪਿਆ ਗੁਰੂ ਕੇ ਮੁਖ ਪੈਂਦਾ ਹੈ। ਸਤਿਗੁਰਾਂ ਕਿਹਾ, ਗਰੀਬ ਦਾ ਮੁਖ ਭੀ ਗੁਰੂ ਕਾ ਹੀ ਲੰਗਰ ਹੁੰਦਾ ਹੈ। ਏਥੇ ਤੇ ਅਗੇ ਕਈ ਮਣ ਦੁੱਧ ਏ, ਜਿਸ ਕੋਲ ਉਕਾ ਦੁੱਧ ਨਹੀਂ, ਤੂੰ ਉਸ ਨੂੰ ਪਿਆ। ਮਾਈ ਸਤਿਬਚਨ ਕੀਤਾ, ਘਰ ਗਈ ਤਾਂ ਮੱਝ ਮਿਲ ਪਈ। ਸੋ ਦੁੱਧ ਗਰੀਬ ਗਵਾਂਢੀ ਦੇ ਘਰ ਜਾ ਦਿੱਤੋ ਸੂ। ਮਹੀਨੇ ਬਾਅਦ ਫਿਰ ਉਹੋ ਮਾਈ ਸਿਰ ਤੇ ਦੁੱਧ ਚੁੱਕੀ ਚੁਚਾਲ ਆਈ। ਸਬੱਬੀਂ ਅਗੋਂ ਮੱਝਾਂ ਦੇ ਵਾੜੇ ਵਲੋਂ ਆਉਂਦਿਆਂ ਸਤਿਗੁਰਾਂ ਦੇਖ ਕਿਹਾ, ਇਸ ਮਾਈ ਨੂੰ ਕਹੋ, ਦੁੱਧ ਲੰਗਰੇ ਨਾ ਦੇਵੇ। ਓਸੇ ਗਵਾਂਢੀ ਨੂੰ ਜਾਂ ਹੋਰੀਂ ਗਰੀਬ ਨੂੰ ਜਾ ਦੇਵੇ। ਮਾਈ ਕਿਹਾ, ਮੱਝ ਮੁੜ ਉਟਕਣ ਲਗ ਪਈ ਹੈ। ਮੈਂ ਸੋਚਿਆ, ਸ਼ਾਇਦ ਗੁਰੂ ਕੇ ਲੰਗਰ ਵਿਚ ਨਹੀਂ ਦੁੱਧ ਪਾਇਆ। ਸਤਿਗੁਰਾਂ ਕਿਹਾ, ਮਾਈ ਤੂੰ ਮਨੋਂ ਹਸਾਨ ਓਹਨਾਂ ਤੇ ਕਰਦੀ ਹੈਂ ਜਾਣਿਆ ਹੋਵੇਗਾ। ਜਾਹ ਤੂੰ, ਉਹਨਾਂ ਦਾ ਹਸਾਨ ਸਗੋਂ ਸਮਝੀਂ ਕਿ ਇਹਨਾਂ ਪਾਰੋਂ ਮੈਨੂੰ ਦੁੱਧ ਮੁੜ ਮਿਲਿਆ ਹੈ। ਮਾਈ ਸਤਿਬਚਨ ਕਰ ਪਿੱਛੇ ਨੂੰ ਹੀ

ਪਰਤ ਗਈ ਤੇ ਪਿਛਲੀ ਭੁਲ ਮੰਨ ਅਗੋਂ ਜਿਚਰ ਗਵਾਂਢੀਆਂ ਦੀ ਖੁਰਲੀ ਤੇ ਲਵੇਰੀ ਨਾ ਆਈ ਉਚਰ ਦੁੱਧ ਦਿਤੋ ਸੂ ਤੇ ਉਸ ਦੀ ਮੱਝ ਭੀ ਨਾ ਅਟਕੀ।

## ਆਜਜ਼ ਹੋ ਅਰਜ਼ ਕਰੋ

ਸਤਿਗੁਰੂ ਜੀ ਦੇ ਹਜ਼ੂਰ ਚੁਚਾਲ ਅਨੰਦ ਭੀ ਹੁੰਦੇ। ਪਰ ਸਤਿਗੁਰੂ ਜੀ ਸੂਰਤ, ਸੇਹਤ, ਕੱਦ, ਵਿਦਿਆ ਗੁਰਮੁਖੀ ਤੇ ਉਮਰ ਜਵਾਨ ਜੋੜੀ ਦਾ ਬੜਾ ਧਿਆਨ ਰਖਦੇ ਤੇ ਸਿਖਿਆ ਭੀ ਦੇਂਦੇ ਕਿ ਘਰੀਂ ਜਾ ਕੇ ਹੋਰ ਅਡੰਬਰ ਜਾਂ ਘੁੰਡ ਟੂਬਾਂ ਆਦਿ ਤੁਸਾਂ ਨਹੀਂ ਕਰਨੇ। ਸੰਤ ਆਲਾ ਸਿੰਘ ਜੀ ਦੇ ਢੂਲਕਈ ਸੁੰਦਰ ਸਿੰਘ ਜੀ ਫਰੀਦ ਨੇ ਸਤਿਗੁਰਾਂ ਪਾਸ ਹੱਥ ਜੋੜ ਅਰਜ ਕੀਤੀ, ਹਰ ਕਰਤਬ ਤੇ ਸਮੇਂ ਮਨ ਦੇ ਵਿਚ ਮਾਨ ਅਵੱਸ਼ ਵਰਤਦਾ ਹੈ। ਕੀ ਉਪਾਅ ਕਰਾਂ? ਸਤਿਗੁਰੂ ਜੀ ਬਚਨ ਕੀਤਾ, ਇਸੇ ਦੁਖੋਂ ਹੀ ਗੁਰੂ ਜੀ ਕਿਹਾ ਹੈ, "ਜਤਨ ਬਹੁਤੁ ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ" ਤੇ ਏਸੇ ਨੂੰ 'ਦੁਰਮਤਿ' ਕਿਹਾ ਹੈ। ਗੁਰੂ ਕੀ ਬਖਸ਼ਿਸ਼ ਬਿਨਾ ਜੀਵ ਇਸ ਤੋਂ ਮੁਕਤ ਨਹੀਂ ਹੋ ਸਕਦਾ। ਇਸ ਲਈ ਆਜਿਜ਼ ਹੋ ਸਦਾ ਅਰਜ਼ ਭੀ ਕਰੋ। ਗੁਰੂ ਦੀ ਬਖਸ਼ਿਸ਼ ਬਿਨਾ ਇਸ ਦਾ ਕੋਈ ਇਲਾਜ ਨਹੀਂ। ਫਰੀਦ ਜੀ ਕਥਾ ਕਰਦੇ ਸੀ ਤੇ ਬੜਾ ਰਸ ਰੋਜ਼ ਬਣਦਾ ਸੀ ਜਗਮਲੇਰੇ।

ਭਾਣਾ ਪਾਕ:ਵਿਚ ਰੋਹ ਗਈਆਂ ਬੀਬੀਆਂ. ਨਰਕ ਵਿਚ -

## ਪ੍ਰਸ਼ਾਦਿ ਨਾ ਛਕਿਆ

ਸਤਿਗੁਰੂ ਜੀ ਛੋਟਾ ਲੰਗਰ ਭੀ ਸ. ਸਾਹਿਬ ਸਿੰਘ ਜੀ ਦੀ ਨਿਗਰਾਨੀ ਵਿਚ ਇਸੇ ਮਹੀਨੇ ਬਣਵਾਇਆ ਤੇ ਵਡੇ ਲੰਗਰ ਨੂੰ ਭੀ ਮੋਕਲਾ ਕੀਤਾ ਚੁਚਾਲ। ਸਤਿਗੁਰੂ ਜੀ ਰੋਜ਼ ਵਡੇ ਲੰਗਰੋਂ ਪ੍ਰਸਾਦਾ ਥੋੜ੍ਹਾ ਜਿਹਾ ਮੰਗਾ ਉਚੇਚਾ ਛਕਦੇ ਭਾਵੇਂ ਰਤਨ ਸਿੰਘ ਜੀ ਛੋਟੇ ਛੋਟੇ ਫੁਲਕੇ ਤੇ ਦਾਲਾ ਭਾਜਾ ਛੋਟੇ ਲੰਗਰੋਂ ਪਕਾ ਦੇਂਦੇ ਸੀ। ਇਕ ਦਿਨ ਸਤਿਗੁਰੂ ਜੀ ਪ੍ਰਸ਼ਾਦਿ ਆਏ ਸਮੇਂ ਹਉਕਾ ਭਰ ਰਤਨ ਸਿੰਘ ਨੂੰ ਕਿਹਾ—ਅੱਜ ਤੂੰ ਇਹ ਪ੍ਰਸ਼ਾਦਿ ਕਿਸੇ ਸਿੱਖ ਨੂੰ ਛਕਾ। ਮੇਰਾ ਮਨ ਉਕਾ ਨਹੀਂ ਛਕਦਾ। ਕਹਿੰਦਿਆਂ ਦਾ ਗਲਾ ਭਰ ਗਿਆ ਤੇ ਨੇਤਰਾਂ ਵਿਚੋਂ ਜਲ ਮੋਤੀਆਂ ਦੀ ਤਰ੍ਹਾਂ ਕਿਰਨ ਲਗ ਪਿਆ। ਭਾਈ ਵਜ਼ੀਰ ਸਿੰਘ ਜੀ ਹੱਥ ਜੋੜ ਅਰਜ਼ ਕੀਤੀ, ਸੱਚੇ ਪਾਤਸ਼ਾਹੋ, ਕੀ ਕਾਰਨ ਹੋਇਆ ਹੈ? ਸਤਿਗੁਰੂ ਜੀ ਉੱਤਰ ਦਿੱਤਾ, ਕਿਨੂੰ ਦੱਸਾਂ ਤੇ ਕੀ ਕਰਾਂ। ਮੈਨੂੰ ਜਦੋਂ ਉਹ ਬੀਬੀਆਂ ਯਾਦ ਆਉਂਦੀਆਂ ਹਨ, ਜੋ ਤੁਰਕਾਂ ਕੋਲ ਹਉਕੇ ਭਰ ਜਾਨਾਂ ਰੋਲ ਰਹੀਆਂ ਹਨ, ਜਿਨ੍ਹਾਂ ਦੀ ਕੋਈ ਬਹੁੜੀ ਨਹੀਂ ਸੁਣਦਾ ਤਾਂ ਪ੍ਰਸ਼ਾਦ ਛਕਣਾ ਤੇ ਕੀ ਅੰਦਰ ਹੀ ਹਿਲ ਜਾਂਦਾ ਹੈ ਤੇ ਉਹਨਾਂ ਦੇ ਭਾ ਦਾ ਕੋਈ ਗੁਰੂ ਪੀਰ, ਰੱਬ, ਬਲੀ, ਸਰਕਾਰ ਨਹੀਂ ਰਹਿ ਗਿਆ। ਉਹ ਕਿਵੇਂ ਕੱਟਦੀਆਂ ਤੇ ਕਿਵੇਂ ਜਿਊਂਦੀਆਂ ਹਨ ਤੇ ਕਿਸ ਨੂੰ ਚਿਤਵਦੀਆਂ

ਹੋਣਗੀਆਂ ? ਜਦ ਕੌਈ ਬਹੁੜੇ ਹੀ ਨਾ ਤਾਂ ਸਿਦਕ ਭੀ ਖਿਸਕ ਹੀ ਜਾਂਦਾ ਹੈ।

ਮੈਂ ਇਹ ਵਾਰਤਾ ਸੁਣ ਸੰਤ ਰਤਨ ਸਿੰਘ ਜੀ ਤੋਂ ਪੁਛਿਆ, ਸਤਿਗੁਰੂ ਜੀ ਇਸ ਤਰ੍ਹਾਂ ਕਦੇ ਅਗੇ ਭੀ ਕੀਤਾ ਹੈ ? ਸੰਤ ਜੀ ਦੱਸਿਆ, ਪਿਛੇ ਜਿਹੇ ਇਕ ਦਿਨ ਮੈਂ ਪ੍ਰਸ਼ਾਦਿ ਲੈ ਸਤਿਗੁਰੂ ਜੀ ਪਾਸ ਹਾਜ਼ਰ ਹੋਇਆ। ਸਤਿਗੁਰੂ ਜੀ ਹੱਥ ਸੁੱਚੇ ਕਰ ਪੁੱਛਿਆ, ਰਤਨ ਸਿੰਘਾ, ਲੰਗਰ ਦੇ ਆਟੇ ਤੇ ਗਲੇ ਦੇ ਦਾਣਿਆਂ ਦਾ ਕੀ ਹੱਜ ਏ ? ਮੈਂ ਅਰਜ਼ ਕੀਤੀ, ਸੱਚੇ ਪਾਤਿਸ਼ਾਹੋ, ਲਾਂਗਰੀਆਂ ਦੱਸਿਆ ਹੈ ਇਹੋ ਆਟਾ ਹੈ, ਜੋ ਗੁੰਨ੍ਹ ਲਿਆ ਹੈ ਤੇ ਗੱਲੇ ਵਿਚ ਭੀ ਘਾਟਾ ਹੀ ਹੈ। ਇਹ ਸੁਣ ਸਤਿਗੁਰੂ ਜੀ ਪ੍ਰਸ਼ਾਦਿ ਨਾ ਛਕਿਆ ਤੇ ਕਿਹਾ, ਹੁਣੇ ਬਲਰਾਜ ਸਿੰਘ ਤੋਂ ਰਕਮ ਲੈ ਸਿੱਖ ਨੂੰ ਸਰਸੇ ਘੱਲ ਸ. ਤੇਜਾ ਸਿੰਘ ਜੀ ਨੂੰ ਕਹਿ ਜਿਸ ਮੁੱਲ ਮਿਲੇ ਕਣਕ ਲੈ ਭੇਜੇ। ਮੈਂ ਤਦ ਹੀ ਪ੍ਰਸ਼ਾਦ ਛਕਾਂਗਾ ਜਦ ਲੰਗਰ ਵਿਚ ਆਟਾ ਜਮ੍ਹਾਂ ਹੋਵੇਗਾ ਤੇ ਗੱਲੇ ਵਿਚ ਘਾਟਾ ਨਾ ਹੋਵੇਗਾ। ਸੰਤ ਜੀ ਦੱਸਿਆ, ਸਤਿਗੁਰੂ ਜੀ ਜਲ ਹੀ ਛੱਕ ਵਕਤ ਗੁਜ਼ਾਰਿਆ। ਤੇ ਹਿਸਾਰੋਂ ਕਣਕ ਆਈ ਤੇ ਹੀ ਕਿਹਾ, ਹੁਣ ਹੌਸਲਾ ਥਾਵੇਂ ਹੋਇਆ ਹੈ ਤੇ ਤਾਂ ਹੀ ਪ੍ਰਸ਼ਾਦਿ ਛਕਿਆ ਸੀ।

## ਸਤਿ ਧਰਮ

ਇਕ ਦਿਨ ਬਟਵਾਰੇ ਹੋਏ ਸਮੇਂ ਕੁਸੱਤ, ਧੱਕਾ, ਕਤਲਾਮ ਹੋਈ ਤੇ ਕਈਆਂ ਬੀਬੀਆਂ ਦੇ ਸਤਿ ਧਰਮ ਰਖਣ ਦੇ ਹੀਲਿਆਂ ਤੇ ਬਚਨ ਹੁੰਦਿਆਂ ਸਮੇਂ ਸਤਿਗੁਰੂ ਜੀ ਬਚਨ ਕੀਤਾ, ਇਸ ਬਟਵਾਰੇ ਵਿਚ ਬੀਬੀਆਂ ਨੇ ਪੁਰਾਤਨ ਸਤੀ ਧਰਮ ਪਤੀ ਬ੍ਰਤ ਨੂੰ ਫੇਰ ਕਈਆਂ ਉਜਲਾ ਕਰ ਵਖਾਇਆ ਹੈ। ਖੂਹਾਂ ਵਿਚ ਛਾਲਾਂ ਮਾਰ ਤੇ ਹਥਿਆਰਾਂ ਨਾਲ ਟੋਟੇ ਹੋ ਸਤਿ ਰਖਿਆ ਹੈ। ਪਰ ਜਿਊਣਾ ਨਹੀਂ ਮੰਨਿਆ ਸਤਿ ਧਰਮੋਂ ਹੀਣ ਹੋ। ਇਹ ਸੁਣ ਇਕ ਸਿੱਖ ਕਿਹਾ, ਜੋ ਸਿੱਖ ਆਪਣੇ ਟੱਬਰ ਹੱਥੀਂ ਕਤਲ ਕਰ ਗਏ ਹਨ ? ਸਤਿਗੁਰਾਂ ਕਿਹਾ, ਜਿਨ੍ਹਾਂ ਬੀਬੀਆਂ ਕਿਹਾ ਹੈ ਸਾਨੂੰ ਕਤਲ ਕਰ ਦਿਓ ਤੇ ਜਿਨ੍ਹਾਂ ਐਸੇ ਜਜ਼ਬੇ ਨਾਲ ਟੱਬਰ ਦੇ ਜੀਅ ਕਤਲ ਕੀਤੇ ਹਨ, ਸਭ ਧਰਮ ਦੇ ਬੇੜੇ ਚੜ੍ਹੇ ਹਨ।

ਇਕ ਸਿੱਖ ਪੁੱਛਿਆ, ਹਿੰਦੂਆਂ ਤੇ ਸਿੱਖਾਂ ਦੀਆਂ ਇਸਤਰੀਆਂ ਵਾਂਗੂ ਦਾ ਸਤਿ ਏਧਰ ਭੀ ਕਿਸੇ ਮੁਸਲਮਾਨ ਬੀਬੀ ਪਾਲਿਆ ਹੋਵੇ ? ਤਾਂ ਸਤਿਗੁਰਾਂ ਕਿਹਾ, ਮੈਂ ਸੁਣਿਆ ਹੈ, ਇਕ ਬੀਬੀ ਜੋ ਬੜੀ ਸੁੰਦਰ ਸੀ, ਉਹ ਪਤੀ ਨਾਲ ਪਿੰਡੋਂ ਕਾਫਲੇ ਵਿਚ ਰਲਣ ਲਈ ਨਿਕਲੀ। ਸਿੱਖਾਂ ਦੇ ਅਉਧੂ ਟੋਲੇ ਜੋੜੀ ਨੂੰ ਘੇਰ ਲਿਆ ਤੇ ਉਸ ਜਵਾਨ ਨੂੰ ਕਿਹਾ, ਤੂੰ ਤੀਵੀਂ ਸਾਨੂੰ ਦੇ ਜਾ, ਤੇ ਆਪ ਕਾਫਲੇ ਵਿਚ ਰਲ ਕੈਂਪ ਵਿਚ ਮੁਸਲਮਾਨਾਂ ਦੇ ਚਲਾ ਜਾ। ਉਸ ਜਵਾਨ ਕਿਹਾ, ਬੜਾ ਚੰਗਾ ਕਰੋ ਤੇ ਖੁਦਾਈ ਤਰਸ ਕਰੋ, ਤੁਸੀਂ ਸਾਨੂੰ ਕੁਝ ਨਾ ਕਹਵੋ। ਜੇ ਨਹੀਂ ਜੇ ਜਾਣ ਦੇਣਾ ਤਾਂ ਮੈਂ ਨਿਕਾਹ ਦੀ ਪੱਤ ਨੂੰ ਕਲਮੇ ਦੀ ਗਵਾਹੀ ਨਾਲ ਪੱਲੇ ਪਈ ਨੂੰ ਕਦੀ ਜਿਉਂਦਾ

ਨਹੀਂ ਤੁਹਾਨੂੰ ਦੇਂਦਾ ਕਹਿ ਦੋਵੇਂ ਜੀਅ ਟੁਰ ਪਏ। ਬਹੁਤਿਆਂ ਨੇ ਉਸ ਇਕੱਲੇ ਨੂੰ ਮਾਰ ਘੱਤਿਆ ਤੇ ਉਸ ਬੀਬੀ ਵਲ ਹੋਏ। ਬੀਬੀ ਨੇ 'ਹੇ ਖ਼ੁਦਾ, ਹੇ ਰਸੂਲ, ਮੇਰੀ ਪੱਤ ਹੁਣ ਤੇਰੇ ਹੱਥ' ਕਹਿ ਪਤੀ ਦੀ ਲਾਸ਼ ਤੇ ਲੇਟ ਮੂੰਹ ਵਲ੍ਹੇਟ ਲਿਆ। ਸਭ ਜ਼ੋਰ ਜ਼ਾਲਮਾਂ ਲਾਇਆ, ਉਸ ਬੀਬੀ ਨਾ ਕਿਸੇ ਨੂੰ ਮੰਨਿਆ ਨਾ ਚੇਹਰਾ ਵਖਾਇਆ ਤੇ ਸਤੀ ਆਪਣੇ ਪਤੀ ਦੇ ਉਤੇ ਹੀ ਟੋਟੇ ਹੋ ਗਈ। ਮੈਨੂੰ ਇਹ ਵਾਰਤਾ ਉਸ ਦੱਸੀ ਹੈ ਜੋ ਉਸ ਅਉਧੂ ਟੋਲੇ ਦੇ ਵਿਚ ਸੀ। ਉਸ ਆਦਮੀ ਨੇ ਦੱਸਿਆ ਹੈ ਮੈਂ ਤਾਂ ਉਸ ਦਿਨ ਤੋਂ ਉਸ ਟੋਲੇ ਦਾ ਸਾਥ ਛੱਡ ਘਰ ਹੀ ਬੈਠ ਗਿਆ ਹਾਂ ਤੇ ਪਿਛਲੇ ਪਾਪਾਂ ਦੀ ਮਾਫੀ ਮੰਗਦਾ ਹਾਂ ਰੱਬ ਕੋਲੋਂ।

ਸਤਿਗੁਰੂ ਜੀ ਕਿਹਾ, ਸਤਿ ਧਰਮ ਕਿਸੇ ਇਕ ਮਜ਼ਹਬ ਦੀ ਮਾਲਕੀ ਨਹੀਂ। ਨਿਰੀ ਇਸਤ੍ਰੀਆਂ ਦੀ ਵੀ ਨਹੀਂ। ਜਿਵੇਂ ਓਧਰੋਂ ਆਏ ਸਿੱਖ ਹਿੰਦੂ ਕਈ ਹੱਥ ਕਟਾ ਆਏ ਹਨ, ਤੇ ਧਰਮ ਨਹੀਂ ਛੱਡਣਾ ਮੰਨਿਆ, ਤਿਵੇਂ ਏਧਰ ਭੀ ਕਈਆਂ ਆਪਣੇ ਧਰਮ ਨੇਮ ਨਿਭਾਏ ਹਨ। ਇਕ ਪਿੰਡੋਂ ਸਿੱਖਾਂ ਮੌਲਵੀ ਨੂੰ ਸੁੱਕੇ ਖੂਹ ਵਿਚ ਸੁੱਟ ਉਤੋਂ ਮੋਹੜੇ ਸੁੱਟ ਅੱਗ ਲਾ ਦਿੱਤੀ। ਸੁਣਿਆ ਹੈ, ਉਹ ਮੌਲਵੀ ਨਾਲੇ ਖੂਹ ਦੇ ਵਿਚ ਸੜੇ ਨਾਲੇ ਕਲਮਾਂ ਪੜ੍ਹੇ ਤੇ ਕਹਵੇ, 'ਹੇ ਅੱਲਾ ਮੈਨੂੰ ਸੜ ਮਰਨ ਵਾਲੇ ਕਾਫਰਾਂ ਵਿਚ ਨਾ ਉਠਾਈਂ, ਮੈਂ ਮਜਬੂਰ ਹਾਂ। ਪਰ ਹੇ ਮੁਹੰਮਦ ਤੇਰਾ ਜ਼ਰੂਰ ਹਾਂ ਕਹਿੰਦੇ ਨੇ ਹੀ ਪਰਾਣ ਤਿਆਗੇ ਸੀ। ਇਕ ਪਿੰਡ ਦੇ ਫਕੀਰ ਨੂੰ ਸਿੱਖਾਂ ਦੇ ਮੁੰਡਿਆਂ ਫੜ ਕਿਹਾ ਸਾਈਂ ਜੀ, ਤੁਸੀਂ ਸਦਾ 'ਓਏ ਰੱਬ ਤੇਰਾ ਭਲਾ ਕਰੇ', ਸਭ ਨੂੰ ਆਖਦੇ ਹੋ, ਭਲਾ ਵੇਖਦੇ ਹਾਂ ਅੱਜ ਵੀ ਇਵੇਂ ਹੀ ਆਖਦੇ ਹੋ। ਕਹਿ ਕੁਹਾੜੀ ਇਕ ਬਾਂਹ ਤੇ ਮਾਰੀ। ਫਕੀਰ ਕਿਹਾ, 'ਓਏ ਰੱਬ ਤੇਰਾ ਭਲਾ ਕਰੇ।' ਦੂਜੇ ਦੂਜੀ ਬਾਂਹ ਤੇ ਕੁਹਾੜੀ ਮਾਰ ਬਾਂਹ ਕੱਟ ਦਿੱਤੀ। ਫਕੀਰ ਫੇਰ ਵੀ ਕਿਹਾ 'ਓਏ ਰੱਬ ਤੇਰਾ ਭਲਾ ਕਰੇ।' ਤੀਜੇ ਕਿਹਾ, ਫਕੀਰ ਮਨਸੂਰ ਵਾਂਗੂੰ ਪੱਕਾ ਨਿਕਲਿਆ ਹੈ। ਹੁਣ ਇਸ ਨੂੰ ਦੁਖੀ ਨਾ ਕਰੋ। ਕਹਿ ਕੁਹਾੜੀ ਮਾਰ ਪਾਰ ਕੀਤਾ। ਸਤਿਗੁਰੂ ਜੀ ਬਚਨ ਕੀਤਾ, ਜੋ ਜੀਵਨ ਦਾ ਧਰਮ ਨੇਮ ਬਣਾਇਆ, ਪੱਕਾ ਨਿਭਾ ਜਾਂਦਾ ਹੈ ਉਹ ਭਾਵੇਂ ਕਿਹੜੇ ਭੀ ਮਜ਼ਹਬ ਵਿਚ ਹੋਵੇ, ਉਹ ਪਾਕ ਤੇ ਬਖਸ਼ੀ ਹੋਈ ਰੂਹ ਹੀ ਹੁੰਦਾ ਹੈ।

## ਹੋਲੇ ਦੀ ਤਿਆਰੀ

ਸਤਿਗੁਰੂ ਜੀ ੩ ਫੱਗਣ ਜਗਮਲੇਰੇ ਹੋਲੇ ਲਈ ਜਗ੍ਹਾ ਦੇਖਣ ਤੇ ਸਭ ਜੁਗਤ ਦੱਸਣ ਲਈ ਦਰਸ਼ਨ ਦਿੱਤੇ। ਸਭ ਸੰਤ ਤੇ ਵਿਹਾਰੀ ਆ ਚਰਨੀਂ ਲਗੇ। ਸਤਿਗੁਰੂ ਜੀ ਵਿਚਲਾ ਮਚਾਨ ਬਾਹਰਲੇ ਪਾਸੇ ਹਵੇਲੀ ਜੋ ਸਭ ਤੋਂ ਵੱਡੇ ਮਰੂਸੀ ਮਾਲਕ ਦੀ ਲਕੜਾਂ ਨਾਲ ਭਰੀ ਸੀ, ਤੇ ਡਿੱਗੀ ਚੜ੍ਹਦੇ ਪਿੰਡੋਂ ਦੇਖ ਹੁਕਮ ਕੀਤਾ ਅਗੇ ਮੁਸਲਮਾਨ ਤੇ ਏਧਰ ਦੇ ਲੋਕ ਡਿੱਗੀਆਂ ਛਪੜਾਂ, ਪਾਣੀ ਪੀਣ ਵਾਲਿਆਂ ਵਲ ਜੰਗਲ ਨਾ ਜਾਂਦੇ ਸੀ ਪਰ ਸਾਡੇ ਲੋਕ ਸੋ ਪਰਹੇਜ਼ ਨਹੀਂ ਰਖਦੇ। ਇਸ ਦੇ ਦੁਆਲੇ ਵਾੜ ਦਿਓ, ਕੋਈ ਪਸੂ ਕੁੱਤਾ ਨਾ ਗੰਘੋਲੇ ਤੇ ਕੋਈ ਹੱਥ ਪਾਣੀ ਵੀ

ਨਾ ਕਰੇ ਤੇ ਕਿਹਾ, ਹਵੇਲੀ ਵਿਚ ਲੰਗਰ ਛੱਤੋ, ਬਾਹਰਲੀ ਵਲਗਣ ਢਾਹ ਲਿਆ। ਤੇ ਸ਼ਤੀਰ ਲਕੜਾਂ ਲੋੜ ਜੋਗ ਨਗਰ ਵਿਚੋਂ ਜਿਸ ਘਰ ਵੇਖੋ ਲਿਆ ਪਾਓ। ਖੂਹੀਆਂ ਦੋਹਾਂ ਵਿਚ ਨਾਲਾਂ ਪਾਓ ਮਤੇ ਜਲ ਥੁੜੇ। ਘਰਾਂ ਵਿਚ ਲਿਪਾਈ ਪੋਚਾ ਕਰੋ। ਮੰਜੇ ਮੁਸਲਮਾਨਾਂ ਵਾਲੇ ਚੰਮ ਦੇ ਘਾਹ ਦੇ ਘਟ ਹੀ ਆਏ ਸਾਧਾਂ ਨੂੰ ਦਿਓ ਜੇ ਕਿਸੇ ਕੋਲ ਹੈਨ। ਸਫਾਂ ਰਖ ਜਮ੍ਹਾਂ ਕਰੋ। ਸੋ ਸਾਧਾਂ ਸਭ ਆਰੰਭ ਕੀਤਾ।

ਇਕ ਸਿੱਖ ਅਰਜ ਕੀਤੀ ਜੇ ਸੁਹੇਵੇ ਸਾਹਿਬ ਨੂੰ ਚਲੇ ਜਾਣਾ ਹੈ ਤਾਂ ਕੋਠਿਆਂ ਦਾ ਕੀ ਬਨਾਣਾ ਹੈ। ਛੱਪਰ ਕਾਨੇ ਪਾ ਹੋਲਾ ਕਰ ਲਈਏ। ਕੋਲੋਂ ਸੰਤ ਆਲਾ ਸਿੰਘ ਜੀ ਅਰਜ਼ ਕੀਤੀ, ਸੱਚੇ ਪਾਤਸ਼ਾਹੋ, ਸਿੱਖ ਬੜੇ ਰੁਲੇ ਹਨ, ਸੁਹੇਵੇ ਸਾਹਿਬ ਤੇ ਰਵਾਲਸਰ ਵਲ ਜਾ। ਮੰਡੀ ਸਕੇਤ ਤੇ ਨੌਹਰ ਟਿੱਬੀ ਵਲ। ਹੁਣ ਕਿਰਪਾ ਕਰੋ। ਸਤਿਗੁਰੂ ਜੀ ਬਚਨ ਕੀਤਾ ਸੁਹੇਵੇ ਸਾਹਿਬ ਜੋ ਭਾਰਾ ਵਲਾਣਾ ਜੇ ਤਾਂ ਵਲਾ ਆਓ। ਹੁਣ ਏਥੇ ਕੁਝ ਨਹੀਂ ਹੁੰਦਾ। ਸਤਿਗੁਰੂ ਰਾਮ ਸਿੰਘ ਜੀ ਏਥੇ ਜੁੜ ਬੈਠਿਆਂ ਨੂੰ ਹੀ ਦਰਸ਼ਨ ਦੇਣਗੇ। ਸੰਗਤ ਸੁਣ ਜੈਕਾਰਾ ਬੁਲਾਇਆ ਤੇ ਕਈਆਂ ਛਾਲਾਂ ਭੀ ਮਾਰੀਆਂ। ਸਿੱਖਾਂ ਦੀ ਬਹੁਤੀ ਸ਼ਰਧਾ ਤੇ ਖੁਸ਼ੀ ਵੇਖ ਸਤਿਗੁਰੂ ਜੀ ਬਚਨ ਕੀਤਾ ਜੇ ਤਾਂ ਕੁਸੰਗੀ ਸਾਕ ਸੱਜਣ ਕਿਸੇ ਦੇ ਏਥੇ ਨਾ ਆਉਣ, ਬਓਰੀਏ ਮਜ਼ਹਬੀ ਤੁਹਾਡੇ ਵਿਚ ਵੜ ਨਾ ਵੱਸਣ ਹਰ ਘਰ ਵਿਚ ਇਕ ਵੱਖਰਾ ਕੋਠਾ ਹੋਵੇ, ਭਜਨ ਬਾਣੀ ਜੋਗ ਸੁਚ ਮਰਯਾਦਾ ਨਾਲ ਓਥੇ ਸਭ ਟੱਬਰ ਘੰਟਾ ਨਾਮ ਸਿਮਰਨ ਨੇਮ ਨਾਲ ਕਰੋ ਤਾਂ ਕੋਈ ਕਲੇਸ਼ ਨਾ ਹੋਵੇਗਾ, ਨਹੀਂ ਤੇ ਦੁਬਿਧਾ ਝੇੜਾ ਬਖੇੜਾ ਭੀ ਹੋਵੇਗਾ ਤੇ ਉਠਣਾ ਭੀ ਪਵੇਗਾ। ਸੰਤ ਆਲਾ ਸਿੰਘ ਜੀ ਸਿੱਖਾਂ ਨੂੰ ਕਿਹਾ ਬਹੁਤ ਖੁਸ਼ੀ ਹੋਣ ਤੇ ਟੱਪਣ ਕਰ ਹੋਰ ਕੁਝ ਅਖਵਾ ਲਿਆ ਜੇ। ਸਿੱਖ ਨੂੰ ਸਤਿਗੁਰੂ ਜੀ ਦੇ ਬਚਨ ਤੇ ਇਕ ਚੁਪ ਰਹਿ ਤੁਰਨਾ ਹੀ ਚਾਹੀਦਾ ਹੈ।

## ਮਹਾਤਮਾ ਗਾਂਧੀ

ਖਾਸ

ਮੈਂ ਸਤਿਗੁਰੂ ਜੀ ਪਾਸ ਅਰਜ਼ ਕੀਤੀ ਮਹਾਤਮਾ ਗਾਂਧੀ ਜੀ ਸੁਰਖਰੂ ਸੀ ਕਿ ਸਿਆਹ ਰੂਹ ਹੋਏ ਮਰੇ ਹਨ। ਮੈਨੂੰ ਏਕਾਂਤ ਕਰ ਕਿਹੋ ਨੇ ਤੈਨੂੰ ਸੱਚ ਦੱਸਾਂ, ਜੋ ਮੋਤੀ ਲਾਲ ਨਹਿਰੂ ਜਵਾਹਰ ਲਾਲ ਦੇ ਪਿਤਾ ਉਸ ਨੂੰ ਕਿਹਾ ਸੀ, ਜੇ ਅਜ਼ਾਦੀ ਛੇਤੀ ਹਾਸਲ ਕਰਨੀ ਹੈ ਤਾਂ ਭੈਣੀ ਸਾਹਿਬ ਜਾ ਕੇ ਸਬਕ ਸਿੱਖੋ। (ਗਾਂਧੀ ਨਿਗੁਰਾ ਸੀ ਆਪਣੇ ਆਪ ਨੂੰ ਸਭ ਤੋਂ ਸਿਆਣਾ ਮੰਨਦਾ ਸੀ) ਕਿਤਾਬਾਂ ਤੋਂ ਪੜ੍ਹ ਤੇ ਆਪਣੇ ਅਨਭਵੋਂ ਉਸ ਸਭ ਕੰਮ ਕੀਤਾ ਹੈ। ਵਖਾਲਾ ਸਾਦਾ ਰਖਦਾ ਸੀ ਤੇ ਹਾਮੀ ਅਮੀਰਾਂ ਦਾ ਸੀ। ਬਿਓਪਾਰੀਆਂ ਦਾ ਪੱਖੀ ਸੀ। ਬਣਦਾ ਅਹਿੰਸਕ ਸੀ ਪਰ ਹੈ ਨਾ ਸੀ। ਪਾਕਿਸਤਾਨ ਤੇ ਹਿੰਦੁਸਤਾਨ ਦੇ ਕਤਲਾਮ ਤੇ ਬੀਬੀਆਂ ਦੀ ਬੇਅਦਬੀ ਦਾ ਜਿੰਨਾ ਜਿਨਾਹ ਦੋਸ਼ੀ ਹੈ, ਓਨਾ ਹੀ ਗਾਂਧੀ ਹੈ। ਜਿਵੇਂ ਮੈ ਕਿਹਾ ਸੀ, ਤੁਸੀਂ ਪਾਕਿਸਤਾਨ ਬਣਨਾ ਨਾ ਮੰਨਿਓ ਜੇ ਤੇ ਕਿਹਾ ਸੀ ਇਨ੍ਹਾਂ ਬੀਬੀਆਂ ਦੀ ਪੱਤ ਨੂੰ ਹੱਥ ਪਿਆ ਤਾਂ ਕੀ ਕਰੋਗੇ ?

ਤਾਂ ਕਿਹਾ ਸਾ ਸੂ ਯੇਹ ਤੋ ਸੋਚਨੇ ਕੀ ਬਾਤ ਹੈ ਪਰ ਸੋਚਿਓ ਕੁਝ ਨਾ ਸੂ। ਤਿਵੇਂ ਹੀ ਗੋਡਸੇ ਨੇ ਕਿਹਾ, ਹਿੰਦੂ ਮਹਾਂ ਸਭਾ ਦੀ ਸਲਾਹ ਨਾਲ, ਜੇ ਪਾਕਿਸਤਾਨ ਵਿਚ ਸਿੱਖ ਹਿੰਦੂ ਨਹੀਂ ਰਹਿ ਸਕਦੇ ਤਾਂ ਹਿੰਦੁਸਤਾਨ ਵਿਚ ਮੁਸਲਮਾਨ ਕਿਉਂ ਰਹਿਣ? ਇਸ ਗੱਲੋਂ ਲਾ-ਜਵਾਬ ਹੋ ਹੀ ਗਾਂਧੀ ਮਰਿਆ ਹੈ। ਬਟਵਾਰੇ ਦੀ ਸਭ ਕਤਲਾਮ ਦਾ ਦੋਸ਼ੀ ਗਾਂਧੀ ਹੀ ਹੈ। ਤੇ ਕਸ਼ਮੀਰ ਵਿਚੋਂ ਮਾਰ ਕਰਵਾਉਣ ਦਾ ਜ਼ਾਮਨ ਭੀ ਗਾਂਧੀ ਹੈ ਕਿਉਂਕਿ ਜਵਾਹਰ ਲਾਲ ਗਾਂਧੀ ਤੋਂ ਪੁਛ ਹੀ ਸਿੱਖ ਫੌਜਾਂ ਲੁਟੇਰੇ ਲੋਕਾਂ ਨੂੰ ਮਾਰਨ ਘੱਲੀਆਂ ਸੀ। ਅਹਿੰਸਕ ਸੋ ਜੋ ਮਾਰਦੇ ਨੂੰ ਵੀ ਨਾ ਮਾਰੇ। ਗੁਰਵਾਕ ਵਾਂਗੂ ਆਪ 'ਮਰੇ ਅਵਰਾ ਨਹੀਂ ਮਾਰੇ।'

ਮੈਂ ਗਾਂਧੀ ਜੀ ਦਾ ਜੀਵਨ ਪੜ੍ਹਿਆ, 'ਸਤਿ ਦੀ ਪਰਾਪਤੀ ਦੇ ਜਤਨ' ਪੁਸਤਕ ਵਿਚ ਗਾਂਧੀ ਜੀ ੧੦੧ ਪੰਨੇ ਉਤੇ ਲਿਖਦੇ ਹਨ, ਰਾਏ ਚੰਦਰ ਭਾਈ ਦੀ ਸਿਫਤ ਕਰਦਿਆਂ, ਕਿ ਓਹਦੇ ਲਈ ਮੇਰੇ ਦਿਲ ਵਿਚ ਇਜਤ ਤਾਂ ਬੜੀ ਸੀ ਪਰ ਫਿਰ ਭੀ ਮੈਂ ਉਸ ਨੂੰ ਗੁਰੂ ਦੀ ਪਦਵੀ ਨਹੀਂ ਸਾਂ ਦੇ ਸਕਦਾ। ਮੈਨੂੰ ਅਜੇ ਤੀਕ ਸੱਚੇ ਗੁਰੂ ਦੀ ਪਰਾਪਤੀ ਨਹੀਂ ਹੋਈ। ਭਾਵੇਂ ਮੇਰੀ ਭਾਲ ਅਜੇ ਜਾਰੀ ਹੈ। ਬਾਅਦ ਮਾਨ ਪਾ ਉਸ ਗੁਰੂ ਭਾਲਣ ਦੀ ਮੰਨਣ ਦੀ ਘਾਲ ਹੀ ਨਹੀਂ ਕੀਤੀ।

ਸਤਿਗੁਰੂ ਜੀ ਸੰਗਤ ਨੂੰ ਹੋਲੇ ਦਾ ਸਭ ਸਾਂਬਾ ਕਰਨਾ ਸਮਝਾ ਕਿਹਾ ਮੈਂ ਹੋਲੇ ਤੋਂ ਪਹਿਲਾਂ ਸਿਆਮੋ ਹੋ ਆਵਾਂਗਾ। ਹੁਣ ਦਿੱਲੀ ਤੇ ਭੈਣੀ ਸਾਹਿਬੋਂ ਹੋ ਹੋਰ ਸਿੱਖਾਂ ਨੂੰ ਭੀ ਮਿਲ ਕੇ ਜਾਵਾਂਗਾ। ਤੁਸਾਂ ਨੇ ਨਿੱਕੇ ਕਾਕੇ ਦੇ ਕਹੇ ਤੇ ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਦੇ ਕਹੇ ਵਿਚ ਚਲਣਾ। ਸਰਦਾਰ ਸਾਹਿਬ ਸਿੰਘ ਤੇ ਅਵਤਾਰ ਸਿੰਘ ਨੂੰ ਕਿਹਾ, ਤੁਸ਼ਾਂ ਆਪਣਾ ਕੰਮ ਕਰੀ ਜਾਣਾ। ਸਮੇਂ ਦਾ ਪਤਾ ਨਹੀਂ, ਮੈਨੂੰ ਨਾ ਉਡੀਕਣਾ। ਭਜਨ ਬਾਣੀ ਤਕੜੇ ਹੋ ਕੇ ਕਰਨਾ। ਸਭ ਨੇ ਮਿਲ ਕੇ ਰਹਿਣਾ। ਜੇ ਕੋਈ ਗੁੰਝ ਪਵੇ, ਕਿਸੇ ਦੀ ਆਪੋ ਵਿਚ, ਤਾਂ ਕਾਕੇ ਨੂੰ ਕਹਿ ਦੇਣੀ।

## ਸਿਆਮ ਦੌਰਾ ੨੦੦੪ = 1947 ਈ:

ਸਤਿਗੁਰੂ ਜੀ ਸਮੇਤ ਵੱਡੇ ਬਾਬਾ ਜੀ, ਭਾਈ ਵਜ਼ੀਰ ਸਿੰਘ ਜੀ, ਸੰਤ ਰਤਨ ਸਿੰਘ ਜੀ ਲਾਂਗਰੀ, ਆਲਮ ਜੀ ਅਉਲਖ ਜ਼ਿਮੀਂਦਾਰ ਲੋਪੋਕੇ, ਜ਼ਿਲਾ ਅੰਮ੍ਰਿਤਸਰ ਦੇ, ਤੇ ਦਰਸ਼ਨ ਸਿੰਘ ਖਜ਼ਾਨ ਸਿੰਘ ਰਾਗੀ ਜ਼ਿਮੀਂਦਾਰ ਚੀਨੇ ਭਕਨੇ ਦੇ ੨੦ ਫੱਗਣ ਨੂੰ ਕਲਕੱਤਿਓਂ ਜਹਾਜ਼ ਤੇ ਸਵਾਰ ਹੋ ਸਿਆਮ ਗਏ ਤੇ ਇਕ ਚੇਤਰ ਨੂੰ ਚੁਚਾਲ ਵਾਪਸ ਆਏ। ਸੰਗਤ ਨੂੰ ਦਰਸ਼ਨ ਦਿੱਤੇ ਤੇ ਕਿਹੋ ਨੇ, ਹੋਲੇ ਦੀ ਕਾਹਲ ਕਰ ਰੋਂਦੀਆਂ ਸੰਗਤਾਂ ਛੱਡ ਮੁੜੇ ਹਾਂ। ਕਈ ਦਿਨ ਦਿਲ ਨੂੰ ਖਿੱਚ ਪਿਛੇ ਸਿਆਮ ਨੂੰ ਪੈਂਦੀ ਰਹੀ ਹੈ, ਹੁਣ ਕੁਝ ਏਧਰ ਚਿਤ ਹੋਇਆ ਹੈ।

## ਬਾਬਾ ਜੀ ਦੇ ਬਚਨ

ਮੈਂ ਸੰਤ ਰਤਨ ਸਿੰਘ ਜੀ ਅਗੇ ਅਰਜ ਕੀਤੀ, ਕੋਈ ਸਿਆਮ ਦੇ ਦੌਰੇ ਦੀ ਵਾਰਤਾ ਦੱਸੋ। ਸੰਤ ਜੀ ਕਿਹਾ, ਵਡੇ ਬਾਬਾ ਜੀ ਸਭ ਕੁਝ ਲਿਖਿਆ ਹੈ। ਮੈਂ ਕਈ ਦਿਨ ਜਤਨ ਕੀਤਾ ਪਰ ਸਬੱਬ ਹੀ ਨਾ ਬਣੇ। ਅੰਤਰਜਾਮੀ ਸੱਚੇ ਪਾਤਸ਼ਾਹ ਸਤਿਗੁਰੂ ਪਰਤਾਪ ਸਿੰਘ ਜੀ ਮੈਨੂੰ ਨੇੜੇ ਸੱਦ ਕਿਹਾ, ਕਾਕੇ ਵੱਡੇ ਨਾਲ ਤੂੰ ਪਿਆਰ ਕਰਨਾ ਏਂ? ਮੈਂ ਉੱਤਰ ਦਿੱਤਾ ਸਨੇਹ ਤੇ ਹੈ। ਤਾਂ ਸਤਿਗੁਰੂ ਜੀ ਬਚਨ ਕੀਤਾ, ਤੂੰ ਉਸ ਨਾਲ ਭੀ ਹਿੱਤ ਕਰਿਆ ਕਰ। ਉਹ ਐਸਾ ਨਹੀਂ ਕਿ ਪਰਵਾਹ ਹੀ ਨਾ ਕਰੇ।

ਮੈਂ ਅਗਲੇ ਰੋਜ਼ ਕੋਠੀ ਆ ਬਾਬਾ ਜਗਜੀਤ ਸਿੰਘ ਜੀ ਦੀ ਚਰਨੀਂ ਹੱਥ ਲਾਏ ਤੇ ਅਰਜ ਕੀਤੀ, ਤੁਸੀਂ ਕੋਈ ਗੁਰੂ ਕੀ ਸਾਖੀ ਜਾਂ ਆਪਣਾ ਵਚਨ ਸੁਣਾਓ। ਬਾਬਾ ਜੀ ਕੋਈ ਉੱਤਰ ਨਾ ਦਿੱਤਾ। ਤਾਂ ਮੈਂ ਅਰਜ਼ ਕੀਤੀ, ਅਸੀਂ ਹੱਸਨੇ ਖੇਡਣੇ ਗੁਰੂ ਦੇ ਸਿੱਖ ਪ੍ਰੇਮੀ ਤੇ ਹਿਲੇ ਹੋਏ ਹਾਂ, ਤੁਸੀਂ ਚੁੱਪ ਕਿਉਂ ਕਰ ਰਹੇ ਹੋ। ਬਾਬਾ ਜੀ ਕਿਹਾ, ਮੈਂ ਉਹ ਤੇ ਨਹੀਂ। ਮੈਂ ਅਰਜ਼ ਕੀਤੀ, ਸੋ ਤੇ ਹਉ ਜਿਨ੍ਹਾਂ ਦੇ ਚਰਨ ਝਾੜਨ ਲਈ ਦਾੜ੍ਹੀ ਰਖੀ ਹੈ। ਗੁਰੂ ਜੀ ਕਿਹਾ ਸੀ, ਅਰਥਾਤ ਸ੍ਰੀ ਚੰਦ ਜੀ ਵਾਂਗੂੰ ਗੁਰੂ ਅੰਸ਼ ਤਾਂ ਹੋ। ਲੁਕੋ ਨਾ ਕਰੋ, ਮੈਨੂੰ ਪਹਿਲਾਂ ਕੋਈ ਗੁਰੂ ਕੀ ਤੇ ਆਪਣੀ ਸਾਖੀ ਸੁਣਾਓ ਫੇਰ ਮੈਂ ਦੂਜੀ ਅਰਜ ਕਰਾਂਗਾ। ਤਾਂ ਬਾਬਾ ਜੀ ਕਿਹਾ, ਏਕ ਸਮੇਂ ਘੋੜਿਆਂ ਦੇ ਦੌਰੇ ਨਾਲ ਮੈਂ ਭੀ ਸਤਿਗੁਰੂ ਜੀ ਦੇ ਸਾਥ ਕੱਕੜਾਂ ਜ਼ਿਲਾ ਅੰਮ੍ਰਿਤਸਰ ਕੋਲੋਂ ਜਾ ਰਿਹਾ ਸਾਂ। ਸਤਿਗੁਰੂ ਜੀ ਕੱਕੜਾਂ ਤੋਂ ਬਾਹਰ ਦੂਰ ਜਾ ਮੈਨੂੰ ਕਿਹਾ, ਉਸ ਸੰਤਾਂ ਦੇ ਡੇਰਿਓਂ ਇਕ ਬੂਟੀ* ਇਸ ਤਰ੍ਹਾਂ ਦੀ ਹੈ ਜਾ ਲੈ ਆ। ਇਕ ਸਿੱਖ ਦੀ ਦਵਾਈ ਬਨਾਉਣੀ ਸੀ। ਹੋਰ ਸਿੱਖ ਕਿਹਾ, ਮੈਂ ਜਾਂਦਾ ਹਾਂ। ਤਾਂ ਸਤਿਗੁਰਾਂ ਕਿਹਾ, ਕਾਕਾ ਹੀ ਜਾਵੇ। ਮੈਂ ਜਾ ਸੰਤਾਂ ਦੇ ਡੇਰਿਓਂ ਬੂਟੀ ਭਾਲ ਲੈ ਟੁਰਿਆ ਤਾਂ ਬਿਰਧ ਸਾਧੂ ਉਸ ਡੇਰੇ ਦੀ ਕੁਟੀਆ ਵਿਚੋਂ ਨਿਕਲ ਮੇਰੇ ਪੈਰਾਂ ਤੇ ਸਿਰ ਧਰ ਲੇਟਣ ਲਗ ਪਿਆ। ਮੈਂ ਸੰਤਾਂ ਅਗੇ ਅਰਜ ਕੀਤੀ, ਮੈਂ ਤੇ ਤੁਹਾਡੇ ਬੱਚਿਆਂ ਤੋਂ ਭੀ ਛੋਟਾ ਹਾਂ, ਤਾਂ ਉਸ ਸੰਤ ਜੀ ਨੇ ਖੜੇ ਹੋ ਕਿਹਾ, ਮੈਂ ਜੋ ਧਾਰੀ ਸੀ, ਕਿ ਜੇ ਗੁਰੂ ਕਾ ਸਾਹਿਬਜ਼ਾਦਾ ਭੀ ਕਲਾ ਵਾਲਾ ਹੈ ਤਾ ਏਥੇ ਆ ਕੇ ਮੈਨੂੰ ਬਿਰਧ ਨੂੰ ਦਰਸ਼ਨ ਦੇਵੇ, ਸੋ ਪੂਰੀ ਹੋ ਗਈ ਹੈ। ਆਪ ਬੜੀ ਕਲਾ ਵਾਲੇ ਹੋ। ਮੈਂ ਹੱਥ ਜੋੜ ਅਰਜ ਕੀਤੀ, ਇਹ ਸਭ ਕਲਾ ਤਾਂ ਉਹਨਾਂ ਅੰਤਰਜਾਮੀ ਸਤਿਗੁਰੂ ਪਰਤਾਪ ਸਿੰਘ ਹੋਰਾਂ ਦੀ ਏ ਜਿਨ੍ਹਾਂ ਉਚੇਚਾ ਮੈਨੂੰ ਘੱਲਿਆ ਹੈ ਬੂਟੀ ਲੈਣ। ਬਾਬਾ ਜੀ ਬਚਨ ਕੀਤਾ, ਸਿੱਖ ਮਾਸੂਮ ਬਾਲਕ ਵਾਂਗੂੰ ਹੈ, ਸਤਿਗੁਰੂ ਜੀ ਬਾਪ ਵਾਂਗੂੰ ਉਂਗਲੀ ਲਾ ਲਈ ਜਾਂਦੇ ਹਨ ਪਰ ਜਿੱਥੋਂ ਉਂਗਲੀ ਉਸ ਦੇ ਹੱਥ ਵਿਚੋਂ ਖਿੱਚ

* ਬਵਾਸੀਰ ਦੀ ਦਵਾਈ ਲਈ।

ਲੈਣ, ਉਹ ਡਿੱਗ ਪੈਂਦਾ ਏ। ਤਿਵੇਂ ਹੀ ਸਿੱਖ ਹੈ। ਮੈਨੂੰ ਉਸ ਸਮੇਂ ਦੀ ਉਹੋ ਉਂਗਲੀ ਅੱਜ ਭੀ ਓਸੇ ਤਰ੍ਹਾਂ ਪਈ ਦਿਸਦੀ ਏ, ਇਨ੍ਹਾਂ ਦੀ ਕੂਲੀ ਜਿਹੀ। ਉਹ ਡੇਰੇ ਦੇ ਸੰਤ ਮੰਗਲ ਸਿੰਘ ਜੀ ਬਿਰਧ ਬੜੇ ਮਹਾਤਮਾ ਸੀ।

ਮੈਂ ਅਰਜ਼ ਕੀਤੀ, ਹੁਣ ਸਿਆਮ ਦੇ ਦੌਰੇ ਦੇ ਬਚਨ ਦੱਸੋ। ਤਾਂ ਕਿਹੋ ਨੇ, ੨੮ ਫਰਵਰੀ ਸਿਆਮ ਪੁਜੇ ਸਾਂ ਤੇ ੯ ਮਾਰਚ ਤਕ ਸਿਆਮ ਦੇ ਸ਼ਹਿਰ ਬੈਂਕੋਂਕ ਵਿਚ ਰਹੇ ਹਾਂ। ਮੈਨੂੰ ਤੇ ਜਾਪਿਆ ਹੈ ਓਥੋਂ ਦੀ ਸੰਗਤ ੧੪ ਸਾਲ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਤਪ ਹੀ ਕਰਦੀ ਰਹੀ ਹੈ। ਪਹਿਲੇ ਸਿਆਮ ਦੇ ਦੌਰੇ ਤੋਂ ਹੁਣ ਤਕ। ਸਾਧ ਭਜਨ ਬਾਣੀ ਸ਼ਰਧਾ ਵਲੋਂ ਇਕ ਦੂਜੇ ਤੋਂ ਵਧ ਹਨ। ਘੰਟਾ ਨਾਮ ਸਿਮਰਨ ਜਦ ਤੋਂ ਹੁਕਮ ਹੋਇਆ ਹੈ, ਕਰਦੇ ਹਨ, ਤੇ ਗੁਰਮੁਖੀ ਬਾਣੇ ਸਭ ਰਖਦੇ ਹਨ। ਵੈਰਾਗ ਕਰਦੇ ਹੀ ਛਡ ਹੋਲੇ ਦੀ ਕਾਹਲ ਕਾਰਨ ਮੁੜੇ ਹਾਂ। ਪਹਿਲੇ ਦੌਰੇ ਸਿਆਮ ਦੇ ਸਮੇਂ ਉਹ ਅਰਬੀ ਮੁਸਲਮਾਨ ਜਿਸ ਦੀ ਅੰਦਰਲੀ ਲਖ ਸਤਿਗੁਰੂ ਜੀ ਬੋਸਕੀ ਦੀ ਚਾਦਰ ਆਪਣੇ ਦਵਾਲੇ ਲੈ ਜਿਸ ਨੂੰ ਆਵਾਜ਼ ਦੇ ਕਿਹਾ ਸੀ, ਆਓ ਅਰਬ ਜੀ ਆਪਣੀ ਮੰਗ ਪੂਰੀ ਕਰ ਲਓ, ਤੇ ਉਸ ਨੇ ਜੱਫੀ ਮਾਰ ਲਈ। ਉਸ ਅਰਜ਼ ਕੀਤੀ ਸੀ ਮੈਨੂੰ ਦੁਆ ਦਿਓ। ਸਤਿਗੁਰਾਂ ਰਤਨ ਸਿੰਘ ਜੀ ਨੂੰ ਕਿਹਾ ਅਰਬ ਨੂੰ ਰੋਗ ਪੁਛ ਕੇ ਦੁਆ ਦਿਓ। ਤਾਂ ਉਸ ਕਿਹਾ, ਮੇਰੀ ਦੂਜੀ ਦੁਆ ਦਯਾ ਰਹਿਮ ਵਾਲੀ ਅਰਜ਼ ਹੈ, ਤੇ ਆਪ ਤੇ ਪ੍ਰਤੀਤ ਬਣੀ ਰਹੇ। ਤਾਂ ਸਤਿਗੁਰੂ ਜੀ ਬਚਨ ਕੀਤਾ, ਉਹ ਦਯਾ ਸਭ ਲਈ ਉਸ ਦਿਆਲ ਪੁਰਖ ਅਕਾਲ ਮੂਰਤ ਸਤਿਗੁਰੂ ਰਾਮ ਸਿੰਘ ਜੀ ਸਭ ਲਈ ਦਰਗਾਹੋਂ ਲਿਆਂਦੀ ਹੋਈ ਹੈ। ਜੋ ਉਸ ਮੰਗ ਮੰਗੀ ਹੋਈ ਹੈ, ਚੱਪਾ ਭੀ ਧਰਤੀ ਬਖਸ਼ੇ ਬਿਨਾ ਨਾ ਰਹਵੇ ਤੇ ਸਭ ਲੋਕਾਈ ਨਾਮ ਜਪਦੀ ਦਿਸੇ ਤੇ ਸਰਬੱਤ ਦੇ ਭਲੇ ਦੀ ਅਰਦਾਸ ਜਿਨ੍ਹਾਂ ਸਿੱਖ ਪੰਥ ਨੂੰ ਦਿੱਤੀ ਹੈ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਰਦਾਰ ਸਾਹਿਬ ਸਿੰਘ ਜੀ ਵਣੀ ਨਾਈ ਵਾਲੇ ਤਲਵਾੜੇ, ਮਮੇਰਾਂ ਆਦਿ ਤੋਂ ਪਸ਼ੂ ਨਿਲਾਮੀ ਤੋਂ ਲਿਆਂਦੇ ਤੇ ਅਵਤਾਰ ਸਿੰਘ ਜੀ ਜ਼ਮੀਨ ਦਾ ਕੰਮ ਕੀਤਾ। ੧੭ ਮੱਘਰ ੨੦੦੩ ਦਾ ਅਵਤਾਰ ਸਿੰਘ ਚੁਚਾਲ ਆਦਿ ਟਿਕਿਆ। ਪਿਛੇ ਨੂੰ ਜੀਅ ਲੈਣ ਗਿਆ ੪੦ ਦਿਨੀਂ ਕਾਫਲੇ ਨਾਲ ਹੀ ਆਇਆ। ਹੁਣ ਕਰੀ ਵਾਲੇ ਸਰਪੰਚੀ ਤੇ ਨੰਬਰਦਾਰੀ ਕਰਦਾ ਏ। ਜੋ ਇਸ ਨੇ ਹੁਣ ੨੦੨੩ ਤੱਕ ੨੦ ਸਾਲ ਗੁਰੂ ਕੇ ਹੁਕਮ ਵਿਚ ਰਹਿ ਸੇਵਾ ਕੀਤੀ ਹੈ, ਇਸ ਦਾ ਨਾਲੋ ਨਾਲ ਨਾਮ ਆਵੇਗਾ। ਪਰ ਇਨਾਮ ਇਸ ਦਾ, ਸਤਿਗੁਰੂ ਪਰਤਾਪ ਸਿੰਘ ਜੀ ਕਿਹਾ ਸੀ, ਮੈਂ ਕੀ ਦੇਵਾਂ ? ਸ. ਸਾਹਿਬ ਸਿੰਘ ਜੀ ਹੁਣ ਕ੍ਰਿਪਾਲ ਪਟੀ ਵਸਦੇ ਹਨ ਨਹਿਰੋਂ ਪਾਰ, ਸਾਊਪੁਣੇ ਵਿਚ ਵੱਸ ਆਪਣੇ ਮੁਰੱਬਿਆਂ ਵਿਚ ਡੇਰਾ ਪਾ।

ਜਗਮਲੇਰੇ ਦੀ ਸੰਗਤ ਅਰਜ ਕੀਤੀ, ਕਈ ਸਿੱਖ ਲਕੜਾਂ ਨਹੀਂ ਲੈਣ ਦੇਂਦੇ ਘਰਾਂ ਵਿਚੋਂ। ਤਾਂ ਸਤਿਗੁਰੂ ਜੀ ਜਗਮਲੇਰੇ ਜਾ ਕੇ ਸਭ ਨੂੰ ਸੱਦ ਕਿਹਾ, ਕਿ ਮੈਂ ਜ਼ਮੀਨ ਲੈਣ ਤੋਂ ਪਹਿਲਾਂ ਕਹਿ ਲਿਆ ਹੋਇਆ ਏ ਕਿ ਰੁੱਖ ਨਹੀਂ ਵੰਡੇ ਜਾਣਗੇ। ਹੁਣ ਹੋਲੇ ਦੇ ਜੋਗ ਕੋਠੇ ਲਈ

ਲਕੜਾਂ ਦੇਣ ਤੋਂ ਕਿਉਂ ਕੋਈ ਅਟਕਾ ਕਰਦਾ ਏ ਘਰਾਂ ਵਿਚ ਧਰੀਆਂ ਤੁਰਕਾਂ ਦੀਆਂ ਲਕੜਾਂ ਦੇਣ ਤੋਂ ? ਸੁਣ ਸਭ ਨੇ ਕਿਹਾ, ਜਿੱਥੋਂ ਜਿਸ ਲੋੜ ਵਾਲੀ ਲਭੇ, ਵਰਤੀ ਜਾਵੇ ।

## ਹੋਲਾ ਸੰਤ ਨਗਰ

ਹੋਲਾ ੧੦-੧੧-੧੨ ਚੇਤਰ ਸੀ। ਸਤਿਜੁਗ ਵਿਚ ਛਪਵਾਇਆ ਸੀ ਪਰ ਨਵੇਂ ਉਜਾੜੇ ਤੇ ਭਾੜੇ ਦੀ ਤੰਗੀ ਕਰ ਦੂਰ ਦੀ ਸੰਗਤ ਘਟ ਹੀ ਆਈ। ਮੈਂ ਜਿਸ ਕੋਠੇ ਵਿਚ ਰਹਿੰਦਾ ਸਾਂ, ਸਤਿਗੁਰੂ ਜੀ ਲੰਗਰ ਹਵੇਲੀ ਹੋਲੇ ਵਾਲੀ ਦੇ ਕੋਲ ਜਾਣ ਮੇਰੇ ਘਰ ਆਣ ਕਿਹਾ, ਤੂੰ ਹੋਲੇ ਦੀ ਰਸਦ ਆਟੇ ਲਈ ਅੱਧਾ ਥਾਂ ਸਾਨੂੰ ਦੇਹ। ਮੈਂ ਸਤਿਬਚਨ ਕੀਤਾ। ਉਸ ਕੋਠੇ ਵਿਚ ਹੁਣ ਮਾਸਟਰ ਦਲੀਪ ਸਿੰਘ ਜੀ ਰਹਿੰਦੇ ਹਨ, ਸੰਤ ਨਗਰ।

ਹੋਲੇ ਤੋਂ ਪਹਿਲਾਂ ਰੋਜ਼ ਸਤਿਗੁਰੂ ਜੀ ਆਸਾ ਦੀ ਵਾਰ ਵਿਚ ਦਰਸ਼ਨ ਦਿੰਦੇ, ਕਥਾ ਭੀ ਕਰਦੇ ਤੇ ਦੀਵਾਨ ਵਿਚ ਪਿਛਲੇ ਪਹਿਰ ਭੀ ਦਰਸ਼ਨ ਦਿੰਦੇ। ਕੋਲ ਦੀ ਹਵੇਲੀ ਵਿਚ, ਜਿਸ ਵਿਚ ਸ. ਕੇਹਰ ਸਿੰਘ ਜੀ ਰਾਖ ਵਾਲੇ ਰਹਿੰਦੇ ਸੀ, ਕਈ ਦਿਨ ਪਹਿਲੋਂ ਹੀ ਲੰਗਰ ਜਾਰੀ ਹੋਇਆ। ਹੋਲੇ ਦੀ ਸੰਗਤ ਜੋਗ ਕੋਠੇ ਦੇਣ ਡੇਰੇ ਲੁਆਉਣ ਦੀ ਸੇਵਾ ਮੇਰੇ ਜ਼ਿਮੇ ਸੀ। ਨੇੜੇ ਦੇ ਨਗਰਾਂ ਦੇ ਸਿੱਖ, ਸਰਸੇ ਦੇ ਹਿੰਦੂ, ਦੁਆਲੇ ਦੇ ਪਿੰਡਾਂ ਵਿਚੋਂ ਬਾਗੜੀ ਲੋਕ ਤੇ ਠਾਕਰ, ਵੱਡੇ ਮਾਲਕ ਦੂਰ ਨੇੜੇ ਤੋਂ ਹੋਲੇ ਤੇ ਆਏ। ਸਤਿਗੁਰੂ ਜੀ ਮੈਨੂੰ ਹਰ ਵੇਲੇ ਹੋਲੇ ਦੇ ਦਿਨਾਂ ਵਿਚ ਦੌੜਦਾ ਵੇਖ ਅਗੋਂ ਆਏ, ਸਬੱਬੀਂ ਮਿਲਿਆਂ ਕਿਹਾ, ਕਦੀ ਘਰ ਭੀ ਵੜਨਾ ਏਂ ਕਿ ਬਾਹਰ ਹੀ ਰਹਿੰਦਾ ਏਂ। ਮੈਂ ਅਰਜ਼ ਕੀਤੀ, ਘਰ ਚਰਨ ਪਾਓਗੇ ਤਾਂ ਦੱਸਾਂਗਾ। ਸਤਿਗੁਰੂ ਜੀ ਮੈਨੂੰ ਗਲੋਂ ਫੜ ਕੇ ਮੇਰੇ ਘਰ ਲੈ ਗਏ ਤੇ ਕਿਹੋ ਨੇ ਦਸ, ਕਦੀ ਘਰ ਭੀ ਵੜਨਾ ਏਂ ਕਿ ਨਹੀਂ ? ਮੈਂ ਹੱਥ ਜੋੜ ਅਰਜ਼ ਕੀਤੀ, ਤੁਸਾਂ ਸਾਡੇ ਨਾਲ ਬਾਵਨ ਤੇ ਬਲ ਵਾਲੀ ਵਾਰਤਾ ਕੀਤੀ ਹੈ। ਅਧਾ ਕੋਠਾ ਮੰਗ ਹੁਣ ਕਿਸੇ ਜੀਅ ਦੇ ਅੰਦਰ ਵੜਨ ਬਹਿਣ ਜੋਗੀ ਭੀ ਥਾਂ ਨਹੀਂ ਜੇ ਰਹਿਣ ਦਿੱਤੀ। ਰਸਦ ਹੋਲੇ ਦੀ ਖੰਡ ਬਦਾਮ, ਆਟਾ, ਦਾਲਾ, ਮਸਾਲੇ ਘਿਓ ਨਾਲ ਭਰ ਆਪ ਪਸਰ ਹੀ ਗਏ ਹੋ। ਸਤਿਗੁਰੂ ਜੀ ਮੈਨੂੰ ਕਿਹਾ, ਤੂੰ ਹਿੰਦੂ ਚੱਕ ਕੁਸੰਗੀ ਸ਼ਰੀਕੇ ਤੋਂ ਤੰਗ ਆ ਨਿੱਤ ਅਰਜਾਂ ਕਰਦਾ ਸੈਂ। ਵੇਖ ਹੁਣ ਕਿਤਨੇ ਖੁਲ੍ਹੇ ਦਰਸ਼ਨ ਮੇਲੇ ਸੰਗਤ ਦੇ ਹੁੰਦੇ ਹਨ ਤੇ ਆਪੋ ਵਿਚ ਹਸਦੇ ਮਿਲਦੇ ਰਹਿੰਦੇ ਹਾਂ। ਜੇ ਤੈਨੂੰ ਸੋਦਾ ਮਹਿੰਗਾ ਹੈ ਤਾਂ ਮੋੜ ਲੈ। ਮੈਂ ਚਰਨਾਂ ਤੇ ਸਿਰ ਧਰ ਸਤਿਗੁਰੂ ਜੀ ਤੋਂ ਬਖਸ਼ਿਸ਼ ਮੰਗੀ ਤੇ ਅਰਜ ਕੀਤੀ, ਮੇਰੇ ਨਾਲ ਆਪ ਦਾ ਐਸਾ ਸੀਰ ਹੀ ਨਿਭੇ। ਵੱਖ ਜਾਪਾਂ ਹੀ ਨਾ। ਤਾਂ ਸਤਿਗੁਰੂ ਜੀ ਖੁਸ਼ ਹੋ ਬਚਨ ਕੀਤਾ, ਤਰਨ ਸਿੰਘਾ, ਤੇਰੇ ਮੇਰੇ ਕੁਝ ਵੱਸ ਨਹੀਂ, ਸਤਿਗੁਰੂ ਰਾਮ ਸਿੰਘ ਦੇ ਨਾਮ ਵਿਚ ਇਹ ਸਭ ਬਰਕਤਾਂ ਹਨ।

ਆਟਾ ਚੁਚਾਲੋਂ ਪੀਸ ਕੇ ਆਉਂਦਾ ਸੀ। ਖਰਚ ਸਭ ਸਤਿਗੁਰੂ ਜੀ ਵਲੋਂ ਹੀ ਹੋਇਆ ਸੀ। ਸੇਵਾ ਸੰਗਤ ਜਗਮਲੇਰੇ ਤੇ ਚੁਵੇਰੇ ਦੀ ਰਲ ਕੀਤੀ ਸੀ। ਤਿੰਨ ਦਿਨ ਅਖੰਡ ਕੀਰਤਨ

ਵਿਚਲੇ ਮੈਦਾਨ ਨਗਰ ਦੇ ਵਿਚ ਚਾਨਣੀਆਂ ਤਲੇ ਹੁੰਦਾ ਤੇ ਘੰਟਾ ਨਾਮ ਸਿਮਰਨ ਭੀ ਦੀਵਾਨ ਅਸਥਾਨ ਤੇ ਹੁੰਦਾ। ੧੨ ਚੇਤਰ ਆਸਾ ਦੀ ਵਾਰ ਦੇ ਸਾਥ ਹਵਨ ਹੋ ੧੨ ਜੋੜਿਆਂ ਦੇ ਅਨੰਦ ਹੋਏ। ਵੇਦੀ ਗੱਡੀ ਵੱਡੀ ਸਾਰੀ, ਵਿਚ ਭਾਰੀ ਭੀੜ ਫੋਟੋ ਵਾਲਿਆਂ ਤੇ ਦੁਆਲੇ ਦੇ ਦੇਖਣ ਵਾਲਿਆਂ ਦੀ ਅਨੰਦ ਸਮੇਂ ਹੋਈ। ਨਵੀਂ ਮਰਯਾਦਾ ਇਸ ਇਲਾਕੇ ਦੇ ਲੋਕਾਂ ਜਾਣੀ। ਕੁਝ ਅਨੰਦਾ ਵਾਲਿਆਂ, ਕੁਝ ਸੁਤੇ ਸਾਧਾਂ ਵਲੋਂ ਪਾਠਾਂ ਦੇ ਤੇ ਰਾਹੀਂ ਚੜ੍ਹ ਗਏ ਸਾਧਾਂ ਨਮਿਤ ਸਤਿਗੁਰੂ ਜੀ ਵਲੋਂ ਪਾਠਾਂ ਦੇ ਭੋਗ ਗਿਣ ੮੦ ਆਦਿ ਗ੍ਰੰਥ ਸਾਹਿਬ ਦੇ ਤੇ ੧੦ ਪਾਠ ਭੋਗ ਦਸਮ ਗ੍ਰੰਥ ਸਾਹਿਬ ਦੇ ਪਾਏ ਤੇ ਸਤਿਗੁਰੂ ਜੀ ਨੇ ਭੋਗ ਸਮੇਂ ਸੰਗਤ ਨੂੰ ਸੁਣਾਇਆ ਕਿ ਅਗਲਾ ਹੋਲਾ ਏਥੇ ਹੀ ਹੋਵੇਗਾ, ਤੇ ਕਿਸੇ ਨੂੰ ਰਿਆਇਤ ਨਹੀਂ ਦਿੱਤੀ ਜਾਵੇਗੀ। ਗੁਰਮੁਖੀ ਅੱਖਰਾਂ ਦੇ ਪੜ੍ਹਨ ਵਲੋਂ। ਨਵੇਂ ਨਵੇਂ ਆਉਣ ਤੇ ਓਧਰੋਂ ਕਿਸੇ ਦੇ ਇਸ ਸਾਲ ਪੜਚੋਲ ਪੱਕੀ ਨਹੀਂ ਕੀਤੀ। ਜੋ ਬੀਤੀ ਸੋ ਬੀਤੀ। ਅਗੋਂ ਧਾਰੋ ਉਤਮ ਰੀਤੀ।

੧੦-੧੧-੧੨ ਚੇਤਰ ੨੦੦੪ ਬਿਕਰਮ ਹੋਲਾ ਮੈਂ ਡਿੱਠਾ ਹੈ। ਚਿਰੀਂ ਵਿਛੁਨੇਂ ਗਲ ਮਿਲ ਰੁੰਨੇ ਕਿਹਾ, ਕਈਆਂ ਗੁਰਧਰਮੀ ਢੋਲਾ। ਨਹੀਂ ਮਿਲ ਸਕਦੇ ਸਾਂ ਦਿਲ ਵਿਛੜੇ ਸਤਿਗੁਰ ਹੀ ਹੈ ਭਇਆ ਵਿਚੋਲਾ। ਅਸੀਂ ਹਾਂ ਭੱਜੇ, ਅਸੀਂ ਸੁਚੱਜੇ, ਐਵੇਂ ਬਣਿਆ ਰਿਹਾ ਹੈ ਓਹਲਾ। ਬਿਨਾ ਸਤਿਗੁਰੋਂ ਕੋਈ ਨਾ ਬੇਲੀ ਮਤਲਬ ਨੂੰ ਸਭ ਮਿਲਦੇ ਮੇਲੀ। ਇਕ ਸਤਿਗੁਰ ਤੇ ਜਿੰਦ ਇਕੇਲੀ, ਅਖਰ ਨੂੰ ਹੈ ਮੀਤ ਸਹੇਲੀ। ਵਾਹ ਜਿੰਦ ਆਪਣੀ ਨੈਣ ਪ੍ਰਾਣ, ਵਾਹ ਸਤਿਗੁਰ ਸਭ ਮੇਹਰਬਾਨ, ਤੇਰੀ ਕੁਦਰਤ ਤੋਂ ਕੁਰਬਾਨ, ਜਿਸ ਨੇ ਦਿੱਤਾ ਜੱਸ ਗਿਆਨ। ਜੱਸ ਲਿਖਣ ਦੀ ਲਾਈ ਰੀਝ। ਮੈਂ ਨਾ ਚੀਜ਼ ਨੂੰ ਕੀਤਾ ਚੀਜ਼। ਰੀਝਵਾਨਾਂ ਦਾ ਰਖਿਆ ਬੀਜ, ਤਰਨ ਸਿੰਘ ਦਾ ਮਨ ਪਤੀਜ। ਨਿਤ ਇਹ ਸੇਵਾ ਗੁਰ ਕੀ ਕਰਦਾ, ਜੱਸ ਗੁਰਸਿੱਖਾਂ ਤੇ ਗੁਰ ਘਰ ਦਾ। ਭੁਲ ਬਖਸ਼ਾਂਦਾ ਲੇਖਿਓਂ ਡਰਦਾ, ਤਾਹੀਓਂ ਮੇਰਾ ਕੰਮ ਹੈ ਸਰਦਾ। ਸਉਣ ੧੫, ੨੦੨੩ ਰਹੀ ਅਰੋਗ ਜੇ ਅਗੋਂ ਦੇਹੀ ਬਖਸ਼ੋ ਭੁਲਾਂ ਮੀਤ ਸਨੇਹੀ।

੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

**ਸੰਮਤ ੨੦੦੫ ਬਿਕ੍ਰਮੀ** - ੫੭ = ੧੯੪੮ ਈ:

ਰਾਗ ਸੂਹੀ ਮਹਲਾ ੫—'ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ।
ਸ੍ਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲ।'...

'ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ।
ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ।'
'ਸਹਜ ਕਥਾ ਪ੍ਰਭ ਕੀ ਅਤਿ ਮੀਠੀ।
ਵਿਰਲੈ ਕਾਹੂ ਨੇਤ੍ਰਹੁ ਡੀਠੀ।..
'ਗੁਹਜ ਕਥਾ ਇਹ ਗੁਰਤੇ ਜਾਣੀ।'
'ਸਾਧ ਸੰਗਿ ਜਨਮ ਮਰਣ ਨਿਵਾਰੀ।
ਅੰਮ੍ਰਿਤ ਕਥਾ ਸੁਣਿ ਕਰਨ ਅਧਾਰੀ।'

ਰਾਗ ਸੂਹੀ ਮਹਲਾ ੩—"ਗੁਰ ਕੀ ਸਾਖੀ ਸਹਜੇ ਚਾਖੀ ਤ੍ਰਿਸਨਾ ਅਗਨਿ ਬੁਝਾਏ।"

ਸੂਹੀ ਮਹਲਾ ੧—"ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ।
ਜਨਮੁ ਮਰਣੁ ਪਰਵਾਣੁ ਹਰਿਗੁਣ ਗਾਇਕੈ।"

ਮਾਝ ਮਹਲਾ ੪—'ਹਰਿ ਗੁਣ ਪੜੀਐ ਹਰਿ ਗੁਣ ਗੁਣੀਐ।
ਹਰਿ ਹਰਿ ਨਾਮ ਕਥਾ ਨਿਤ ਸੁਣੀਐ।
"ਮਿਲਿ ਸਤਸੰਗਿ ਬੋਲੀ ਹਰਿ ਬਾਣੀ।
ਹਰਿ ਹਰਿ ਕਥਾ ਮੇਰੈ ਮਨਿ ਭਾਣੀ।"
"ਆਵਹੁ ਸੰਤ ਮੈ ਗਲਿ ਮੇਲਾਈਐ।
ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ।"
"ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ
ਗੁਰਮਤਿ ਹਰਿਨਾਮਿ ਪਰੀਚੈ ਜੀਉ।"

ਪਉੜੀ ੧—'ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ।
ਜਿਸ ਧੁਰਿ ਭਾਗੁ ਹੋਵੈ ਮੁਖਿ ਮਸਤਕਿ, ਤਿਨਿ ਜਨਿ ਲੈ ਹਿਰਦੈ ਰਾਖੀ।
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ, ਗੁਰਬਚਨੀ ਸਹਜੇ ਚਾਖੀ।
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ,
ਜਿਉ ਸੂਰਜ ਰੈਣਿ ਕਿਰਾਖੀ।
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ, ਸੋ ਦੇਖਿਆ ਗੁਰਮੁਖਿ ਆਖੀ।'

ਇਨ੍ਹਾਂ ਉਪਰ ਲਿਖੇ ਗੁਰਵਾਕਾਂ ਦਾ ਭਾਵ ਮੈਂ ਆਪਣੇ ਅੰਦਰ ਵਸਾ ਹੀ ਅਗਲੇ ਸਾਲ ੨੦੦੫ ਬਿਕ੍ਰਮੀ ਦਾ ਅਰੰਭ ਕਰਦਾ ਹਾਂ। ਤੇ ਇਨ੍ਹਾਂ ਗੁਰਵਾਕਾਂ ਦਾ ਸਾਰ ਹੀ ਸਰੋਤਿਆਂ ਗੁਰਸਾਖੀ ਸੁਣਨ ਵਾਲਿਆਂ ਨੂੰ ਮਨ ਵਿਚ ਵਸਾਣ ਦੀ ਬਿਨੈ ਕਰਦਾ ਹਾਂ। ਅਰਥ ਗੁਰਬਾਣੀ ਦੇ ਗੁਰਸਿੱਖਾਂ ਨੂੰ ਭਾਸਦੇ ਹੀ ਹਨ ਤੇ ਸਹਿਲੇ ਹੀ ਹਨ। ਕੋਈ ਵੇਦ ਵਾਕ ਸੰਸਕ੍ਰਿਤ ਨਹੀਂ, ਕੋਈ ਅਰਬੀ ਵਿਚ ਕੁਰਾਨ ਸ਼ਰੀਫ ਦੀ ਆਇਤ, ਤਰ੍ਹਾਂ ਦੂਜੇ ਦੇਸ਼ ਦੀ ਬੋਲੀ ਨਹੀਂ। ਗੁਰੂ ਨਾਨਕ ਦੇਵ

ਜੀ ਨੇ ਇਹ ਗੁਰਸਿੱਖਾਂ ਲਈ ਮਹਾਂ ਉਪਕਾਰ ਗੁਰਬਾਣੀ ਸੌਖੀ ਬੋਲੀ ਵਿਚ ਉਚਾਰ ਕੀਤਾ ਹੋਇਆ ਹੈ। ਗਿਆਨੀ ਲੋਕ ਭਾਵੇਂ ਕਿੰਨੇ ਕਿੰਨੇ ਗੂੜ੍ਹ ਅਰਥ ਪਏ ਕਰਨ, ਮੈਂ ਤੇ ਗੁਰਬਾਣੀ ਦਾ ਅਰਥ ਭਾਵ ਇਕੋ ਹੀ ਸਿੱਧਾ ਸਰਲ ਜੋ ਮਨ ਵਿਚ ਸੁਣਦਿਆਂ ਹੀ ਉਤਰਦਾ ਹੈ, ਸੋ ਪਰਵਾਨ ਕਰ ਇਸ ਸਾਲ ਦਾ ਮੰਗਲ ਤੇ ਗੁਰੂ ਜੀ ਦੇ ਚਰਨਾਂ ਵਿਚ ਅਰਜ ਕਰੀ ਹੈ ਤੇ ਗੁਰਸਿੱਖਾਂ ਅਗੇ ਭੀ ਬਿਨੈ ਕਰੀ ਹੈ। 'ਆਵਹੁ ਸੰਤ ਮੈ ਗਲਿ ਮੇ ਲਾਈਐ। ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ'। ਮੈਂ ਇਸ ਜੁਗਤ ਅਰਜਾਂ ਕਰ ਕਰ ਹੀ ਗੁਰ ਕੇ ਬਚਨ ਜਤਨ ਕਰ ਕਰ ਚੁਣ ਚੁਣ, ਸੁਣ ਸੁਣ ਇਹ ਗੁਰੂ ਜਸ ਗੁੰਥ ਬਨਾਉਣ ਦਾ ਕੰਮ ਕੀਤਾ ਹੈ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਇਸ ਸਾਲ ਬੀਤੇ ਵਿਚ ਭਾਰੀ ਬਾਰਸ਼ ਹੋਈ। ਜਿਸ ਧਰਤੀ ਵਿਚ ਜਾਨਵਰ ਤੇ ਪਸ਼ੂ ਗਰਮੀਆਂ ਵਿਚ ਤਿਹਾਏ ਮਰਦੇ ਸੀ, ਓਥੇ ਐਤਕੀਂ ਚਿਕੜਾਂ ਰਕੜਾਂ ਵਿਚ ਸਰਹੋਂ ਤੇ ਛੋਲੇ ਸਿੱਖਾਂ ਡੋਹਲੇ। ਬੜਾ ਅਨਾਜ ਹੋਇਆ ਤੇ ਪਸ਼ੂ ਬਹੁਤ ਪਲੇ ਹੋਏ ਹਰ ਸਿੱਖ ਦੇ ਘਰ ਸੀ। ਸਰਹੋਂ ਤੇ ਕਈਆਂ ਦੀ ਹੋਲੇ ਤੋਂ ਪਹਿਲਾਂ ਹੀ ਪੱਕ ਗਈ ਸੀ ਤੇ ਛੋਲੇ ਕਣਕ ਬਾਅਦ ਛੇਤੀ ਹੀ ਪੱਕ ਗਏ ਸੀ। ਥੋੜ੍ਹੀ ਥੋੜ੍ਹੀ ਕਿਰਤੋਂ ਸਭ ਨਗਰੀਂ ਸਿੱਖਾਂ ਤੇ ਬਾਗੜੀਆਂ ਦਾ ਅਨ-ਪਠਾ ਹੋਇਆ। ਜਿਮੀਂ ਮੁਖਤਾਰਾਂ ਰਾਹੀਂ ਵਿਤ ਸੇਤੀ ਸਭ ਖਰੀਦੇ ਪਿੰਡਾਂ ਤੇ ਬਾਕੀ ਦੇ ਪਿੰਡਾਂ ਵਿਚ ਸਭ ਨੂੰ ਦਿੱਤੀ ਗਈ ਸੀ। ਸਰਹੋਂ ਤੋਂ ਕਈ ਸਿੱਖਾਂ ਦੀਆਂ ਤਾਂ ਕਸਰਾਂ ਹੀ ਨਿਕਲ ਗਈਆਂ ਤੇ ਸਾਬਤ ਹੋਇਆ ਇਸ ਧਰਤੀ ਦਾ ਝਾੜ ਪਿਛਲੇ ਸਭ ਜ਼ਿਲਿਆਂ ਤੋਂ ਵੱਧ ਏ। ਸਰਸਰੀ ਓੜਾਂ ਕੱਢੀਆਂ ਨੇ ਝਾੜ ਦਾ ਓੜਾ ਹੀ ਨਾ ਰਹਿਣ ਦਿੱਤਾ।

## ਉੱਤਮ ਪੁਰਸ਼

ਹਰੀ ਸਿੰਘ ਵਡਾਣੀਆ ਕਰੀਵਾਲਿਓਂ ਆ ਚੁਚਾਲ ਸਤਿਗੁਰੂ ਜੀ ਦੀ ਚਰਨੀਂ ਲਗਾ। ਤਾਂ ਸਤਿਗੁਰੂ ਜੀ ਬਚਨ ਕੀਤਾ, ਕਈ ਸਿੱਖਾਂ ਦੀ ਰਕਮ ਸਾਡੇ ਖਚਾਨਚੀਆਂ ਕੋਲ ਜਮ੍ਹਾਂ ਸੀ। ਸੋ ਸੰਗਤ ਦੀ ਲੋੜ ਅੰਨ-ਕਪੜੇ ਦੀ ਵਿਚ ਵਰਤੀ ਗਈ ਸੀ। ਹੁਣ ਆਪਣੇ ਬਣਾਏ ਹਲਾਂ ਤੋਂ ਤੇ ਬੇ-ਮਾਲਕਾਂ ਦੀ ਬੀਜੀ ਜ਼ਮੀਨ ਤੋਂ ਮਾਇਆ ਆਈ ਹੈ। ਰਕਮਾਂ ਹੁਣ ਕਹਿ ਕਹਿ ਵਾਪਸ ਕਰ ਰਹੇ ਹਾਂ। ਜੇ ਤੇਰੀ ਭੀ ਰਕਮ ਹੋਵੇ ਤਾਂ ਲੈ ਲੈ। ਰਾਸ਼ਨ ਤਾਂ ਹੁਣ ਲੈਣ ਦੀ ਸਿੱਖਾਂ ਨੂੰ ਲੋੜ ਨਹੀਂ। ਜੋ ਨਵੇਂ ਆਉਣਗੇ, ਤਿੰਨਾ ਦਾ ਗੁਜ਼ਾਰਾ ਭੀ ਗੁਰੂ ਕਰੀ ਹੀ ਚਲੇਗਾ। ਤਾਂ ਹਰੀ ਸਿੰਘ ਨੇ ੯੦੦ ਰੁਪਏ ਆਪਣੇ ਪਲਿਓਂ ਖੋਹਲ ਸਤਿਗੁਰੂ ਜੀ ਦੇ ਹਜ਼ੂਰ ਧਰ ਕਿਹਾ, ਆਪ ਨੇ ਬਟਵਾਰੇ ਤੋਂ ਪਹਿਲਾਂ ਏਕ ਸਮੇਂ ਮੈਨੂੰ ਘੋੜਿਆਂ ਲਈ ਜਵੀ ਖਰੀਦਣ ਲਈ ਰਕਮ ਦਿੱਤੀ ਸੀ। ਉਸ ਵਿਚੋਂ ਮੇਰੇ ਕੋਲ ੯੦੦ ਵੱਧ ਗਿਆ ਸੀ ਤੇ ਹੁਣ ਹੱਥ ਕੁਸ਼ਾਦਾ ਹੋਣ ਕਰ ਦੇਣ ਆਇਆ ਹਾਂ। ਸਤਿਗੁਰੂ ਜੀ ਕਿਹਾ, ਉਹ ਹੀ ਉੱਤਮ ਪੁਰਸ਼ ਹੈ ਜੋ ਆਪਣੇ ਮਨ ਦੀ ਆਵਾਜ਼ ਸੁਣ ਹਰ ਕਾਜ

ਕਰਦਾ ਏ। ਸਾਨੂੰ ਤੇ ਚੇਤਾ ਹੀ ਨਹੀਂ ਸੀ, ਪਰ ਇਸ ਗਏ ਗੁਜ਼ਰੇ ਜ਼ਮਾਨੇ ਵਿਚ ਨੇਮ ਧਰਮ ਵਾਲੇ ਵੀ ਹੈਨ। ਸਾਬਤ ਹੋ ਗਿਆ ਹੈ। ਧੰਨ ਜਨਮ ਹੈ ਤੇਰਾ। ਹਰੀ ਸਿੰਘ ਹੱਥ ਜੋੜ ਅਰਜ ਕੀਤੀ, ਇਹ ਸਭ ਆਪ ਦੀ ਕਿਰਪਾ ਦਾ ਸਦਕਾ ਹੈ। ਨਹੀਂ ਤੇ ਲੋਕਾਂ ਜਿਹਾ ਹੀ ਮੈਂ ਭੀ ਹਾਂ। ਆਪ ਸਿਰ ਤੇ ਹੱਥ ਰਖੋ।

ਕਈ ਸਿੱਖਾਂ ਦੀਆਂ ਸ਼ਕਾਇਤਾਂ ਆਉਂਦੀਆਂ, ਮੇਰਾ ਸੀਰ ਸੀ ਤੇ ਹੁਣ ਹਿੱਸਾ ਨਹੀਂ ਫਲਾਣੇ ਦਿੱਤਾ। ਸਤਿਗੁਰੂ ਜੀ ਬਚਨ ਕਰਦੇ ਸਭ ਹੋ ਪਏ ਕੁਝ ਦਾ ਰੇੜਕਾ ਏ। ਅਸੀਂ ਟ੍ਰੈਕਟਰ ਤੇ ਹਲਾਂ ਦੀ ਵਾਹੀ ਵਿਚੋਂ ਦੇ ਕੇ ਸਿੱਖਾਂ ਨੂੰ ਰਾਜ਼ੀ ਹਾਂ। ਜਿਨ੍ਹਾਂ ਨਾਲ ਰਲ ਕਾਰ ਕੀਤੀ ਹੈ। ਜੇ ਕੁਝ ਨਾ ਹੁੰਦਾ ਤਾਂ ਸੀਰ ਕਰਨ ਵਾਲੇ ਕਿਤੇ ਤੀਰ ਹੋ ਜਾਣਾ ਸੀ। ਜੋ ਕਿਸੇ ਦਾ ਬਣਦਾ ਕਹਿ ਸਮਝਾ ਦਿਵਾਉਂਦੇ। ਦਿੱਲੀ ਰੇਸਾਂ ਤੇ ਜਾਂਦੇ ਤੇ ਘੋੜੇ ਜਿੱਤੇ ਦਾ ਇਨਾਮ ਆਏ ਤੇ ਕਹਿੰਦੇ, ਜੋ ਸਿੱਖ ਘੋੜੇ ਦੀ ਸੇਵਾ ਕਰਦਾ ਏ, ਉਸ ਦਾ ਭੀ ਹਿੱਸਾ ਲੰਗਰ ਵਿਚ ਪੈਂਦਾ ਹੈ।

ਸਤਿਗੁਰੂ ਜੀ ਪੁਰਾਣੇ ਸਾਧਾਂ ਦੇ ਬਚਨ ਕਰਦਿਆਂ ਕਿਹਾ, ਗੁਰੂ ਹਰੀ ਸਿੰਘ ਜੀ ਜਿਸ ਸਾਲ ਹੋਲਾ ਗੁਰੂ ਚੱਕ ਕੀਤਾ ਸੀ, ਇਕ ਸੌ ਇਕ ਪਾਠ ਆਦਿ ਗ੍ਰੰਥ ਸਾਹਿਬ ਦੇ ਬਾਬੇ ਬਘੇਲ ਸਿੰਘ ਜੀ ਨਾਰਲੀ ਵਾਲਿਆਂ ਕਰਵਾਏ ਸੀ। ੨ ਗ੍ਰੰਥ ਸਾਹਿਬ ਪ੍ਰਕਾਸ਼ੇ ਸੀ। ਅੱਠੀਂ ਪਹਿਰੀਂ ਭੋਗ ਪਾਉਂਦੇ ਸੀ। ਇਕ ਘੰਟੇ ੧੫ ਮਿੰਟਾਂ ਵਿਚ ੫੦ ਪਤਰਿਆਂ ਦੀ ਰੌਲ ਲਾਂਦੇ ਸੀ, ਸਿੱਖ। ਛੇਵੇਂ ਦਿਨ ਛੁਟੀ ਕਰਦੇ ਸੀ, ਕੇਸਾਂ ਕਪੜਿਆਂ ਦੀ ਸਫਾਈ ਹਿੱਤ। ਦਸਮੇਸ਼ ਜੀ ਦੇ ਘੋੜਾ ਨੀਲੇ ਰੰਗ ਨਹੀਂ ਸੀ -

ਗੁਰੂ ਕੇ ਤਬੇਲੇ ਵਿਚ ਇਕ ਘੋੜੀ ਥੋੜ੍ਹੇ ਕਾਲੇ ਰੰਗ ਦੀ ਸੀ ਤੇ ਵਿਚ ਸਫੇਦ ਥਿੰਮ੍ਹ ਸੀ। ਮੈਂ ਅਰਜ ਕੀਤੀ, ਇਸ ਦਾ ਕੀ ਰੰਗ ਏ? ਸਤਿਗੁਰੂ ਜੀ ਬਚਨ ਕੀਤਾ, ਇਹੋ ਰੰਗ ਗੁਰੂ ਗੋਬਿੰਦ ਸਿੰਘ ਜੀ ਦੇ ਸਵਾਰੀ ਵਾਲੇ ਘੋੜੇ ਦਾ ਸੀ। ਇਹ ਸਬਜ਼ਾ ਰੰਗ ਹੈ। ਛੋਟੀ ਉਮਰੇ ਕਾਲਾ, ਜਵਾਨੀ ਵੇਲੇ ਸਫੇਦ, ਤੇ ਵਡੇਰੀ ਉਮਰੇ ਬੰਗਸ। ਦੌੜਦਿਆਂ ਹੋ ਜਾਂਦਾ ਹੈ। ਜਿਨ੍ਹਾਂ ਕਵੀਆਂ ਨੂੰ ਪਤਾ ਨਹੀਂ, ਉਨ੍ਹਾਂ ਨੀਲਾ ਲਿਖਿਆ ਹੈ। ਨੀਲਾ ਗਧੇ ਨੂੰ ਆਖਦੇ ਹਨ। ਮੈਂ ਸਿਆਮ ਵਿਚ ਇਹੋ ਕਿਹਾ ਸੀ ਤਾਂ ਅਕਾਲੀਆਂ ਕੌੜ ਕੀਤੀ ਸੀ, ਪਰ ਮੇਰੇ ਨਾਲ ਆ ਕੇ ਕਿਸੇ ਗੱਲ ਨਾ ਕੀਤੀ। ਜੇ ਕੋਈ ਕਰਦਾ ਤਾਂ ਮੈਂ ਪੁਰਾਣੀਆਂ ਘੋੜਸ਼ਨਾਸੀ ਦੀਆਂ ਕਿਤਾਬਾਂ ਵਿਚੋਂ ਸਬਜ਼ਾ ਰੰਗ ਸਾਬਤ ਕਰ ਦੇਣਾ ਸੀ।

## ਜਬ ਲਗੁ ਘਟ ਮਹਿ ਸਾਸਾ

ਸਤਿਗੁਰੂ ਜੀ ਅੰਮ੍ਰਿਤਸਰ ਵੈਸਾਖੀ ਤੇ ਦਰਸ਼ਨ ਦਿੱਤੇ। ਨਾਮਧਾਰੀ ਧਰਮਸਾਲੇ ਪ੍ਰਤਾਪ ਸਿੰਘ ਕੈਰੋਂ, ਕੁਝ ਅਕਾਲੀ ਤੇ ਸਰਕਾਰੀ ਸਿੱਖਾਂ ਤੇ ਕਾਂਗਰਸੀ ਹਿੰਦੂਆਂ ਦੇ ਸਣੇ ਆ ਚਰਨੀਂ ਲਗ ਨਮਸਕਾਰ ਕੀਤੀ ਤੇ ਕਹਿਣ ਲਗਾ, ਸੰਗਤ ਵਲ ਮੂੰਹ ਕਰਕੇ, ਕੂਕਿਓ ਤੁਸੀਂ ਸਾਰੇ, ਤੁਸੀਂ ਸਾਰੇ, ਤੁਸੀਂ ਸਾਰੇ।।।

ਸੱਚੇ ! ਕੂਕਿਓ ਤੁਸੀਂ ਸੱਚੇ !! ਤੁਸੀਂ ਸੱਚੇ !!! ਜੋ ਕਹਿੰਦੇ ਸਓ ਭਾਣਾ ਵਰਤਣਾ ਹੈ, ਰਾਵੀ ਤੇ ਬਿਆਸਾ ਤੋਂ ਪਾਰ ਹੋ ਜਾਓ ਜਿਸ ਬਚਣਾ ਹੈ। ਸੋ ਤੁਹਾਡੀ ਗੱਲ ਸੱਚੀ ਹੋਈ ਹੈ ਤੇ ਸਤਿਗੁਰੂ ਜੀ ਵਲ ਮੂੰਹ ਕਰ ਹੱਥ ਜੋੜ ਅਰਜ਼ ਕੀਤੀ, ਤੁਸੀਂ ਦੱਸੋ, ਹੁਣ ਹੋਇਆ ਸੁਤੰਤਰ ਰਾਜ ਕਿਹਾ ਹੋਵੇਗਾ ? ਤੇ ਵੱਡਾ ਭਾਣਾ ਲੋਹੇ ਦਾ ਸੁਹਾਗਾ ਫਿਰਨ ਵਾਲਾ ਕਦੋਂ ਵਰਤੇਗਾ ਤੇ ਸਤਿਗੁਰੂ ਰਾਮ ਸਿੰਘ ਜੀ ਤੁਹਾਡਾ ਮਾਹੀ ਕਦੋਂ ਪਰਤੇਗਾ। ਸਤਿਗੁਰੂ ਜੀ ਬੜੇ ਧੀਰਜ ਨਾਲ ਨੇੜੇ ਬਹਾ ਸਭ ਨੂੰ ਆਦਰ ਦੇ ਕਿਹਾ, ਸਤਿਗੁਰੂ ਰਾਮ ਸਿੰਘ ਜੀ ਲਿਖਿਆ ਹੋਇਆ ਹੈ, ਭਵਿੱਖਤ ਬਚਨਾਂ ਵਿਚ ਅਦ੍ਰਿਸ਼ਟ ਕੂੰਟਾਂ ਹਨ, ਸਮਝ ਘਟ ਆਉਂਦੀ ਹੈ ਤੇ ਨਾਲੇ ਕਈ ਵਾਕ ਵਿਗਾੜੇ ਭੀ ਗਏ ਹਨ ਤੇ ਪਰਮੇਸ਼ਰ ਦੀ ਗਤੀ ਅਗਾਧ ਭੀ ਹੈ ਜਿਸ ਬਾਬਤ ਗੁਰਵਾਕ ਭੀ ਹੈ—'ਅਵਤਾਰ ਨ ਜਾਨਹਿ ਅੰਤੁ। ਪਰਮੇਸਰੁ ਪਾਰਬ੍ਰਹਮ ਬੇਅੰਤੁ' । ਤਾਂ ਕੈਰੋਂ ਕਿਹਾ, ਜੇ ਉਹਨਾਂ ਕੋਈ ਠੱਡਾ ਆਪਣੇ ਆਉਣ ਦਾ ਨਹੀਂ ਲਾਇਆ ਤਾਂ ਤੁਸੀਂ ਕਿਚਰ ਕੁ ਗੁਰੂ ਰਾਮ ਸਿੰਘ ਜੀ ਦੀ ਉਡੀਕ ਵਿਚ ਕਮਾਈ ਅਰਦਾਸੇ ਕਰੋਗੇ। ਤਾਂ ਸਤਿਗੁਰੂ ਜੀ ਤੇਜ ਹੋ ਕੇ ਉੱਤਰ ਦਿੱਤਾ, ਸਰਦਾਰਾ, 'ਤਬ ਲਗੁ ਪ੍ਰਾਨੀ ਤਿਸੈ ਸਰੇਵਹੁ, ਜਬ ਲਗੁ ਘਟ ਮਹਿ ਸਾਸਾ'—ਅਨੁਸਾਰ ਸਾਡੀ ਨਾਮਧਾਰੀ ਪੰਥ ਦੀ ਆਪਣੇ ਸੁਆਸ ਤਕ ਆਸ ਹੈ। ਜਿਚਰ ਅਸੀਂ ਨਾਮਧਾਰੀ ਜਿਉਂਦੇ ਰਹਾਂਗੇ, ਉਚਰ ਤਕ ਉਡੀਕਾਂਗੇ ।

ਕੈਰੋਂ ਕਿਹਾ, ਫਿਰ ਆਪ ਦਾ ਧਰਮ ? ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਜੋ ਸਾਨੂੰ ਸਤਿਗੁਰੂ ਜੀ ਨਾਮਦਾਨ ਇਸ਼ਨਾਨ ਸੁਚ, ਸੇਵਾ, ਸਾਦਗੀ ਬੇਮੁਹਤਾਜੀ ਆਦਿ ਬਖਸ਼ੇ ਹਨ, ਇਹ ਸਾਡਾ ਧਰਮ ਹੈ । ਉਹ ਰਜ਼ਾ ਦੇ ਮਾਲਕ ਹਨ, ਭਾਵੇਂ ਕਦੋਂ ਆਉਣ। ਪਰ ਆਉਣਗੇ ਜ਼ਰੂਰ ਤੇ ਮਾਰ ਭੀ ਅਨਿਕ ਭਾਂਤ ਦੀ ਹੋਵੇਗੀ। ਤੇ ਤਦੋਂ ਬਚੇਗਾ ਭੀ ਓਹੀ ਜੋ ਸਤਿਗੁਰੂ ਜੀ ਦੀ ਮੱਤ ਸਤਿ ਧਰਮ ਦੀ ਵਰਤ ਕੁਧਰਮ ਵਲ ਪਰਤ ਕੇ ਨਾ ਤੱਕੇਗਾ। ਪਰ ਇਹ ਸੁਮੱਤ ਉਸ ਵਿਚ ਹੀ ਅਸਥਿਤ ਰਹੇਗੀ ਜੋ ਦੋ ਵੇਲੇ ਅੱਠੀਂ ਪਹਿਰੀਂ ਸਤਿਗੁਰੂ ਜੀ ਦੇ ਆਉਣ ਤੇ ਉਸ ਭਾਣੇ ਭਾਰੇ ਦੇ ਬਚਨ ਸਿੱਖ ਚੇਤੇ ਰਖ ਚਿਤਵਦਾ ਕਰਦਾ ਰਹੇਗਾ। ਤੇ ਜੋ ਅੱਠਾਂ ਪਹਿਰਾਂ ਵਿਚ ਜ਼ਰੂਰ ਘੰਟਾ ਦੋ ਇਕਾਂਤ ਹੋ ਬਹੇਗਾ, ਤੇ ਨਾਮ ਸਿਮਰਨ ਕਰਕੇ ਗੁਰੂ ਕਾ ਧਿਆਨ ਧਰੇਗਾ। ਇਹ ਬਚਨ ਕਰਦਿਆਂ ਸਤਿਗੁਰੂ ਜੀ ਦਾ ਗਲਾ ਭਰ ਗਿਆ ਤੇ ਚੁਪ ਕਰ ਗਏ। ਕੈਰੋਂ ਤੇ ਹੋਰ ਸਿੱਖ ਸਿਰ ਨਿਵਾ ਕੇ ਚਲੇ ਗਏ। ਇਹ ਬਚਨ ਮੈਨੂੰ ਅਵਤਾਰ ਸਿੰਘ ਜੀ ਝਬਰ ਨੇ ਦੱਸੇ ਹਨ। ਜੋ ਉਸ ਸਮੇਂ ਪਾਸ ਹੀ ਸੀ। ਮੇਰੇ ਤੋਂ ਅਵੱਸ਼ ਵਾਧਾ ਘਾਟਾ ਅੱਖਰਾਂ ਵਾਕਾਂ ਦਾ ਭਾਵੇਂ ਹੋ ਗਿਆ ਹੋਵੇ, ਪਰ ਮੈਂ ਭਾਵ ਨਹੀਂ ਬਦਲਿਆ। ਅਵਤਾਰ ਸਿੰਘ ਜੀ ਦੱਸਿਆ ਹੈ, ਜਾਪਦਾ ਸੀ ਜਿਵੇਂ ਆਉਣ ਵਾਲਾ ਸਮਾਂ ਕੈਰੋਂ ਆਦਿ ਪੁਛਣ ਆਏ ਸੀ । ਰਫਿਊਜ਼ੀ, ਸ਼ਰਨਾਰਥੀ, ਪਨਾਹੀ ਬਣੇ ਕਰਾ ਆਏ ਤਬਾਹੀ। ਵਸਨੀਕ ਕਹਾਉਂਦੇ, ਜੋ ਰਹੇ ਟਿਕਾਣੇ, ਅਗੋਂ ਕੀ ਅਖਵਾਉਣਗੇ, ਸਾਹਿਬ ਹੀ ਜਾਣੇ ।

## ਚੂਚਾਲ ਚਲੋ

ਜੋ ਸਿੱਖ ਨਵਾਂ ਮਿਲਦਾ, ਉਸ ਨੂੰ ਕਹਿੰਦੇ, ਤੂੰ ਹਿਸਾਰ ਦੇ ਜ਼ਿਲ੍ਹੇ ਵਿਚ ਚੂਚਾਲ ਚਲ ਏਧਰ ਨਾ ਰੁਝੀਂ, ਓਧਰ ਜ਼ਮੀਨ ਦਾ ਝਾੜ ਭੀ ਬਹੁਤ ਹੈ ਤੇ ਥੋੜ੍ਹੀ ਕਿਰਤੋਂ ਆਮ ਅੰਨ-ਪਠਾ ਹੋ ਪੈਂਦਾ ਹੈ ਤੇ ਦਵਾਲੇ ਬਰਾਨੇ ਬਾਗੜੀ ਹਨ ਜੋ ਭਲੇ ਲੋਕ ਹਨ। ਓਧਰ ਚੋਰੀ ਜੋਰੀ ਘੱਟ ਏ। ਇਨ੍ਹਾਂ ਜ਼ਿਲਿਆਂ ਤੇ ਕਰਨਾਲ ਵਲ ਵਿਰਕ ਸ਼ੇਖੂਪੁਰੇ ਜ਼ਿਲੇ ਦੇ ਤੇ ਗੁਜਰਾਂਵਾਲੇ ਸਿਆਲਕੋਟ ਲਾਇਲਪੁਰ ਦੇ ਜ਼ਿਲਿਆਂ ਦੇ ਜਬਰਦਸਤ ਜੋਰੀ ਚੋਰੀ ਹਾਰੇ ਬਹੁਤ ਹਨ ਤੇ ਕਹਿੰਦੇ ਜੋ ਹੱਦ ਨੇੜੇ ਬਹਿਣਗੇ, ਦੁਖੀ ਹੋਣਗੇ। ਕਿਉਂਕਿ ਪਾਕਿਸਤਾਨ ਵਲਾਣ ਵਾਲਾ ਨਹੀਂ, ਕਸ਼ਮੀਰ ਦੀ ਵਜ੍ਹਾ ਪਾ ਵੰਗਾਰਦਾ ਹੀ ਰਹਿੰਦਾ ਹੈ। ਸਾਡੇ ੧੮-੨੦ ਇਕੱਠੇ ਕੂਕਿਆਂ ਦੇ ਪਿੰਡਾਂ ਦੀ ਰਿਆਸਤ ਏ, ਅੰਤ ਨਾਮਧਾਰੀ ਹੈਨ ਤੇ ਨਾਮਧਾਰੀ, ਸਭ ਨਾਲੋਂ ਸੁਖੀ ਰਹਿਣਗੇ ਜੋ ਖਹਿਣਗੇ ਭੀ।

## ਮਮਤਾ ਵਾਲਾ ਹਿਤ

ਸਤਿਗੁਰੂ ਜੀ ਮੰਡੀ ਸਕੇਤ ਵਲ ਭੀ ਸਿੱਖਾਂ ਦੇ ਵੱਸਣ ਦੀ ਸਹੀਲਤ ਇਕ ਦੂਜੇ ਨੂੰ ਦੇਣ ਦਾ ਉਪਦੇਸ਼ ਦਿੰਦੇ। ਮੰਡੀ ਵਲ ਮਿਸਤਰੀ ਤੇ ਖਤਰੀ ਅਰੋੜੇ ਦਰਜ਼ੀ, ਸੁਨਿਆਰ ਆਦਿ ਗਏ। ਚੂਚਾਲ ਵਲ ਸਿੱਖਾਂ ਨੂੰ ਵਸਾਣ ਤੇ ਖੁਆਣ ਪਹਿਨਣ ਤੇ ਖਰਚ ਹੋਇਆ ਡੇਢ ਲੱਖ। ਜ਼ਮੀਨ ਦੀ ਰਕਮ ਰੱਖੀ ਖਰਚ ਜੋਗ ਤੋਂ ਵਧ ਦਾ ਤਿਲ ਤੇਖਲਾ ਨਾ ਕਰਦੇ। ਮੇਰੀ ਕੌਮ ਇਕੱਠੀ ਹੋ ਬੈਠੀ ਹੈ, ਬਚ ਗਈ ਏ। ਕੀ ਹੋਇਆ ਜੇ ਸ਼ਕਾਇਤਾਂ ਭੀ ਖਾ ਵਰਤ ਕੇ ਕਰਦੇ ਹਨ। ਮੈਂ ਮਾਂ ਦੀ ਮਮਤਾ ਵਾਲਾ ਹਿੱਤ ਪਾਲਿਆ ਹੈ। ਜੇ ਨਾ ਜਾਨਣਗੇ ਤਾਂ ਭੀ ਅਫਸੋਸ ਨਹੀਂ, ਉਸ ਰਾਮ ਦੀ ਸੰਗਤ ਏ।

## ਗਊ ਦੀ ਰੱਖਿਆ

ਸਤਿਗੁਰੂ ਜੀ ਕਾਰ ਤੇ ਚੂਚਾਲੋਂ ਨਹਿਰੇ ਨਹਿਰ ਸਰਸੇ ਨੂੰ ਜਾ ਰਹੇ ਸੀ। ਝਾੜੀਆਂ ਵਿਚੋਂ ਦੌੜਦੀ ਗਊ ਅਗੇ ਆ ਫੱਟੀ ਗਈ। ਸਤਿਗੁਰੂ ਜੀ ਵਾਪਸ ਕੋਠੀ ਆ ਬਸੰਤ ਸਿੰਘ ਚਵਿੰਡੇ ਦੇ ਬਾਜਵੇ ਨੂੰ ਨਾਲ ਲੈ ਇਕ ਸੌ ਦੇ ਕਿਹਾ, ਓਟੂ ਜਿਸ ਦੀ ਗਊ ਹੈ ਉਸ ਨੂੰ ੧੦੦ ਜਾ ਦੇਹ। ਤੇ ਗਊ ਦੀ ਸੇਵਾ ਕੋਠੀ ਲਿਆ ਕਰੋ ਤੇ ਰਾਜੀ ਕਰੋ। ਬਸੰਤ ਸਿੰਘ ਓਟੂ ਦੇ ਠਾਕਰ ਦੀਪ ਸਿੰਘ ਨੂੰ ਨਾਲ ਲੈ ਚਮਾਰਾਂ ਨੂੰ ਜਾ ਕਿਹਾ, ਮੈਂ ਗਊ ਜਿਵੇਂ ਕਿਵੇਂ ਕੋਠੀ ਲਿਜਾ ਸਾਂਭਾਂਗਾ। ਤਕੜੀ ਰਾਜੀ ਕਰ ਤੁਹਾਨੂੰ ਦਿਆਂਗਾ। ਤਾਂ ਦੀਪ ਸਿੰਘ ਦੇ ਬਿਰਧ ਪਿਤਾ ਨੇ ਕਿਹਾ, ਇਕ ਸੌ

ਤੇ ਚੁਮਾਰਾਂ ਨੂੰ ਦੇ ਜਾਓ, ਪਰ ਗਊ ਰਾਜੀ ਹੋ ਜਾਵੇਗੀ ਇਨ੍ਹਾਂ ਕੋਲ ਹੀ ਤੇ ਕਿਹਾ ਐਸੇ ਧਰਮੀਆਂ ਦੇ ਆਉਣ ਕਰ ਗਊ ਦੀ ਰੱਖਿਆ ਤੇ ਵਰਖਾ ਹੁਣ ਹੁੰਦੀ ਹੈ। ਨਹੀਂ ਤੇ ਨਾਲੀ ਕੰਢੇ ਗਊ ਘਾਤ ਹੁੰਦਾ ਸੀ ਤੇ ਧਿਆਈਆਂ ਭੀ ਮਰਦੀਆਂ ਸੀ। ਥੋੜੇ ਦਿਨਾਂ ਬਾਅਦ ਪਤਾ ਕੀਤਾ, ਤੇ ਗਊ ਦਵਾਈ ਕਰਾਉਣ ਕਰ ਰਾਜੀ ਹੋ ਗਈ ਹੈ। ਸਤਿਗੁਰੂ ਜੀ ਉਚੇਚਾ ਪਤਾ ਕੀਤਾ ਕਿ ਚੁਮਾਰ ਨਾਰਾਜ਼ ਹੋਣ ਤਾਂ ਕੀਮਤ ਲੈ ਲੈਣ। ਪਰ ਠਾਕਰਾਂ ਆਖ ਭੇਜਿਆ, ਬੇਵੱਸ ਹੋਏ ਦਾ ਦੋਸ਼ ਨਹੀਂ, ਅਗੇ ਗਰੀਬਾਂ ਦੀ ਗਊ ਕਰਕੇ ਸੋ ਦਵਾਇਆ ਹੈ। ਗਊ ਨਹੀਂ ਹੁਣ ਤੁਹਾਡੇ ਪੇਟੇ ਪਾਉਣੀ।

ਸਤਿਗੁਰੂ ਜੀ
ਕਲਜੁਗ ਕਾਮ ਕਰੋਧ ਨੇ **ਰੂਸ ਬਾਰੇ** ਖਾਸ
ਖੁਸ਼ੀ ਛੁਟੀ ਆਸ਼ਾ ਸਤਿਜੁਗ ਨੂੰ ਉਡੀਕਦੇ ਹਾਂ

ਜੇਠ ਚੜ੍ਹੇ ਵੱਡੀ ਜੰਗ ਛਿੜਨ ਦੀਆਂ ਅਫਵਾਹਾਂ ਅਖਬਾਰਾਂ ਤੇ ਛਪਦੀਆਂ, ਕਿਉਂਕਿ ਇਜ਼ਰਾਈਲ ਤੇ ਅਰਬਾਂ ਦੀ ਜੰਗ ਛਿੜੀ ਸੀ। ਇਜ਼ਰਾਈਲ ਉਹ ਦੇਸ਼ ਹੈ ਜਿਥੇ ਈਸਾ ਹੋਇਆ ਸੀ। ਤੇ ਵਲਾਇਤ ਵਾਲੇ ਉਹਨਾਂ ਦੇ ਪੱਖੀ ਹਨ ਤੇ ਅਰਬਾਂ ਦਾ ਪੱਖ ਰੂਸ ਕਰਦਾ ਹੈ। ਸਤਿਗੁਰੂ ਜੀ ਬਚਨ ਕਰਦੇ ਬਾਬਾ ਖੁਸ਼ਾਲ ਸਿੰਘ ਜੀ ਥਰਾਜ ਵਾਲੇ ਸਤਿਗੁਰਾਂ ਨੂੰ ਪੁਛਿਆ ਸੀ, ਰੂਸ ਦੀਆਂ ਫੌਜਾਂ ਵਲੋਂ ਬਚਾ ਸੁਹੇਵੇ ਸਾਹਿਬ ਤੋਂ ਕਿਤਨੀ ਹੱਦ ਤਕ ਰਹੇਗਾ। ਸਤਿਗੁਰੂ ਜੀ ਬਚਨ ਕੀਤਾ ਸੀ ਮਲੋਟੋਂ ਅਗੇ ਸ਼ਾਹੀ ਫੌਜਾਂ ਤੇ ਨਹੀਂ ਜਾਣਗੀਆਂ ਰੇਤ ਥਲੀ ਕਰਕੇ, ਪਰ ਮਾੜੇ ਨੂੰ ਤਕੜਾ ਲੁਟ ਲਏਗਾ। ਅਸੀਂ ਏਸੇ ਕਰਕੇ ਜੁੜ ਬੈਠੇ ਹਾਂ, ਰੇਤੇ ਦੇ ਵਿਚਾਲੇ। ਮੈਂ ਕਵੀ ਹੋਣ ਕਰ ਕਹਿ ਦਿੱਤਾ, 'ਸਿੱਖੀ ਰੱਖ ਕਾਰਨ ਗੁਰ ਪਿਆਰੇ ਰਚ ਰਖੀ ਵਾੜ ਰੇਤ ਦੀ ਤੇ ਪਾਣੀ ਖਾਰੇ।' ਇਹ ਟੱਪਾ ਸੁਣ ਸਤਿਗੁਰੂ ਜੀ ਬਚਨ ਕੀਤਾ ਤੂੰ ਕੁਝ ਏਸ ਦੇਸ਼ ਦਾ ਹੋਰ ਭੀ ਅੰਦਾਜ਼ਾ ਲਿਖਿਆ ਏ ? ਮੈਂ ਅਰਜ਼ ਕੀਤੀ, ਸੁਖ ਬੇਅੰਤ ਇਸ ਦੇਸ਼ ਵਿਚ ਦੁਖ ਗਿਣਵੇਂ ਇਕ ਚਾਰ। ਪਾਣੀ ਦੂਰ ਵਧ ਧੂੜ ਧੂਪ ਛੌਲੇ ਜ਼ਖਮ ਅਜਾਰ। ਬਾਲਣ ਬਹੁਤ ਭੀ ਜੂਹ ਘਾਹ ਥੋੜੀ ਕਿਰਤੋਂ ਅੰਨ, ਚੋਰੀ ਜੋਰੀ ਘੱਟ ਹੈ ਹਰਜਨ ਮਨ ਪਰਸੰਨ। ਸਤਿਗੁਰੂ ਜੀ ਇਹ ਮੇਰਾ ਤੁਰਤ ਬੀਤਿਆ ਸਮਾਂ ਤੇ ਕੁਝ ਮਨੋ-ਉਕਤੀ ਕੀਤੀ ਸੁਣ ਕਿਹਾ, ਇਹ ਸੁਖ ਦੁਖ ਤੇ ਘਟ ਵਧ ਜੋ ਤੂੰ ਲਿਖਿਆ ਹੈ, ਜਿਸ ਵੇਖਿਆ ਹੈ, ਉਹ ਤੇ ਮੰਨਦਾ ਹੈ, ਪਰ ਜਦ ਇਹ ਸਮਾਂ ਬਦਲ ਗਿਆ, ਅਬਾਦੀ ਵਧ ਗਈ ਤਾਂ ਇਹ ਗੱਲਾਂ ਨਹੀਂ ਰਹਿਣਗੀਆਂ। ਕਲਜੁਗ ਕਾਮ ਕਰੋਧ ਨੇ ਖੁਸ਼ੀ ਛੁਟੀ-

ਕਰੀਵਾਲੇ ਸੋਧੀ ਤੇ ਖੁਲ੍ਹੇ ਸਿੱਖ ਤੋਂ ਗਲ ਵਧੀ ਤੇ ਧੜੇ ਬਣ ਲੜਾਈ ਹੋਈ। ਸਤਿਗੁਰੂ ਜੀ ਸੁਣਿਆ ਤੇ ਕਿਹਾ, ਕਲਜੁਗ ਨੂੰ ਸਾਡਾ ਸੁਖ ਬਣਿਆ ਨਹੀਂ ਸੁਖਾਂਦਾ। ਜਿਤਨਾ ਖਰਚ ਲਗੇ ਮੈਥੋਂ ਲਓ ਤੇ ਡਾਕਟਰ ਲਿਆਉ, ਸਿੱਖ ਬਚਾਓ। ਸਿੱਖ ਦੀ ਕੀਮਤ ਨਹੀਂ ਪੈ ਸਕਦੀ। ਵੇਖੋ ਸੋਧੀ ਹੀ ਫੱਟਿਆ ਹੈ। (ਸਤਿਗੁਰੂ ਜੀ ਜਾਣ ਸਮੇਂ ਸਭ ਰੋਗਾਂ ਨੂੰ ਛੁੱਟੀ ਦੇ ਗਏ ਹਨ। ਆਇਆਂ ਤੇ ਹੀ ਆਰਾਮ ਹੋਵੇਗਾ।)

ਜਗਮਲੇਰੇ ਸਤਿਗੁਰੂ ਜੀ ਇਕ ਦਿਨ ਸੰਤ ਆਲਾ ਸਿੰਘ ਜੀ ਦਾ ਸੇਲਾ ਲੈ ਜੰਗਲ ਚਲੇ ਤੇ ਕਿਹਾ, ਸੰਤ ਜੀ ਮੈਂ ਆਪ ਨੂੰ ਏਥੇ ਹੀ ਲਿਆ ਵਖਾ ਧਰਾਂਗਾ। ਸੋ ਵਾਪਸ ਓਥੇ ਹੀ ਲਿਆ ਧਰ ਸੰਤ ਜੀ ਨੂੰ ਦਿਖਾਇਓ ਨੇ। ਭਾਵ ਮਰਯਾਦਾ ਦੱਸੀ ਕਿ ਜਿਸ ਦੀ ਚੀਜ਼ ਹੋਵੇ, ਉਸ ਤੋਂ ਪੁਛ ਕੇ ਲਵੋ ਤੇ ਵਾਪਸ ਉਸ ਨੂੰ ਓਸੇ ਸਨੇਹ ਨਾਲ ਕਰੋ।

## ਨਿਤਿ ਕਰਮ

ਫਸਲ ਆਉਣ ਦੇ ਕਾਰਨ ਸਤਿਗੁਰੂ ਜੀ ਚੂਚਾਲ ਹੀ ਜੇਠ ਵਿਚ ਨਿਵਾਸ ਰਖਦੇ। ਜੇ ਕਿਤੇ ਜਾਂਦੇ ਭੀ ਛੇਤੀ ਪਰਤਦੇ। ਰੋਜ਼ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਲਗਦੀ। ਦੁਪਹਿਰੇ ਪ੍ਰਸ਼ਾਦਿ ਛਕਦੇ ਅੱਠੀਂ ਪਹਿਰੀਂ। ਪਹਿਲੇ ਤੇ ਪਿਛੋਂ ਜਲ ਫਲ ਛਕਦੇ। ਥੋੜ੍ਹਾ ਚਿਰ ਬਿਰਾਜ ਦੋਹਾਂ ਬਾਬਿਆਂ ਤੋਂ ਗੁਰਬਾਣੀ ਦਾ ਪਾਠ ਸੁਣਦੇ। ਮਹਾਨ ਕੋਸ਼ ਕੋਲ ਰਖਦੇ। ਆਪ ਭੀ ਪਾਠ ਕਰਦੇ, ਰਾਗ ਕੀਰਤਨ ਭੀ ਬਾਬਿਆਂ ਤੋਂ ਸੁਣਦੇ। ੭ ਜੇਠ ਬਾਬਿਆਂ ਤੋਂ ਰਾਗ ਕੀਰਤਨ ਸੁਣ, ਆਪ ਤਾਊਸ ਫੜ ਸ਼ਬਦ ਪੜ੍ਹਨ ਲਗੇ ਤੇ ਵੈਰਾਗੀ ਹੋਇਆਂ ਕਿੰਨਾ ਚਿਰ ਵੈਰਾਗ ਭਰੀਆਂ ਪੰਗਤੀਆਂ—ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ। ਹਿਕਸੁ ਕੰਤੈ ਬਾਹਰੀ ਮੈਂਡੀ ਵਾਤ ਨਾ ਪੁਛੈ ਕੋਇ। ਤੇ ਮੈਂ ਉਡੀਕਾਂ ਕਰ ਰਹੀ ਕਦੀ ਆ ਕਰ ਫੇਰਾ। ਇਹੋ ਜਿਹਾ ਕੌਣ ਹੈ ਜਾ ਆਖੇ ਜੇਹੜਾ। ਮੈਂ ਵਿਚ ਕੀ ਤਕਸੀਰ ਏ, ਮੈਂ ਬਰਦਾ ਤੇਰਾ। ਜਿਸ ਘਰ ਕੰਤ ਨਾ ਪ੍ਰਗਟਏ, ਉਹ ਉਜੜ ਵੇਹੜਾ। ਜੋ ਮਰਜ਼ੀ ਆ ਕਰ ਲੈ, ਕੋਈ ਉਜ਼ਰ ਨਾ ਮੇਰਾ। ਕੰਨੀ ਬੁਕ ਬੁਕ ਵਾਲੀਆਂ ਗਲ ਨੌ ਲਖ ਚੋਲਾ। ਤੂੰ ਸੁਹਾਗ ਹੈਂ ਮੇਰਾ ਆਵੀਂ ਨੌਰੰਗ ਢੋਲਾ ਆਦਿ ਪੰਗਤੀਆਂ ਪੜ੍ਹਦੇ ਵੈਰਾਗੀ ਹੋ ਮਗਨ ਹੋਇਆਂ ਹੀ ਸਾਰਾ ਦਿਨ ਗੁਜ਼ਾਰਿਆ।

ਸਤਿਗੁਰੂ ਜੀ ਸਭ ਪਿੰਡੀਂ ਪਸ਼ੂਆਂ ਦੇ ਪਾਣੀ ਲਈ ਸੀਮਿੰਟ ਲਾ ਖੁਰਲੀਆਂ ਬਣਵਾਈਆਂ। ਚੂਚਾਲ ਮੋਟਰਾਂ ਲਈ ਥਾਂ ਛੱਤਿਆ। ਲੋਕ ਏਧਰ ਦੇ ਦੇਖ ਕਹਿੰਦੇ, ਮੁਸਲਮਾਨ ਠੀਕ ਹੀ ਆਖਦੇ ਸੀ, ਇਸ ਗੁਰੂ ਬਾਵੇ ਕੋਲ ਨੋਟ ਬਨਾਉਣ ਵਾਲੀ ਮਸ਼ੀਨ ਹੈ। ਦੇਖੋ ਏਤਨੇ ਲੱਖ ਜ਼ਮੀਨ ਤੇ ਖਰਚ ਹੋਰ ਮਸ਼ੀਨਾਂ ਹਲਾਂ, ਟ੍ਰੈਕਟਰ, ਪਾਣੀ ਤਰੌਂਕਣ ਵਾਲੀਆਂ ਟ੍ਰਾਲੀਆਂ ਜਿੱਥੇ ਲੋੜ ਹੋਵੇ, ਪਿੜ ਬਨਾਣ, ਘੱਟਾ ਬਠਾਉਣ, ਅੱਗ ਬੁਝਾਉਣ ਆਦਿ ਝੱਟ ਪੁਜਦੇ ਹਨ ਸਿੱਖ। ਫਸਲ ਗਾਹਣ ਬੀਜਣ ਦਾ ਹਰ ਕੰਮ ਦੇਖ ਕਿਸੇ ਹੀ ਸਮਾਨ ਲੰਗਰ ਲੋੜ ਦਾ ਅੰਤ ਨਹੀਂ। ਕੋਈ ਰਾਜਾ ਪਰਜਾ ਸਾਹਵੇਂ ਨਹੀਂ ਬੋਲ ਸਕਦਾ। ਨਾ ਚੜ੍ਹ ਵਗਦਾ ਏ। ਸੰਸਾਰੀ ਜੀਵ ਨਹੀਂ ਜਾਣਦੇ, ਜੋ ਸਭ ਸ੍ਰਿਸ਼ਟੀ ਦੀ ਵਿਭੂਤੀ ਬਨਾਉਣ ਵਾਲਾ ਹੈ। ਉਸ ਵਰਤਦਿਆਂ ਕੀ ਔਖ ਕਮੀ ਹੁੰਦੀ ਹੈ।

ਇਕ ਥਾਣੇਦਾਰ ਰਾਣੀਆਂ ਦੇ ਕਰੀਵਾਲੇ ਜਾ ਇਕ ਸਿੱਖ ਤੇ ਵਾਧਾ ਕੀਤਾ। ਸਤਿਗੁਰੂ

ਜੀ ਸੱਦਿਆ, ਸੋ ਹੱਥ ਜੋੜ ਮਾਫੀ ਮੰਗ ਅਗੋਂ ਲਈ ਨੇਮ ਕਰਕੇ ਗਿਆ ਕਿ ਆਪ ਦੇ ਇਲਾਕੇ ਵਿਚ ਇਸ ਤਰ੍ਹਾਂ ਨਹੀਂ ਕਰਾਂਗਾ।

ਇਕ ਦਿਨ ਇਕ ਸਿੱਖ ਨੇ ਅਰਜ਼ ਕੀਤੀ, ਪਿਛੇ ਮੇਰਾ ਇਕ ਅਫਸਰ ਨਾਲ ਸਨੇਹ ਸੀ, ਕਈ ਕੰਮ ਲੈਂਦਾ ਸਾਂ। ਆਪ ਦਾ ਜਵਾਹਰ ਲਾਲ ਨਾਲ ਸਨੇਹ ਹੈ ਤੇ ਨਵੀਂ ਤੰਦਣ ਹੈ, ਸਿੱਖਾਂ ਦੀ ਸਹੂਲਤ ਵਾਸਤੇ ਕੰਮ ਲਿਆ ਕਰੋ। ਸਤਿਗੁਰੂ ਜੀ ਬਚਨ ਕੀਤਾ। ਜਿਸ ਨੂੰ ਲੋੜ ਹੋਵੇ, ਚਰਨੀਂ ਆ ਪਵੇ ਤੇ ਕੰਮ ਲਵੇ, ਤੇ ਆਪੇ ਆ ਕੇ ਕੰਮ ਦੇਵੇ। ਮੈਂ ਤੇ ਦਾਤੇ ਦੀ ਥਾਂ ਹਾਂ ਤੇ ਕਹਿੰਦਾ ਹਾਂ, ਜਿਸ ਰਖਿਆ ਹੈ ਉਸ ਦੇ ਆਸਰੇ ਤੇ ਬੇਮੁਹਤਾਜ ਰਹਿਣਾ ਹੈ। ਹਾਂ, ਪਿਆਰ ਸਨੇਹ ਵਾਲੇ ਨੂੰ ਉਚੇਚਾ ਮਿਲ ਦਿਲ ਦੀ ਦੱਸ ਸੁਣ ਭੀ ਲੈਂਦਾ ਹਾਂ।

ਸਤਿਗੁਰੂ ਦੀ ਕਿਰਪਾ ਕਰਕੇ ਵਰਖਾ ਲੋੜ ਵੇਲੇ ਹੀ ਹੋ ਜਾਂਦੀ। ਸੰਤ ਘਸੀਟਾ ਸਿੰਘ ਨੂੰ ਜ਼ਮੀਨ ਵੰਡ ਬੀਜਣ ਲਈ ਦੇਣ ਤੇ ਪੱਕੀ ਕੀਤੀ ਸਤਿਗੁਰੂ ਜੀ ਨੇ, ਕਿ ਕੋਈ ਸਿੱਖ ਵੇਹਲਾ ਵਿਰਵਾ ਨਾ ਰਹੇ ਜਗਮਲੇਰੇ। ਕਈ ਸਿੱਖਾਂ ਗੁਰੂ ਜੀ ਨਾਲ ਹੀ ਸੀਰ ਰਖਿਆ ਕਿ ਵੱਖ ਚੋਂ ਕੀ ਲੈਣਾ ਹੈ। ਵੱਖਰੇ ਕਜੀਏ ਨੂੰ ਕਈ ਜਜ਼ੀਏ ਭੀ ਭਰਨੇ ਪੈਣਗੇ। ਹੌਲੇ ਭਾਰ ਨਾ ਕੋ ਖਹਿ ਨਾ ਵੰਗਾਰ। ਅਗੇ ਗੁਰੂ ਜੀ ਦੇ ਪਲਿਉਂ ਸਭ ਖਾਂਦੇ ਸੀ, ਹੁਣ ਗੁਰੂ ਕਾ ਗਲਾ ਭਰਨ ਦਾ ਸਭ ਸੁਧ ਮਤੀ ਸਿੱਖਾਂ ਨੂੰ ਖਿਆਲ ਹੋਇਆ। ਵਡੇ ਬਾਬਾ ਜੀ ਤੇ ਬੇਬੇ ਚੰਦ ਕੌਰ ਜੀ ਪਹਾੜਾਂ ਨੂੰ ਗਰਮੀਆਂ ਕੱਟਣ ਗਏ, ਛੋਟੇ ਬਾਬਾ ਜੀ ਚੁਚਾਲ ਰਹੇ ਤੇ ਸਤਿਗੁਰੂ ਜੀ ਦੌਰੇ ਗਏ ਥੋੜ੍ਹਾ ਚਿਰ।

ਪਹਿਲੀ ਹਾੜ ਦੀ, ਸਤਿਗੁਰੂ ਜੀ ਦਾ ਔਣਾ ਸੁਣ ਸਭ ਨਗਰਾਂ ਤੋਂ ਸਾਧ ਸੰਗਤ ਦਰਸ਼ਨ ਕਰਨ ਆਈ। ਸਤਿਗੁਰੂ ਜੀ ਸਭ ਨੂੰ ਬਹੁਤ ਸਨੇਹ ਸੁਭਾ ਹੋ ਮਿਲੇ ਤੇ ਦੱਸਿਆ, ਸਿੱਖ ਏਧਰੋਂ ਭੀ ਤੇ ਕੁਝ ਪਰਤ ਗਏ ਹਨ, ਬਹੁਤੇ ਅਟਕ ਭੀ ਹੋਰ ਚਿਲਿਆਂ ਵਿਚ ਹੀ ਗਏ ਹਨ ਕਿਉਂਕਿ ਏਥੇ ਤੇ ਸਾਧ ਸੰਗਤ ਦੇ ਸਨੇਹ ਸਾਕ ਹੀ ਲਿਆਂਦੇ ਨੇ। ਤੇ ਪਿਛਲੀਂ ਜਿਲੀਂ ਪਦਾਰਥ ਫਸਲ, ਨਹਿਰਾਂ, ਖੂਹ ਤੇ ਸਉਰੀਆਂ ਜ਼ਮੀਨਾਂ ਏਧਰ ਨਾਲੋਂ ਬਹੁਤੀ ਖਿੱਚ ਰਖਦੀਆਂ ਹਨ। ਪਰ ਅੰਤ ਉਨ੍ਹਾਂ ਨਾਲੋਂ ਇਥੋਂ ਦੇ ਸਿੱਖ ਸੌਖੇ ਰਹਿਣਗੇ।

ਭਾਈ ਦੇ ਬਚਨ - ਸਤਿਗੁਰ **ਜ਼ਰੂਰ ਆਉਣਗੇ** - ਆਕਾਸ਼ ਤੇ ਧਰਤੀ ਦਾ ਰਾਜ ਪ੍ਰਦੇਸਾਂ ਤੇ ਜ਼ਰੂਰ ਇਸੇ ਦੇ ਵਿਚ ਵੀ ਕਰਨਗੇ -

ਇਕ ਸਿੱਖ ਅਰਜ ਕੀਤੀ, ਸੱਚੇ ਪਾਤਸ਼ਾਹੋ, ਸਤਿਗੁਰੂ ਰਾਮ ਸਿੰਘ ਜੀ ਆਉਣਗੇ ਕਿ ਆਪ ਹੀ ਉਨ੍ਹਾਂ ਦੀ ਕਾਰ ਭੁਗਤਾ ਰਹੇ ਹੋ ? ਤਾਂ ਸਤਿਗੁਰੂ ਜੀ ਕਿਹਾ, ਨਾ ਭਾਈ ਇਹ ਨਹੀਂ ਕਹਿਣਾ। ਉਹ ਰਾਮ ਜੀ ਜ਼ਰੂਰ ਆਉਣਗੇ। ਉਸ ਸਿੱਖ ਕਿਹਾ, ਜਿਸ ਦੀ ਆਪ ਤੇ ਹੀ ਪ੍ਰਤੀਤ ਹੋਵੇ ਤਾਂ ਸਤਿਗੁਰੂ ਜੀ ਕਿਹਾ, ਉਹ ਮੇਰੇ ਕਹੇ ਤੇ ਪ੍ਰਤੀਤ ਕਰੇ। ਰਾਮ ਜੀ ਆਉਣਗੇ ਤੇ ਮੈਂ ਉਹਨਾਂ ਦਾ ਸੇਵਕ ਹਾਂ। ਸੰਤ ਆਲਾ ਸਿੰਘ ਜੀ ਕੋਲੋਂ ਕਿਹਾ, ਕਈ ਇਨ੍ਹਾਂ ਸਤਿਗੁਰਾਂ ਤੋਂ ਵੱਧ ਕੇ ਕਹਿੰਦੇ ਵੇਖੇ ਹਨ, ਸਾਡਾ ਤੇ ਰਾਮ ਸਿੰਘ ਤੂੰ ਹੀ ਹੈਂ ਪਰ ਫੇਰ ਮੂੰਹ ਫੇਰ ਸਨੇਹੀਆਂ

ਮਾਮ ਕਮਾਲ

ਸੰਬੰਧੀਆਂ ਵਰਗਾ ਭੀ ਨਹੀਂ ਸਮਝਦੇ। ਕੋਲੋਂ ਇਕ ਮਸਤਾਨੇ ਕਿਹਾ, ਰਾਮ ਭੀ ਆਉਣਗੇ, ਤੇ ਇਨ੍ਹਾਂ ਨੂੰ ਭੀ ਓਹੋ ਹੀ ਗੁਰੂ ਰੂਪ ਮੰਨਣਾ। ਉਹਨਾਂ ਸਤਿਗੁਰੂ ਰਾਮ ਸਿੰਘ ਜੀ ਦੇ ਬਚਨ ਅਨੁਸਾਰ ਠੀਕ ਹੈ। ਤੇ ਗੁਰਬਾਣੀ ਵਿਚ ਭੀ 'ਸਹੁ ਦੇਖੇ ਬਿਨ ਪ੍ਰੀਤ ਨਾ ਊਪਜੈ' ਲਿਖਿਆ ਹੈ। ਸਤਿਗੁਰੂ ਜੀ ਬਚਨ ਕੀਤਾ, ਈਸਾ ਨੂੰ ਸਲੀਬ ਤੇ ਕਿੱਲ ਠੋਕ ਦੁਸ਼ਮਣਾਂ ਮਾਰਿਆ ਤੇ ਕਬਰ ਵਿਚ ਦੱਬਿਆ ਭੀ ਗਿਆ। ਪਰ ਜੋ ਉਸ ਆਪਣੇ ਚੇਲਿਆਂ ਨੂੰ ਕਿਹਾ ਸੀ, ਮੈਂ ਮੌਤ ਤੇ ਕਬਰ ਨੂੰ ਜਿੱਤ ਅਸਮਾਨ ਦੀ ਬਾਦਸ਼ਾਹੀ ਕਰ ਜ਼ਮੀਨ ਦੀ ਭੀ ਆ ਕਰਾਂਗਾ। ਸੋ ਉਸ ਦੇ ਚੇਲਿਆਂ ਦੇਖਿਆ, ਅਗਲੇ ਰੋਜ਼ ਕਬਰ ਵਿਚ ਕੋਈ ਨਹੀਂ ਸੀ। ਉਹਨਾਂ ਪਰਚਾਰ ਕਰ ਉਸ ਦਾ ਪੰਥ ਵਧਾ ਰਾਜ ਪਾਇਆ ਤਿਵੇਂ ਸਤਿਗੁਰੂ ਜੀ ਭੀ ਅੰਗਰੇਜ਼ਾਂ ਪਾਸੋਂ ਅਲੋਪ ਹੋ ਗਏ ਹਨ ਤੇ ਆਉਣਗੇ ਆਪਣੇ ਬਚਨਾਂ ਅਨੁਸਾਰ। ਬਚਨ ਕਰਦੇ ਸਤਿਗੁਰੂ ਜੀ ਵੈਰਾਗੀ ਹੋ ਗਏ। ਤੇ ਕਿਹੋ ਨੇ ਮੇਰਾ ਜਵਾਹਰ ਲਾਲ ਬੜਾ ਲਿਹਾਜ਼ ਕਰਦਾ ਏ, ਪਰ ਮੇਰੇ ਅੰਦਰ ਪਾਟੀ ਹੋਈ ਕੱਛ ਵਾਲੇ ਸਿੱਖ ਜਿੰਨਾ ਭੀ ਉਸ ਤੇ ਇਤਬਾਰ ਨਹੀਂ। ਕਿਉਂਕਿ ਉਸ ਦੇ ਅੰਦਰ ਧਰਮ ਪੱਖ ਹੈ ਨਹੀਂ, ਤੇ ਧਰਮ ਦਾ ਮਾਲਕ ਗੁਰੂ ਨਾਨਕ ਨਿਗੁਰੇ ਨੂੰ ਕਦੀ ਮੁਆਫ ਨਹੀਂ ਕਰੇਗਾ। ਇਹ ਕੂਕੇ ਬਖਸ਼ੀਆਂ ਹੋਈਆਂ ਰੂਹਾਂ ਹਨ ਜਿਨ੍ਹਾਂ ਨੂੰ ਰਾਮ ਅੰਦਰੋਂ ਆਪਣੀ ਲੁਗਨ ਲਾ ਫੜਿਆ ਹੋਇਆ ਹੈ।

→ ਪੰਡਤ ਇਕ ਸਿਆਸੀ ਆਗੂ ਹੈ -

## ਲੋੜਵੰਦਾਂ ਨੂੰ ਰਸਦ

ਸਤਿਗੁਰੂ ਜੀ ੨ ਹਾੜ੍ਹ ਕੋਠੀ ਸਭ ਨਗਰਾਂ ਦੇ ਆਗੂ ਸੱਦੇ। ਤੇ ਕਿਹਾ ਅਗੇ ਵਸਦਿਆਂ ਤੇ ਨਵੇਂ ਆਇਆਂ ਵਿਚੋਂ ਗ਼ਰੀਬਾਂ ਸਿੱਖਾਂ ਨੂੰ ਰਾਸ਼ਨ ਇਕੋ ਵਾਰ ਦੇਣਾ ਹੈ ਇਕੱਠਾ। ਪਰ ਤੁਸੀਂ ਪੜਚੋਲ ਕਰ ਲਿਖ ਦੱਸੋ, ਕੋਈ ਪੁਜਦਾ ਨਾ ਵਿਚ ਆਵੇ। ਸਤਿਗੁਰੂ ਜੀ ੩ ਹਾੜ ਨਕੋੜੇ ਬ੍ਰਿਛਾਂ ਦੀ ਛਾਵੇਂ ਦਰਸ਼ਨ ਦਿੱਤੇ। ਵਾਰੀ ਵਾਰੀ ਦਾਣੇ ਬੈਲ ਲਵੇਰਾ, ਲੋੜਵੰਦਾਂ ਨੂੰ ਦਿੱਤੇ ਪੁਛ ਪੁਛ। ਇਕ ਮਾਈ ਹੱਥ ਜੋੜ ਅਰਜ਼ ਕੀਤੀ, ਸਚਿਆ ਪਾਤਸ਼ਾਹ ਮੈਨੂੰ ਭੀ ਬੈਲ ਤੇ ਲਵੇਰੇ ਦੀ ਲੋੜ ਏ। ਪਤੀ ਜੀ ਵਾਂਢੇ ਗਏ ਹੋਏ ਹਨ। ਸਤਿਗੁਰੂ ਜੀ ਕਿਹਾ, ਲਿਖੋ ਤੇ ਦਿਓ। ਅਵਤਾਰ ਸਿੰਘ ਝਬਰ ਮਾਈ ਨੂੰ ਪੁਛਿਆ, ਮਾਤਾ ਦੱਸ, ਕਿਸ ਦੇ ਨਾਮ ਲਿਖਾਂ? ਮਾਈ ਨੇ ਮਸਤ ਹੋ ਕਿਹਾ, ਸੰਤਾਂ ਦਾ ਨਾਮ ਠਾਕਰ ਸਿੰਘ ਏ ਤੇ ਪੜ੍ਹਨ ਲਗ ਪਈ। 'ਕੋਈ ਨਾ ਦਿਸੇ ਦਿਆਲ ਮੈਨੂੰ ਤੇਰੇ ਜਿਹਾ।' ਤੇ ਲੇਟਣ ਲਗ ਪਈ। ਸਤਿਗੁਰੂ ਜੀ ਭੀ ਮਗਨ ਹੋਏ ਸੁਣਦੇ ਰਹੇ। ਇਹ ਮਾਈ ਠਾਕਰੀ ਤੇ ਸੰਤ ਹੁਣ ਰਾਣੀ ਰਹਿੰਦੇ ਹਨ। ਪਿਛੋਂ ਢੱਟੀਆਂ ਦੇ ਹਨ।

## ਸੰਗਤ ਵੈਰਾਗੀ ਹੋਈ

ਸਤਿਗੁਰੂ ਜੀ ਚਾਰ ਹਾੜ ਜਗਮਲੇਰੇ ਦਾਣੇ ਵੰਡੇ ਤੇ ਸਿੱਖਾਂ ਦੇ ਕੁਝ ਝੇੜੇ ਸੁਣ ਫੈਸਲੇ

ਭੀ ਕੀਤੇ। ੫ ਹਾੜ੍ਹ ਅਮਰਾਸਰੀਂ ਦੋਹੀਂ ਦਾਣੇ ਦਿੱਤੇ। ਅਵਤਾਰ ਸਿੰਘ ਝਬਰ ਤੇ ਅਰੂੜ ਸਿੰਘ ਨੁਸ਼ਹਿਰੇ ਦੇ ਜੋ ਜਗਮਲੇਰੇ ਰਹਿੰਦੇ, ਇਨ੍ਹਾਂ ਕੁਝ ਰਕਮ ਸਤਿਗੁਰੂ ਜੀ ਅਗੇ ਧਰ ਮੱਥਾ ਟੇਕਿਆ। ਸਤਿਗੁਰੂ ਜੀ ਪੁਛਿਆ, ਇਹ ਕੇਹੀ ਜੇ ? ਅਵਤਾਰ ਸਿੰਘ ਉੱਤਰ ਦਿੱਤਾ, ਜੋ ਦਾਣੇ ਸਿਆਲ ਆਪ ਤੋਂ ਲਿਆ ਖਾਧੇ ਹਨ, ਹੁਣ ਰਕਮ ਹੱਥ ਆਈ ਕਰ ਸੋ ਭੇਟਾ ਹੈ। ਕਿਉਂਕਿ ਗੁਰੂ ਘਰ ਸਾਡਾ ਗ੍ਰਿਸਤੀਆਂ ਦਾ ਮੱਥਾ ਟੇਕਣਾ ਹੀ ਬਣਦਾ ਹੈ। ਤੇ ਅਰੂੜ ਸਿੰਘ ਕਿਹਾ, ਮੈਂ ਜੋ ਗਊ ਲਵੇਰੀ ਸਿਆਲ ਵਿਚ ਆਪ ਤੋਂ ਲਈ ਸੀ, ਉਸ ਦੀ ਸਰਦੀ ਰਕਮ ਵਾਪਸ ਕੀਤੀ ਹੈ। ਤੇ ਜੋ ਕਰਤੇ ਨੇ ਥੋੜ੍ਹੀ ਕਿਰਤੋਂ ਬਹੁਤਾ ਪਦਾਰਥ ਕਰ ਦਿੱਤਾ ਏ, ਉਸ ਦਾ ਦਸਵੰਧ ਏ। ਸਤਿਗੁਰੂ ਜੀ ਦੋਨਾਂ ਦੀ ਰਕਮ ਪਰੇ ਕਰ ਕਿਹਾ, ਜਦੋਂ ਦੇ ਜੰਮੇ ਹਾਂ, ਸੰਗਤ ਦਾ ਹੀ ਖਾ ਹੁਣ ਤੀਕ ਪਲੇ ਹਾਂ। ਜੇ ਸਾਲ ਜਾਂ ਸਿਆਲ ਕੁਝ ਸੇਵਾ ਕਰ ਸਕਿਆ ਹਾਂ ਤਾਂ ਹੁਣ ਮੋੜਾਂ ? ਇਹ ਕਦੀ ਨਹੀਂ ਹੋ ਸਕਦਾ। ਤਾਂ ਦੋਹਾਂ ਸਿੱਖਾਂ ਹੱਥ ਜੋੜ ਅਰਜ਼ ਕੀਤੀ, ਸਾਡੀ ਅਰਜ਼ ਜ਼ਰੂਰ ਹੀ ਪਰਵਾਨ ਕਰੋ। ਤਾਂ ਸਤਿਗੁਰੂ ਜੀ ਦਾ ਗਲਾ ਭਰ ਗਿਆ ਤੇ ਵੈਰਾਗੀ ਹੋ ਕਿਆ, "ਜੇ ਜੋਰ ਕਰੋਗੇ ਤਾਂ ਹੋਰ ਕਿਸੇ ਥਾਂ ਤੇ ਭਾਵੇਂ ਟੁਰ ਜਾਂ, ਪਰ ਇਸ ਸੇਵਾ ਕੀਤੀ ਸਤਿਗੁਰੂ ਰਾਮ ਸਿੰਘ ਜੀ ਦੀ, ਸੰਗਤ ਦੀ ਨਹੀਂ ਪਰਤਾਂਦਾ। ਇਹ ਸੁਣ ਸਭ ਸੰਗਤ ਭੀ ਵੈਰਾਗੀ ਹੋ ਗਈ। ਤੇ ਸਤਿਗੁਰੂ ਜੀ ਭੀ ਵੈਰਾਗੀ ਸੁਭਾ ਹੋਏ ਉਠ ਟੁਰੇ ਤਾਂ ਸੰਗਤ ਅਰਜ ਕਰ ਬਿਠਾਏ। ਇਕ ਪਾਠ ਦਾ ਭੋਗ ਪਾਇਆ। ਤੇ ਸਤਿਗੁਰੂ ਜੀ ਬਚਨ ਕੀਤਾ, ਸਭ ਅਰਦਾਸ ਕਰੋ, ਸਤਿਗੁਰੂ ਜੀ ਦਰਸ਼ਨ ਦੇਣ। ਸੰਗਤ ਹੁਣ ਪੱਕੇ ਪਦਾਰਥ ਦੀ ਥਾਲੀ ਭਰੀ ਵਾਂਗੂ ਬਣੀ ਖਲੀ ਉਡੀਕ ਰਹੀ ਹੈ। ਅਸੀਂ ਅਧੂਰਿਆਂ ਵਲ ਨਾ ਵੇਖੀਏ, ਸੁਚੇ ਤੇ ਵਿਹਾਰ ਦੇ ਪੂਰਿਆਂ ਸਾਧਾਂ ਵਲ ਵੇਖੀਏ।

ਸਤਿਗੁਰੂ ਜੀ ੬ ਹਾੜ੍ਹ ਪਟੀ ਕ੍ਰਿਪਾਲ ਦਰਸ਼ਨ ਦੇ ਦੇਣਾ ਦਿੱਤੇ। ਤੇ ਉਪਦੇਸ਼ ਦਿੱਤਾ ਜੇ ਨੇਕ ਕਮਾਈ ਕਰਦਿਆਂ ਕਿਸੇ ਨੂੰ ਕਸਰ ਲਗੇ ਤਾਂ ਮੈਨੂੰ ਦੱਸੋ। ਪਰ ਨਾਮ ਜਪਣੋ ਤੇ ਹੱਕ ਦੀ ਕਿਰਤੋਂ ਤੇ ਸਿੱਖੀਓਂ ਨਾ ਨੱਸੋ।

੭ ਹਾੜ੍ਹ ਦੋਹੀਂ ਕਰੀਂਵਾਲੀ ਦਾਣੇ ਦੇਣ ਗਏ। ਕੁਝ ਸਿੱਖਾਂ ਦੇ ਝੇੜੇ ਸੁਣ ਕੇ ਮੁਕਾਏ। ਇਕ ਮਜ਼ਹਬੀ ਦੀ ਪਤਨੀ ਨੂੰ ਉਸ ਦੇ ਭਰਾ ਰਾਤ ਚੁਕਣ ਆ ਪਏ ਸੀ। ਜਦ ਸਭ ਵੇਦਨ ਸੁਣੀ ਤਾਂ ਕੁੜੀ ਤੇ ਉਸ ਦੇ ਭਰਾਵਾਂ ਕਿਹਾ, ਚਾਰ ਮਹੀਨੇ ਮੁਕਲਾਵਾ ਆਂਦੇ ਨੂੰ ਹੋਇਆ। ਅਸੀਂ ਭੀ ਤੇ ਕੁੜੀ ਭੀ ਤਰਲੇ ਕਰ ਰਹੇ ਹਾਂ ਟੋਰਦਾ ਹੀ ਨਹੀਂ। ਤਾਂ ਹੀ ਜੋਰੀ ਚੁਕਣ ਆਏ ਸਾਂ। ਸਤਿਗੁਰੂ ਜੀ ਬਚਨ ਕੀਤਾ, ਮੈਂ ਕਹਿੰਦਾ ਹਾਂ, ਕੁੜੀ ਵਿਆਹ ਬਾਅਦ ਪੇਕੇ ਜਾਵੇ ਦੀ ਘੱਟ। ਤੁਸੀਂ ਲੋਕ ਆਪ ਹੀ ਧੀਆਂ ਨੂੰ ਵੱਸਣ ਨਹੀਂ ਦਿੰਦੇ ਨਾ ਮੱਤ ਆਉਣ ਦਿੰਦੇ ਹੋ। ਮਿਲਣ ਨੂੰ ਸ਼ਾਦੀ ਗਮੀ ਥੋੜ੍ਹੀ ਹੁੰਦੀ ਏ। ਜੇ ਰਾਤ ਵੱਢ ਫੱਟ ਹੋ ਜਾਂਦੀ ਦੋਵੇਂ ਘਰ ਪਏ ਰੋਂਦਿਓ। ਸਤਿਗੁਰੂ ਜੀ ਬਚਨ ਕੀਤਾ : ਜਾਮਨੀ ਲੈ ਕੇ ਟੋਰ ਦਿਓ ਬੀਬੀ ਨੂੰ ਛੇਤੀ ਪੇਕੇ। ਪਰ ਏਥੇ ਆ ਕੇ ਛੱਡ ਜਾਣ ਫੇਰ।

## ਸਿੱਖ ਭੁਲ ਮੰਨੀ

ਡੱਫਰਕੇ ਦਾ ਕਰਮ ਸਿੰਘ ਸਤਿਗੁਰੂ ਜੀ ਨੂੰ ਤੂੰ ਤੂੰ ਕਰ ਕੇ ਬੋਲੇ। ਸਿੱਖ ਭੀ ਤੇਜ ਹੋਣ। ਸਤਿਗੁਰੂ ਜੀ ਸਹਿਜ ਨਾਲ ਦੋਹਾਂ ਧਿਰਾਂ ਨੂੰ ਕਿਹਾ, ਜੇ ਇਕ ਗਰਮ ਹੋਵੇ ਤਾਂ ਦੂਜਾ ਠੰਡਾ ਹੋਵੇ ਤਾਂ ਗਰਮ ਹੋਇਆ ਭੀ ਠੰਡਾ ਹੋ, ਆਪਣੀ ਭੁਲ ਮੰਨ ਲੈਂਦਾ ਹੈ। ਕਰਮ ਸਿੰਘ ਭੁਲ ਮੰਨੀ ਤੇ ਕਿਹਾ, ਸਿੱਖੋ ਪਿਆਰਿਓ, ਤੁਸਾਂ ਮੈਨੂੰ ਗਰਮ ਕਰ ਸਮਝਣ ਵਾਲੇ ਥਾਓਂ ਹੀ ਦੁਰਾਡਾ ਕਰ ਦਿੱਤਾ ਸੀ। ਇਨ੍ਹਾਂ ਦੋਨਾਂ ਕਰੀਵਾਲਿਆਂ ਵਿਚ ਆਮ ਚੋਰੀ ਜੋਰੀਂ ਹਾਰੇ ਲੋਕ ਰਹਿੰਦੇ ਸੀ। ਜੋ ਭੁਲ ਭੀ ਨਾ ਮੰਨਦੇ ਤੇ ਮੋੜਿਆਂ ਮੁੜਦੇ ਭੀ ਨਾ ਸੀ। ਸਗੋਂ ਹੋਰ ਵਗਾੜ ਕਰਨ ਵਲ ਹੀ ਤੁਰਦੇ। ਬੁੜ ਬੁੜ ਕਰਦੇ ਤੇ ਬਦੀਆਂ ਤੋਂ ਮੁੜਦੇ ਭੀ ਨਾ ਸੀ। ਕੁਝ ਐਸਿਆਂ ਨੂੰ ਸਤਿਗੁਰੂ ਜੀ ਕੱਢ ਭੀ ਦਿੱਤਾ ਤੇ ਬਾਕੀ ਦਿਆਂ ਨੂੰ ਕਿਹਾ, ਜੋ ਸੰਗਤ ਦੇ ਸੁਖ ਦੀ ਮੱਤੋਂ ਉਲਟ ਤੁਰੇਗਾ, ਵਰਤੇਗਾ, ਮੈਂ ਉਸ ਦੇ ਉਲਟ ਰਹਾਂਗਾ।

## ਮਾਝੇ ਮੁਖਤਿਆਰ

ਸਤਿਗੁਰੂ ਜੀ ਹਰ ਨਗਰ ਖਰੀਦੇ ਤੇ ਦਵਾਲੇ ਵਸਾਏ ਵਿਚ ਸਿੱਖ ਮੁਖਤਿਆਰ ਕੀਤੇ ਹੋਏ ਸੀ ਤੇ ਸਿੱਖਿਆ ਦਿੱਤੀ ਸੀ—ਮੁਖੀਆ ਮੁਖ ਸਾਚਾ ਹੀਏ ਖਾਨ ਪਾਨ ਕੋ ਏਕ। ਪਾਲੇ ਪੋਸੇ ਸਰਬ ਅੰਗ, ਤੁਲਸੀ ਸਹਿਤ ਬਬੇਕ। ਤੇ ਜਿਵੇਂ ਭਰਥ ਜੀ ਨੇ ਇਹ ਹੁਕਮ ਮੰਨ 'ਪਾਤ ਸਮ੍ਹਾਰੇ ਕਾਮ ਕੋ ਰਾਤ ਸਮ੍ਹਾਰੇ ਰਾਮ' ਨਿਭਾਇਆ ਸੀ। ਤੁਸਾਂ ਤਿਵੇਂ ਨਿਭਾਣੇ ਇਹ ਔਖੇ ਦਿਨ ਤੇ ਬਾਅਦ ਸ਼ਕਾਇਤਾਂ ਸੁਣ ਛੇਤੀ ਕੀਤੇ ਮੁਖਤਾਰ ਨੂੰ ਕੁਝ ਨਾ ਕਹਿੰਦੇ। ਪਰ ਪਿਆਲਾ ਪੂਰ ਘੱਤਿਆ ਜਾਣ, ਝੂਠਿਆਂ ਕਰ ਉਕਾ ਹਟਾ ਭੀ ਦੇਂਦੇ। ਮੈਂ ਕਿਸੇ ਦਾ ਨਾਮ ਨਹੀਂ ਲਿਖਦਾ ਲਿਖੀ ਗਈ ਗੱਲ ਸਦਾ ਲਈ ਮੱਥੇ ਟਿਕਾ ਹੋ ਜਾਂਦੀ ਏ। ਪਰ ਜੋ ਵਿਚ ਰਹੇ ਵੇਖ ਵਰਤਦਾ ਡਿੱਠਾ ਹੈ, ਉਸ ਦਾ ਸਾਰ ਲਿਖਦਾ ਹਾਂ। ਕਈ ਮੁਖਤਾਰਾਂ ਬੜੀਆਂ ਵੰਗਾਰਾਂ ਲਈਆਂ, ਮਹਿਮਾਨੀਆਂ ਖਾਧੀਆਂ ਤੇ ਗੱਫੇ ਭੀ ਸਾਂਝੇ ਖਜ਼ਾਨੇ ਵਿਚੋਂ ਗੁੰਮ ਕੀਤੇ। ਕਿਉਂਕਿ ਕਚੀ ਅਲਾਟ ਅਨੁਸਾਰ ਘਰ ਸੇਤੀ ਪੰਜ ਘੁਮਾਂ ਦੇ ਕੇ ਵੱਧ ਦਾ ਦਾਣਾ ਆਮਦਨ ਸਭ ਨਗਰਾਂ ਦੀ ਕੋਠੀ ਲਿਆਉਣ ਜਾਂ ਉਸੇ ਨਗਰ ਇਕੱਠੀ ਪਾਉਣ ਦਾ ਹੁਕਮ ਹੁੰਦਾ ਸੀ ਤੇ ਹਿਸਾਬ ਸੁਨਾਣਾ ਹੁੰਦਾ ਸੀ। ਉਸ ਨਗਰ ਦੀ ਆਮਦਨ ਉਸੇ ਨਗਰ ਵੰਡੀ ਵਰਤੀ ਦੀ ਸੀ ਤੇ ਲੋੜ ਨੂੰ ਨੇੜਿਓਂ ਹੋਰ ਨਗਰੋਂ ਜਾਂ ਚੁਚਾਲ ਕੋਠੀਓਂ ਦਾਣੇ ਰੁਪਏ ਦੀ ਮਦਦ ਦੇ ਥੁੜ ਪੂਰੀ ਕਰੀ ਦੀ ਸੀ। ਜੋ ਅਗੇ ਵੱਸਦਾ ਭੀ ਦੇਣ ਯੋਗ ਤੇ ਨਵਾਂ ਆਇਆ ਭੀ ਆਗੂ ਦੱਸਦੇ। ਜਾਂ ਸਤਿਗੁਰੂ ਜੀ ਜਾਣਦੇ ਬੈਲ ਲਵੇਰੀ ਬੀਜ, ਅੰਨ, ਲੂਣ, ਤੇਲ, ਸਾਬਣ, ਕਪੜੇ ਆਦਿ ਸਭ ਲੋੜ ਨੂੰ ਤੇ ਉਸ ਸਿੱਖ ਦੇ ਸੁਭਾ ਨੂੰ ਜਾਚਿਆ ਜਾਂਦਾ ਸੀ।

ਇਕ ਨਗਰ ਇਕ ਮੁਖਤਿਆਰ ਨੇ ਇਕ ਮਾੜੇ ਨੂੰ ਬਹੁਤ ਕਸਰ ਲਾਈ। ਤਾਂ ਮਾੜੇ ਕਿਹਾ, ਮੈਂ ਸਤਿਗੁਰੂ ਜੀ ਪਾਸ ਤੇਰੇ ਤੇ ਅਰਜ ਕਰਾਂਗਾ। ਸਤਿਗੁਰੂ ਜੀ ਜਦ ਉਸ ਨਗਰ ਗਏ ਤਾਂ ਮੁਖਤਾਰ ਨੇ ਮੌਕਾ ਹੀ ਮਾੜੇ ਦੀ ਅਰਜ ਦਾ ਨਾ ਬਣਨ ਦਿੱਤਾ ਤੇ ਮਾੜਾ ਪਰੇ ਪਰੇ ਹੀ ਝਕਦਾ ਰਿਹਾ ਤੇ ਨਿੰਦਾ ਗੁਰੂ ਕੀ ਸ਼ੁਰੂ ਕਰ ਦਿੱਤੀ। ਕਿ ਇਹ ਤਾਂ ਐਸੇ ਮੁਖਤਾਰਾਂ ਦੇ ਆਖੇ ਹੀ ਲਗਦੇ ਹਨ ਸਤਿਗੁਰੂ ਰਾਮ ਸਿੰਘ ਜੀ ਅਗੇ ਕੂਕਾਂਗਾ ਕਿ ਇਹ ਜੇ ਅੰਤਰਜਾਮੀ ਨਾ ਸੀ ਤਾਂ ਤੇਰੀ ਗੱਦੀ ਤੇ ਬੈਠ ਚੌਰ ਕਿਉਂ ਕਰਾਂਦੇ ਤੇ ਮੱਥਾ ਕਿਉਂ ਟਿਕਾਂਦੇ ਰਹੇ ਹਨ ? ਦੂਜੇ ਨਗਰ ਦੇ ਸਿੱਖ ਇਹ ਨਿੰਦਾ ਸੁਣ ਮਨ੍ਹਾ ਕੀਤਾ ਤੇ ਕਿਹਾ, ਤੂੰ ਇਸ ਤਰ੍ਹਾਂ ਮਾਰ ਖਾਏਂਗਾ, ਸਿੱਧਾ ਜਾ ਕੇ ਕੋਠੀ ਅਰਜ ਕਰ ਲੈ। ਪਰ ਦੁਖੀ ਨੇ ਪਿੰਡ ਬਦਲ ਲਿਆ ਤੇ ਉਸੇ ਪਿੰਡ ਇਕ ਮਿੱਤਰ ਆਸਰੇ ਆ ਕੇ ਕਿਹਾ, ਜਿੱਥੋਂ ਦੇ ਉਸ ਨੂੰ ਕਿਹਾ ਸੀ ਤੂੰ ਗੁਰ-ਨਿੰਦਾ ਤੋਂ ਮਾਰ ਖਾਏਂਗਾ। ਉਸ ਸਿੱਖ ਨੇ ਉਸ ਨੂੰ ਸੋਟੇ ਮਾਰੇ ਤੇ ਕਿਹਾ, ਹੁਣ ਤੇ ਜਾ ਕੇ ਗੁਰੂ ਜੀ ਅਗੇ ਅਰਜ਼ ਕਰੇਂਗਾ ਹੀ। ਮਾੜੇ ਦੇ ਮਿੱਤਰਾਂ ਤੇ ਇਸਤਰੀ ਰਲ ਕੋਠੀ ਫਰਿਆਦ ਕੀਤੀ। ਸਤਿਗੁਰੂ ਜੀ ਤਿੰਨਾਂ ਨੂੰ ਸੱਦਿਆ। ਪਹਿਲੇ ਪਿੰਡ ਦੇ ਮੁਖਤਾਰ ਕਸਰ ਲਾਣ ਵਾਲੇ ਨੂੰ, ਨਿੰਦਕ ਨੂੰ, ਮੋੜਨ ਤੇ ਮਾਰਨ ਵਾਲੇ ਨੂੰ। ਅੰਤ ਇਸਤਰੀ ਕਿਹਾ, ਮੇਰੇ ਪਤੀ ਨੂੰ ਏਸ ਮਾਰਿਆ ਕਿਉਂ ? ਸਤਿਗੁਰੂ ਜੀ ਮੁਖਤਾਰ ਨੂੰ ਝਿੜਕਿਆ, ਤੂੰ ਮੁਢ ਇਸ ਉਪਾਧੀ ਦਾ ਬੱਧਾ। ਭੁੱਖੇ ਨੂੰ ਦੁੱਖ ਦਿਤਾ। ਨਿੰਦਕ ਨੂੰ ਕਿਹਾ, ਤੂੰ ਨਿੰਦਾ ਨਾ ਸੀ ਸਿੱਖਾਂ ਦੇ ਮੂੰਹ ਤੇ ਕਰਨੀ ਜਾਂ ਮੈਨੂੰ ਕਹਿਣਾ ਸੀ ਸਿੱਖਾਂ ਨੂੰ ਕਹਿਣਾ ਸੀ ਕਿ ਮੇਰੀ ਅਰਜ ਪੁਚਾਓ ਤੇ ਇਸਤਰੀ ਉਸ ਦੀ ਨੂੰ ਉੱਤਰ ਦਿਤੋ ਨੇ ਕਿ ਤੇਰੇ ਪਤੀ ਨਿੰਦਾ ਕੀਤੀ ਤਾਂ ਉਸ ਤੇਰੇ ਪਤੀ ਨੂੰ ਮਾਰਿਆ। ਤੇ ਮੈਂ ਅੰਤਰਜਾਮੀ ਤੇ ਹੈ ਨਹੀਂ ਪਰ ਬਾਹਰ-ਜਾਮਤਾ ਮੈਥੋਂ ਕੋਈ ਹੀ ਬਹੁਤੀ ਜਾਣਦਾ ਹੈ। ਤੂੰ ਚਲਾਕ ਏਂ, ਜਾਪਦਾ ਏ ਗੱਲ ਵਧਾ ਕੇ ਹੀ ਮਸਾਂ ਮੁੜੇਂਗੀ ਜਿਵੇਂ ਤੀਵੀਂ ਦਾ ਸੁਭਾਅ ਏ। ਉਹੋ ਗੱਲ ਉਸ ਤੀਵੀਂ ਕੀਤੀ ਜਿਸ ਉਸ ਦੇ ਪਤੀ ਨੂੰ ਮਾਰਿਆ ਸੀ, ਉਸ ਦੇ ਪੁੱਤਰ ਨੂੰ ਪਿਆਰ ਕਰ ਪਿਛੋਂ ਊਜ ਲਾਈ ਤੇ ਆਪਣੇ ਵਲ ਦੇ ਮੁਹਤਬਰਾਂ ਤੋਂ ਕਰੜੀ ਸਜ਼ਾ ਦਾ ਹੁਕਮ ਭੀ ਲਵਾ ਦਿੱਤਾ। ਕਿ ਕਾਲਾ ਮੂੰਹ ਕਰੇ ਤੇ ਸੌ ਭਰੇ। ਸਤਿਗੁਰੂ ਜੀ ਆਏ ਅਗੇ ਅਨਦੋਸੇ ਦੇ ਬਾਪ ਅਰਜ ਕੀਤੀ ਤਾਂ ਸਤਿਗੁਰੂ ਜੀ ਸਭ ਵਾਰਤਾ ਸੁਣ ਕਿਹਾ, ਔਰਤ ਨੇ ਓਹੋ ਕਸਰ ਅੰਞਾਣ ਮੁੰਡੇ ਤੋਂ ਕਿਨ੍ਹਾਂ ਦੀ ਸਲਾਹ ਨਾਲ ਕੱਢੀ ਹੈ। ਤੇ ਵੱਡੀ ਸਜ਼ਾ ਦੇਣ ਵਾਲਿਆਂ ਨੂੰ ਕਿਹਾ, ਕਾਲਾ ਮੂੰਹ ਕਰਨ ਦੀ ਸਜ਼ਾ ਦੇਣ ਦਾ ਮੇਰੇ ਬਿਨਾ ਕਿਸੇ ਨੂੰ ਹੱਕ ਨਹੀਂ। ਤੇ ਤੁਸੀਂ ਦੋਸ਼ੀ ਹੋ। ਕਿਹਾ ਜੇ ਮੁੰਡਾ ਅੰਞਾਣ ਪੁਣਾ ਨਾ ਕਰਦਾ ਤਾਂ ਤੀਵੀਂ ਪਿਛੇ ਪਈ ਫਿਰਨਾ ਸੀ। ਮੈਂ ਇਹ ਵਾਰਤਾ ਇਸ ਵਾਸਤੇ ਲਿਖੀ ਹੈ ਕਿ ਮੁਖਤਿਆਰ ਵੱਡੀਆਂ ਵੱਡੀਆਂ ਭੁੱਲਾਂ ਤੇ ਮਨ-ਮਰਜ਼ੀ ਕਰਕੇ ਸਤਿਗੁਰੂ ਜੀ ਨੂੰ ਨਿੰਦਾ ਤੇ ਕਲੇਸ਼ ਦਾ ਸੀਰੀ ਬਣਾ ਦੇਂਦੇ ਹਨ।

ਸਤਿਗੁਰੂ ਜੀ ੮ ਹਾੜ ਦਮਦਮੇ ਦਰਸ਼ਨ ਦਿੱਤੇ ਤੇ ਦਾਣੇ ਗਰੀਬਾਂ ਨੂੰ ਦਿੱਤੇ। ਇਕ ਕਰੀਵਾਲੇ ਦਾ ਮੁਕੱਦਮਾ ਕਲ੍ਹ ਦਾ ਏਥੇ ਪਾਇਆ ਸੁਣਿਆ। ਪਿਆਰਾ ਸਿੰਘ ਮਸੂਰੀ ਵਰਨਾ ਦੇ

ਕਰੀਵਾਲੇ ਰਹਿੰਦੇ, ਐਸੀ ਸੱਚ ਸਤਿਗੁਰੂ ਜੀ ਦੇ ਪੁੱਛਣ ਤੇ ਬੋਲਿਆ, ਤੇ ਸਤਿਗੁਰੂ ਜੀ ਨੇ ਕਿਹਾ ਇਸਨੇ ਵਸ਼ਿਸ਼ਟ ਰਿਖੀ ਵਾਂਗੂੰ ਨਿਰਪੱਖ ਬੋਲ ਸਹੀ ਤੋਲ ਆਪਣੇ ਪੱਖੀਆਂ ਨੂੰ ਝੂਠੇ ਤੇ ਵਿਰੋਧੀਆਂ ਨੂੰ ਸੱਚਾ ਕਿਹਾ ਹੈ ਤੇ ਕਿਹਾ ਗੁਰਸਿੱਖ ਨੂੰ ਇਹੋ ਨੇਮ 'ਹਮਰਾ ਹਰ ਧੜਾ ਜਿਨ ਇਹ ਧੜੇ ਸਭ ਗਵਾਏ। ਜਨ ਨਾਨਕ ਕਾ ਹਰ ਧੜਾ ਧਰਮ ਹੈ' ਚਾਹੀਦਾ ਹੈ। ਤੇ ਕਿਹਾ ਪਿਆਰਾ ਸਿੰਘ ਤੂੰ ਧੰਨ ਹੈਂ।

੯ ਹਾੜ ਸਤਿਗੁਰੂ ਜੀ ਰਾਣੀਆਂ ਦਰਸ਼ਨ ਦੇ ਦਾਣੇ ਦਿੱਤੇ। ਹੋਰ ਜਿੱਥੇ ਨੇੜੇ ਪਿਛੋਂ ਆਇਆ ਸਿੱਖ ਸੁਣਿਆ, ਸੱਦ ਲੋੜ ਪੂਰੀ ਕੀਤੀ। ਕਈ ਨੱਗਰਾਂ ਦੇ ਸਿੱਖ ਕੋਠੀ ਹੀ ਸੱਦ ਦਾਣੇ ਦਿੱਤੇ। ਸਰਕਾਰ ਵਲੋਂ ੬ ਘੁਮਾਂ ਕੱਚੀ ਅਲਾਟ ਬਾਲਗ ਜਾਂ ਘਰ ਪ੍ਰਤੀ ਹੋਂਦੀ। ਸਤਿਗੁਰੂ ਜੀ ਮੁਰੱਬੇ ਪ੍ਰਤੀ ਹੀ ਤੇ ਘਰ ਪ੍ਰਤੀ ਵੀ ਪੰਜ ਹੀ ਦਿੱਤੀ। ਮੈਂ ਵੇਖਿਆ ਹੈ ਕਈ ਚੋਖੇ ਜੀਅ ਜੋ ਮਰਲਿਆਂ ਦੇ ਮਾਲਕ ਸੀ, ਮੁਰੱਬੇ ਲੈ ਵਾਹੁੰਦੇ ਤੇ ਕਈ ਜੋ ਮੁਰੱਬਿਆਂ ਦੇ ਮਾਲਕ ਸੀ ਜੀਆਂ ਦੇ ਥੁੜੋਂ ਮਰਲੇ ਮਿਲੇ ਹੀ ਵਾਹੁੰਦੇ। ਕਈਆਂ ਸ਼ੁਕਰ ਕੀਤਾ ਕਮਾਈ ਕਰ ਘਰ ਹੀ ਪਾਂਦੇ ਹਾਂ। ਹਿੱਸਾ ਤੇ ਨਹੀਂ ਦੇਣਾ ਪੈਂਦਾ। ਤੇ ਕਹਿੰਦੇ ਇਹ ਸਮਾਂ ਪਹਿਲੋਂ ਆਉਂਦਾ ਜਾਂ ਹੁਣ ਹੀ ਰਹੇ। ਸਰਕਾਰੋਂ ਰਾਸ਼ਨ ਦੀ ਰਕਮ ਜਾਂ ਦਾਣੇ ਲੈਣ ਸਿੱਖ ਜਾਂਦੇ ਵੇਖ, ਸਤਿਗੁਰੂ ਜੀ ਕਹਿੰਦੇ ਰਾਜ ਧਨ ਰਕਤ। ਭੋਗ ਜੋਗ ਨਾ ਵਿਰਕਤ। ਅਰਥਾਤ ਨਾਮਧਾਰੀਆਂ ਨੂੰ ਇਹ ਰਾਸ਼ਨ ਲੋਕਾਂ ਵਾਂਗੂੰ ਹੀ ਬਣਾ ਦੇਵੇਗਾ। ਪਰਾਏ ਪਦਾਰਥ ਦਾ ਪਰਹੇਜ਼ ਨਹੀਂ ਰਹੇਗਾ। ਤੇ 'ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਏ' ਗੁਰਵਾਕ ਚੇਤੇ ਨਹੀਂ ਰਹੇਗਾ। ਸੋ ਹੀ ਹੋਈ। ਸਿੱਖ ਭੀ ਚੀਜ਼ਾਂ ਚੁੱਕਣ ਤੇ ਆਪੋ ਵਿਚ ਵਲ ਕਰਨ ਲਗ ਪਏ। ਮੈਂ ਵੇਖਿਆ ਹੈ ਚੰਗੇ ਚੰਗੇ ਕੁਲਵੰਤ ਵਲਵੰਚ ਵਰਤਦੇ। ਜਿਨ੍ਹਾਂ ਨਾ ਲਿਆ ਉਹ ਗੋਣਵੇਂ ਹੀ ਰਹੇ। ਜੋ ਸਰਕਾਰ ਵਲੋਂ ਤੇ ਬੇਈਮਾਨੀ ਵਲੋਂ ਬੇਮੁਥਾਜ ਰਹੇ। ਕਈਆਂ ਤੋਂ ਅਣਹੁੰਦੇ ਕਰਾਏ ਸਭ ਕੰਮ ਦੀ ਵਰਤੋਂ ਕਰਾਈ ਸਮੇਂ ਨੇ ਜਿਵੇਂ ਦੇਸ਼ ਬਦਲਿਆ, ਬਹੁਤਿਆਂ ਦੇ ਭੇਸ ਖੇਸ਼ ਉਪਦੇਸ਼ ਵਿਸ਼ੇਸ਼ ਭੀ ਪੁਰਾਣੇ ਬਦਲ ਗਏ। ਜਗਮਲੇਰੇ ਦੇ ਬੰਗਲੇ ਸਰਸੇ ਤੇ ਰਾਣੀਆਂ ਹਾਕਮ ਆ ਸੱਦਦੇ ਸੀ। ਰਾਸ਼ਨ ਦੇਣ ਲਈ ਕਦੀ ਕਦੀ ਸਰਕਾਰ ਵਲੋਂ।

## ਮਿਲਟਰੀ ਕੈਂਪ

ਇਹਨੀਂ ਦਿਨੀਂ ਹੱਦ ਹਿੰਦੁਸਤਾਨ ਤੇ ਪਾਕਿਸਤਾਨ ਦੀ ਤੇ ਅਟਾਰੀ ਸ. ਸ਼ਾਮ ਸਿੰਘ ਜੀ ਦੀ ਪਾਸ ਤੇ ਓਧਰ ਭੀ ਕੈਂਪ ਲਗੇ ਸਨ। ਮੁਲਾਕਾਤਾਂ ਲਈ ਜੋ ਚੀਜ਼ ਲੋੜ ਹੋਵੇ, ਦਿੱਤੀ ਲਈ ਜਾਂਦੀ। ਹੋਰ ਥਾਈਂ ਭੀ ਵਿਥ ਤੇ ਦੁਵੱਲੀ ਕੈਂਪ ਬਣੇ। ਏਧਰੋਂ ਕਪੜਾ ਤੇ ਖੰਡ ਓਧਰੋਂ ਮੇਵਾ ਲੂਣ ਲਿਆ ਦਿੱਤਾ ਜਾਂਦਾ ਹੈ। ਪਹਿਰੇ ਭੀ ਲਗੇ ਸਨ, ਤੁਰਕ ਕਰੜਾਈ ਨਾਲ ਤੇ ਹਿੰਦੂ ਨਰਮਾਈ ਨਾਲ ਵਰਤਦੇ ਸਨ। ਕੈਂਪ ਤੋਂ ਹਟਵੇਂ ਸਨ, ਪਰ ਲੋਕ ਆਪਸ ਵਿਚ ਖੁੰਗੀਆਂ

ਪਾਈ ਫਿਰਦੇ। ਮਿਲਟਰੀਆਂ ਏਧਰ ਓਧਰ ਫਿਰਦੀਆਂ ਸਨ। ਰਿਹਾਂ ਨੂੰ ਭਾਲ ਕੇ ਲਿਆਉਣ ਲਿਜਾਣ ਦਾ ਹੁਕਮ ਸੀ। ਹਿੰਦੁਸਤਾਨ ਵਲੋਂ ਤਾਂ ਤੁਰਕ ਜਬਰੀ ਭੀ ਲੈ ਜਾਂਦੇ ਜੇ ਪਤਾ ਲਗੇ ਇ ਇਹ ਮੁਸਲਮਾਨ ਹੈ ਜਨਾਨੀ ਬੰਦਾ। ਜਿਵੇਂ ਪਿੰਡ ਬੇਗੇ ਜ਼ਿਲਾ ਜਲੰਧਰ ਦੇ ਬੂਟਾ ਸਿੰਘ ਤੋਂ ਜੈਨਬ ਨੂੰ ਦੋ ਧੀਆਂ ਹੋਣ ਦੇ ਬਾਅਦ ਵੀ ਲੈ ਗਈ ਮਿਲਟਰੀ। ਬੂਟਾ ਸਿੰਘ ਬਾਅਦ ਜੈਨਬ ਨੂੰ ਮਿਲ ਨੂਰਪੁਰੇ ਜਾ ਨਾ ਮਿਲਦੀ ਮੁੜਦੀ ਜਾਨ ਇਕ ਕੁੜੀ ਜੋ ਉਸ ਕੋਲ ਰਹਿ ਗਈ ਸੀ, ਸਣੇ ਗੱਡੀ ਹੇਠ ਆ ਮਰ ਗਿਆ ਸੀ। ਉਹਨਾਂ ਦਾ ਕਿੱਸਾ ਸੁਰੈਣ ਸਿੰਘ ਆਰਫ ਬੁਢਲਾਡੇ ਦੇ ਬੜੇ ਦਰਦ ਪ੍ਰੇਮ ਭਰਿਆ ਲਿਖਿਆ ਏ। ਪਰ ਹਿੰਦੁਸਤਾਨੀ-ਖੁਸ਼ੀ ਨਾਲ ਹੀ ਜੋ ਤੁਰਕ ਦੇਣ ਸੋ ਹੀ ਲਿਆਉਂਦੇ। ਕੋਈ ਖੋਟੇ ਪੁਰਸ਼ ਖੋਟਾ ਬਿਓਪਾਰ ਵੀ ਕਰਦੇ।

## ਮਾਊਂਟ ਬੈਟਨ ਗਿਆ

ਦੋ ਹਾੜ੍ਹ ੨੦੦੫ ਬਿਕ੍ਰਮ ੧੫ ਜੂਨ ੧੯੪੮ ਲਾਟ ਮਾਊਂਟ ਬੈਟਨ ਲਿਖਤੀ ਤੌਰ ਗਿਆ ਰਾਜਗੁਪਾਲਾਚਾਰੀਆ ਨੂੰ ਹਿੰਦੁਸਤਾਨ ਦੀ ਵਾਗਡੋਰ ਦੇ। ੮ ਹਾੜ੍ਹ ਨੂੰ ਸਮੇਤ ਮੇਮ ਵਿਦਾ ਹੋਇਆ ਪਾਰਟੀਆਂ ਖਾ। ਦਿੱਲੀ ਰਾਜ ਸਭਾ ਬਣੀ, ੧੭ ਹਾੜ੍ਹ ੩੦ ਜੂਨ ਨੂੰ ਸੁਦੇਸ਼ੀ ਰਾਜ ਦੀਆਂ ਟਿਕਟਾਂ ਛਪੀਆਂ। ਪਾਕਿਸਤਾਨ ਕਰਾਚੀ ਰਾਜ ਤਖਤ ਬਣਾਇਆ ਤੇ ਉਸ ਜਿਨਾਹ ਦੀ ਹੀ ਟਿਕਟ ਤੇ ਫੋਟੋ ਛਾਪੀ। ਹਿੰਦੁਸਤਾਨ ਗਾਂਧੀ ਨੂੰ ਵੱਡਾ ਮਨ ਇਸ ਦੀ ਫੋਟੋ ਛਾਪੀ। ਓਧਰ ਖਾਨ ਅਬਦੁਲ ਗੁਫਾਰ ਜਹੇ ਤੇ ਏਧਰ ਮੌਲਾਨਾ ਆਜ਼ਾਦ ਜਹੇ ਸਾਫ ਦਿਲ ਹਉਕੇ ਭਰ ਦਿਨ ਗੁਜ਼ਾਰਦੇ। ਜੂਨ ਜੁਲਾਈ ਦਾ ਕੁਝ ਮੋਟਾ ਮੋਟਾ ਹਾਲ ਅਖਬਾਰਾਂ ਤੇ ਰੇਡੀਓ ਤੋਂ ਸੁਣਿਆ। ਸਮੇਂ ਦੀ ਹਾਲਤ ਦੀ ਯਾਦ ਰਹਿਣ ਵਜੋਂ ਲਿਖਿਆ ਹੈ।

## ਕਵਿਤਾ

ਕਰੀਵਾਲੇ ਦੇ ਸੋਧੀ ਤੇ ਸ਼ਰਾਬੀ ਦੀ ਗੱਲ ਸੁਣ ਸਤਿਗੁਰੂ ਜੀ ਸਮਝਾ ਸੁਲਾਹ ਕਰਾਈ ਕਿ ਤੇਜੀ ਹੀ ਤੰਗ ਕਰਦੀ ਹੈ। ਅਗੋਂ ਪਾਣੀ ਭਰਨ ਦੀ ਵਕਤ ਵੰਡ ਜੁਗਤ ਕੀਤੀ। ਕਰੀਵਾਲੇ ੭ ਹਾੜ੍ਹ ਨੂੰ ਇਕ ਸਿੱਖ ਧੁਨੀ ਜ਼ਿਲਾ ਗੁਜਰਾਂਵਾਲੇ ਦੇ ਕਾਗਤ ਦਿੱਤਾ। ਕਵਿਤਾ ਲਿਖੀ ਸੀ। ਸਤਿਗੁਰੂ ਜੀ ਮੈਨੂੰ ਦਿੱਤਾ ਤੇ ਕਿਹਾ, ਤੇਰੇ ਵਾਲਾ ਏ। ਮੈਂ ਸਾਰਾ ਪੜ੍ਹ ਸਤਿਗੁਰੂ ਜੀ ਨੂੰ ਸੁਣਾਇਆ, ਸਿਰਫ ਦੋ ਲਾਈਨਾਂ ਹੀ ਮੈਂ ਉਸ ਵਿਚੋਂ ਲਿਖਦਾ ਹਾਂ। "ਅਉਜੜ ਫਿਰਦਿਆਂ ਬਹੁਤ ਖੁਆਰ ਹੋਇਆ, ਹੁਣ ਡਿਗਿਆ ਆਪ ਦੇ ਦਵਾਰ ਗੁਰ ਜੀ। ਪਰੀ ਪੂਰਨ ਪਰਮਾਤਮਾ ਸਤਿਗੁਰੂ ਜੀ ਮੈਨੂੰ ਬਖਸ਼ ਲਵੋ ਬਖਸ਼ਨਹਾਰ ਗੁਰ ਜੀ।" ਸਤਿਗੁਰੂ ਜੀ ਮੈਨੂੰ ਕਿਹਾ, ਹੁਣ ਤੂੰ ਕੰਮਾਂ ਦੇ ਝਮੇਲੇ ਵਿਚ ਹੀ ਰਹਿੰਦਾ ਏ ਕਿ ਕੁਝ ਲਿਖਦਾ ਭੀ ਹੈਂ? ਮੈਂ ਅਰਜ ਕੀਤੀ, ਰੁਝੇਵਾਂ

ਤੇ ਬੜਾ ਏ, ਪਰ ਫਿਰ ਭੀ ਵਾਦੀ ਪੂਰੀ ਕਰ ਹੀ ਲੈਂਦਾ ਹਾਂ। ਭਾਵੇਂ ਰਸ ਕੱਸਾ ਹੀ ਪਵੇ ਕਵਿਤਾ ਵਿਚ । ਮੈਂ ਦੋ ਛੰਦ ਸਤਿਗੁਰੂ ਜੀ ਨੂੰ ਸੁਣਾਏ। ਨਿਤਨੇਮ ਪ੍ਰੇਮ ਦੇ ਨਾਲ ਹੁੰਦਾ, ਸੁਹੰਦਾ ਚੰਦ ਚਿਟਾ ਵਿਚ ਤਾਰਿਆਂ ਦਾ। ਬ੍ਰਹਮਾ ਵੇਦ ਦੇ ਭੇਤ ਬਤਾ ਰਿਹਾ, ਜਿਉਂ ਰਿਦੇ ਰਿਖੀਆਂ ਮੁਨੀਆਂ ਸਾਰਿਆਂ ਦੇ । ਸੱਚਖੰਡ ਸੱਚਾ ਨਿਰੰਕਾਰ ਬੈਠਾ, ਲੇਖੇ ਪਾੜਦਾ ਏ ਜੀਆਂ ਕਾਰਿਆਂ ਦੇ। ਮਾਲਾ ਮਣਕਿਆਂ ਦੇ ਵਿਚ ਜਿਵੇਂ ਮੇਰੂ, ਦਵਾ ਦਸ ਸਤਿਗੁਰੂ ਜਿਉਂ ਵਿਚੋਂ ਸਾਰਿਆਂ ਦੇ।

ਕਬਿੱਤ : ਨਿਤਨੇਮ ਨੇਮ ਜੋ ਇਹ ਹੁੰਦਾ ਏ ਪ੍ਰੇਮ ਨਾਲ,
ਮਹਿਮਾ ਕੇਹੜੀ ਕਲਮ ਨਾਲ ਲਿਖਾਂ ਇਸ ਨੇਮ ਦੀ।
ਹੱਥਾਂ ਵਿਚ ਮਾਲਾ ਚਲੇ, ਮੁਖ ਵਿਚ ਜੇਬ੍ਹਾ ਹਲੇ,
ਮਾਈ ਭਾਈ ਸਭ ਬਣੇ ਮੂਰਤੀ ਪ੍ਰੇਮ ਦੀ।
ਰਾਜ ਸਮੇਂ ਰਾਜੇ ਅਤੇ ਜੋਗ ਸਮੇਂ ਜੋਗੀ ਜਿਵੇਂ,
ਸ੍ਰੀ ਦਸ਼ਮੇਸ਼ ਜਗ੍ਹਾ ਮਲੀ ਕੁੰਡ ਹੇਮ ਦੀ।
ਕਰਦੇ ਕਮਾਈ ਭੇਟ ਮੰਗਦੇ ਦਰਸ ਰਾਮ,
ਰਖਦੇ ਨਾ ਲੋੜ ਇਹ ਬੈਕੁੰਠ ਰਾਜ ਖੇਮ ਦੀ।

ਤੇ ਅਰਜ ਕੀਤੀ, ਮੈਨੂੰ ਫਾਟਕ ਦੇ ਲੇਖੇ ਨੰਬਰਦਾਰੀ ਦੇ ਕੰਮ ਖੂਹ ਦੇ ਪਾਣੀ ਦਾ ਹਿਸਾਬ ਤੇ ਸੂਬਾ ਵਰਿਆਮ ਸਿੰਘ ਜੀ ਨਾਲ ਰਹਿ ਕੇ ਕੰਮ ਕਰਨ ਦੇ ਤੇ ਬੈਲਾਂ ਦੀਆਂ ਰਕਮਾਂ ਦਾ ਵੇਰਵਾ ਆਦਿ ਦਾ ਕੰਮ ਬਹੁਤ ਰਹਿੰਦਾ ਏ। ਇਸ ਲਈ ਨਾਲੋ ਨਾਲ ਵਰਤਦੇ ਸਮੇਂ 'ਚੋਂ ਨੋਟ ਹੀ ਮਸਾਂ ਲਿਖ ਸਕਦਾ ਹਾਂ। ਸਤਿਗੁਰੂ ਜੀ ਬਚਨ ਕੀਤਾ, ਜੇ ਗੁਰੂ ਨੂੰ ਮਨਜ਼ੂਰ ਹੋਇਆ ਤਾਂ ਤੇਰੇ ਲਿਖੇ ਦੀ ਕਦਰ ਪਵੇਗੀ, ਤੂੰ ਕੰਮ ਕਰੀ ਜਾ।

ਇਸ ਸਮੇਂ ਸੂਬਾ ਵਰਿਆਮ ਸਿੰਘ ਜੀ ਸਭ ਪਿੰਡਾਂ ਦੇ ਮੁਖਤਾਰਾਂ ਉਪਰ ਫਿਰ ਕੇ ਨਜ਼ਰ ਰੱਖਣ ਵਾਲੇ ਸੀ ਸਤਿਗੁਰੂ ਜੀ ਵਲੋਂ। ਤੇ ਖੂਹਾਂ ਤੋਂ ਪਾਣੀ ਪਿਆਉਣ ਦਾ ਰਵਾਜ ਪਿੰਡਾਂ ਦਾ ਅੱਡੋ ਅੱਡ ਸੀ। ਕਿਤੇ ਤਾਂ ਪਸ਼ੂ ਪ੍ਰਤੀ ਪੈਸੇ ਲਗਦੇ ਸੀ, ਕਿਤੇ ਵਾਰੀ ਨਾਲ ਪਸ਼ੂ ਜੋੜਦੇ ਸੀ। ਪਰ ਪਾਣੀ ਸਿੱਖਾਂ ਨੂੰ ਖੂਹੀਆਂ ਵਿਚੋਂ ਕੱਢ ਕੇ ਹੀ ਹੱਥੀਂ ਲਿਆਉਣ ਦਾ ਹੁਕਮ ਸੀ ਪੀਣ ਲਈ। ਨਹੀਂ ਤੇ ਪਸੂਆਂ ਜੋਗਾ ਨਹੀਂ ਸੀ ਨਸਾਰੇ ਪੈਣ ਦੇਂਦੇ ਸਿੱਖ।

## ਨਾਮ ਸਿਮਰਨ ਕਰੋ

ਸਿੱਖ ਵਗਦੇ ਖੂਹਾਂ ਤੋਂ ਤੇ ਬਾਗੜੀਆਂ ਹੱਥੋਂ ਜਲ ਛਕਦੇ ਸੁਣ ਸਤਿਗੁਰੂ ਜੀ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਤੋਂ ਭਜਨ ਪੁਛ ਨੰਦ ਲਾਲ ਹਾਫਜ਼ਾਬਾਦ ਨੇ ੭੦ ਸਾਲ ਨਲਕੇ

ਦਾ ਜਲ ਨਾ ਛਕਿਆ ਸੀ। ਉਸ ਦੇ ਪੁੱਤਰਾਂ ਦੀਆਂ ਹੁਣ ਬੰਬਈ ਕੋਠੀਆਂ ਹਨ। ਸਾਨੂੰ ਸ਼ਰਮ ਆਉਣੀ ਚਾਹੀਦੀ ਏ ਕੂਕੇ ਕਹਾਉਂਦੇ ਹਾਂ। ਇਕ ਸਿੱਖ ਅਰਜ ਕੀਤੀ ਹੁਣ ਅਗੋਂ ਭਰ ਸਰਵਰ ਏ। ਤਾਂ ਸਤਿਗੁਰੂ ਜੀ ਬਚਨ ਕੀਤਾ, ਫਰੀਦਕੋਟੀ ਰਾਜੇ ਦੇ ਭਾਈ ੨੦੦ ਮੁਰੱਬੀਾਂ ਮੁਲਤਾਨ ਦੇ ਜ਼ਿਲੇ ਬੂਰੇ ਵਾਲੇ ਕੋਲ ਜਾ ਲਿਆ ਤੇ ਮੈਨੂੰ ਵੀ ਕਹਵੇ। ਮੈਂ ਕਿਹਾ ਤੈਨੂੰ ਕੀ ਪਤਾ ਏ ਮੈਂ ਸਭ ਕੁਝ ਜਾਣਦਾ ਹਾਂ। ਤਾਂ ਹੀ ਹਿਸਾਰ ਵਲ ਆ ਮੁਰੱਬੇ ਲਏ ਹਨ। ਉਸ ਨੂੰ ਕੱਛ ਭੀ ਨਾ ਆਉਣ ਵੇਲੇ ਫੜਨੀ ਮਿਲੀ। ਤੇ ਮੈਂ ਕੂਕਿਆਂ ਸਮੇਤ ਕਿਤਨਾ ਸੁਖੀ ਰਿਹਾ ਹਾਂ। ਹੁਣ ਜੋ ਤਰਸ ਚਾਹੁੰਦਾ ਹੈ, ਉਹ ਭਜਨ ਨਾਮ ਸਿਮਰਨ ਦਾ ਘੰਟਾ ਨੇਮ ਨਾ ਖੁੰਝਾਏ। ਤੇ ਕਿਸੇ ਵਸਤ ਤੇ ਚਿਤ ਨਾ ਡੁਲਾਏ, ਰਾਮ ਰੱਖਿਆ ਕਰੇਗਾ। ਵੇਖੋ ਚੁਚਾਲ ਕੋਠੀ ਵਿਚਲਾ ਦਾਰੂ ਸਿੱਕਾ ਸਾਡਾ ਸਭ ਵਰਖਾ ਨਾਲ ਸਿਲ੍ਹ ਗਿਆ ਸੀ। ਜੇ ਤੁਰਕ ਅਮਰਾਸਰ ਤੇ ਰਾਣੀ ਇਕੱਠੇ ਹੋਏ ਸਾਡੇ ਤੇ ਚੜ੍ਹ ਆਉਂਦੇ ਤਾਂ ਅਸੀਂ ਰੋਕ ਨਾ ਸਕਦੇ। ਪਰ ਜੋ ਭਜਨ ਬਾਣੀ ਤੇ ਸੰਤੋਖ ਹੱਕ ਦਾ ਆਸਰਾ ਸੀ, ਉਸ ਏਧਰ ਕਿਸੇ ਨੂੰ ਝਾਕਣ ਨਾ ਦਿੱਤਾ ਸੀ।

## ਰਾਗ ਸਭਾ

ਸਤਿਗੁਰੂ ਜੀ ੧੧ ਹਾੜ੍ਹ ਪਾਠੀ ਸੁੰਦਰ ਸਿੰਘ ਜੀ ਫਰੀਦ, ਹਰਨਾਮ ਸਿੰਘ ਬਲ੍ਹੜ੍ਹਕੇ ਰਾਗੀ, ਤਾਰਾ ਸਿੰਘ ਧੂੰਨੀ ਦਾ, ਸਾਧੂ ਸਿੰਘ ਮੇਰਾ ਪੁੱਤਰ, ਹਿੰਦੂ ਚੱਕ ਦਾ, ਬਲੀ ਸਿੰਘ ਕੰਬੋ ਗੁਰਾਇਵਾਲੇ ਦਾ ਤੇ ਧੂਪੀਏ ਵੀ ਸ਼ਿਮਲੇ ਭੇਜੇ। ੧੨ ਨੂੰ ਆਪ ਭੀ ਸਮੇਤ ਸੰਤ ਰਤਨ ਸਿੰਘ ਜੀ ਗਿਆਨਾ ਸਿੰਘ ਜੀ ਭਾਈ ਵਜ਼ੀਰ ਸਿੰਘ ਜੀ ਤੇ ਵਡੇ ਬਾਬਾ ਜੀ ਨੇ ਦਰਸ਼ਨ ਦਿੱਤੇ। ਛੋਟੇ ਬਾਬਾ ਜੀ ਤੇ ਸੰਤ ਮੁਹਕਮ ਸਿੰਘ ਜੀ ਬਾਅਦ ਪੁਜ ਗਏ। ਸੰਗਤ ਵਲੋਂ ਅਖੰਡ ਪਾਠ ਸੀ। ਸੰਤ ਅਮਰ ਸਿੰਘ ਜੀ ਦੇ ਪ੍ਰਬੰਧ ਵਿਚ ਮਾਈਥ ਕੋਠੀ ੧੩ ਨੂੰ ਭੋਗ ਪਿਆ, ਤੇ ਰਾਗ ਸਭਾ ਗਵਰਨਰ ਦੀ ਕੋਠੀ ਹੋਈ। ਟਿਕਟ ੧੦ ਤੋਂ ੩੦ ਰੁਪਏ ਤਕ ਸੀ। ਪੰਡਿਤ ਓਂਕਾਰ ਨਾਥ ਜੀ ਆਪਣੇ ਸਾਜੀਆਂ ਸਮੇਤ ਰਾਗ ਕੀਤਾ। ਤਬਲੇ ਵਾਲੇ ਬਨਾਰਸ ਦੇ ਅਨੋਖੇ ਲਾਲ ਸੀ। ਇਹ ਉੱਚ ਕੋਟੀ ਦੇ ਸੀ। ਭਾਵੇਂ ਹੋਰ ਭੀ ਕਈਆਂ ਰਾਗ ਕੀਤਾ, ਰਾਗੀ ਰਾਗ ਰੂਪ ਹੀ ਹੋ ਜਾਂਦੇ ਸੀ ਤੇ ਬੜੀ ਹੱਥਾਂ ਨਾਲ ਆਵਾਜ਼ ਐਸੀ ਕਰਦੇ ਮੁਖ ਦਾ ਬੋਲ ਹੀ ਜਾਪਦਾ ਸੀ।

ਦਿੱਲੀਓਂ ਚੁਚਾਲ ਆਏ, ਸਤਿਗੁਰੂ ਜੀ ਸਮੇਤ ਸਭ ਸਿੱਖਾਂ ਦੇ।

## ਜਗਮਲੇਰੇ ਵਿਚ

ਸਤਿਗੁਰੂ ਜੀ ਸਵੇਰੇ ਹੀ ਸੰਤਾ ਦੇ ਡੇਰੇ ਜਗਮਲੇਰੇ ਦਰਸ਼ਨ ਦਿੱਤੇ। ਤੇ ਕਿਹਾ, ਖਿਚ ਲਗਦੀ ਸੀ। ਤਾਂ ਸੰਤਾ ਦੱਸਿਆ ਕੀੜੀ ਮਸਤਾਨੀ ਗੁਜਰਾਂਵਾਲੇ ਦੀ ਮਦਰਾਸੋਂ ਰਾਤ ਹੀ

ਆਪ ਦੇ ਦਰਸ਼ਨ ਨੂੰ ਆਈ ਹੈ। ਏਤਨੇ ਨੂੰ ਉਹ ਭੀ ਆਇ ਚਰਨੀਂ ਲਗੀ। ਚੁਪ ਹੀ ਰਹਿੰਦੀ ਸੀ। ਪਰ ਨੇਤਰ ਨਾ ਝਮਕਦੀ। ਸਤਿਗੁਰੂ ਜੀ ਵਲ ਦੇਖਦੀ। ਸੰਤ ਤੇਜਾ ਸਿੰਘ ਜੀ ਨੂੰ ਜਫੀ ਵਿਚ ਲੈ ਸਤਿਗੁਰੂ ਜੀ ਬਚਨ ਕੀਤਾ, ਮੁਕਰਿਆ ਨਾ ਕਰੋ। ਆਪ ਤੇ ਬੜੀ ਕਰਤੇ ਦੀ ਕਿਰਪਾ ਹੈ। ਸੰਤ ਗੁਲਾਬ ਸਿੰਘ ਜੀ ਮਸਤ ਦੇ ਘਰ ਦਰਸ਼ਨ ਦਿੱਤੇ। ਸੰਤ ਜੀ ਉਠ ਚਰਨੀਂ ਲਗੇ। ਸਤਿਗੁਰੂ ਜੀ ਬਚਨ ਕੀਤਾ, ਹੁਣ ਅਗੋਂ ਤੇ ਇਹੋ ਜਿਹੇ ਹੋਣੇ ਹੀ ਰਹਿ ਗਏ ਹਨ। ਇਹ ਮਹਾ ਮਸਤਾਨਾ ਮੈਂ ਦੇਖਿਆ ਹੈ। ਸੰਤ ਗੁਲਾਬ ਸਿੰਘ ਜੀ ਅੱਠੀਂ ਪਹਿਰੀਂ ਭੋਰਾ ਦੋ ਅੰਨ ਤੇ ਜਲ ਦੋ ਘੁਟਾਂ ਛਕਦੇ ਹਨ। ਮੰਜਾ ਕੋਠੇ ਤੇ ਨਹੀਂ ਕਰਦੇ, ਜੰਗਲ ਕਦੀ ਨਹੀਂ ਜਾਂਦੇ। ਸਤਿਗੁਰੂ ਜੀ ਇਨ੍ਹਾਂ ਦੇ ਜੀਆਂ ਦੀ ਸਭ ਸੁਰਤ ਰਖਦੇ ਹਨ, ਪਰ ਜੀਅ ਸੰਤੋਖੀ ਹਨ। ਕਹਿੰਦੇ ਹਨ ਗੁਰੂ ਘਰ ਭੇਟਾ ਦੇਣ ਦਾ ਥਾਂ ਹੈ। ਜਿਥੋਂ ਅਨੇਕ ਜੀਅ ਆ ਉਦਰ ਪੂਰਨਾ ਕਰਦੇ ਹਨ।

ਜੋ ਵੈਸਾਖ ਤੋਂ ਸਤਿਗੁਰੂ ਜੀ ਅਰਥਾਂ ਸਮੇਤ ਪਾਠ ਰਖਿਆ ਹੋਇਆ ਕੋਠੀ, ਸਮੇਤ ਦੋਨਾਂ ਬਾਬਿਆਂ ਜਦ ਸਮਾਂ ਮਿਲਦਾ ਸਹਿਜ ਨਾਲ ਕਰਦੇ। ਪਾਠ ਸਮੇਂ ਬਚਨ ਕੀਤੋ ਨੇ, ਜੋ ਵੱਟਾਂ ਦਾ ਫੈਸਲਾ ਹੁਣ ਤੁਰਿਆ ਹੈ, ਇਹ ਤਦ ਤੋਂ ਚਾਲੂ ਹੋਇਆ ਹੈ ਜਦ ਤੋਂ ਝੂਠੇ ਬਹੁਤ ਹੋ ਗਏ ਹਨ। ਜੇ ਇਹ ਗੱਲ ਮੁਢੋਂ ਹੁੰਦੀ ਤਾਂ ਪ੍ਰਹਿਲਾਦ ਨੂੰ ਸੰਤ ਕਿਸ ਕਹਿਣਾ ਸੀ ?

## ਜਾਓ ਜਿਧਰ ਚਾਹੋ

ਜੋ ਸਿੱਖ ਕਈ ਵਾਰੀ ਰਿਆਇਤ ਕੀਤਿਆਂ, ਸਮਝਾਇਆਂ ਭੀ ਨਾ ਮੰਦੀ ਆਦਤ ਤੋਂ ਮੁੜਦਾ, ਸਤਿਗੁਰੂ ਜੀ ਰਕਮ ਦੇ ਖਰੀਦੀ ਜ਼ਮੀਨ ਦੀ ਤੁਰਤ ਕੱਢ ਦਿੰਦੇ। ਲਾਗਰਾਂ ਦੇ ਸਿੱਖ ਤਸੀਲਦਾਰ ਅਗੇ ਸਰਸੇ ਜਾ ਬੋਲੇ। ਕਿ ਸਾਡੇ ਤੇ ਸਰਕਾਰ ਵਾਂਗੂੰ ਤੱਦੀ ਕਰਦੇ ਹਨ। ਸਰਕਾਰ ਤਾਂ ਤੁਸੀਂ ਹੋ। ਉਸ ਉੱਤਰ ਦਿੱਤਾ, ਤੁਸੀਂ ਕੂਕੇ ਨਹੀਂ ਹੋਣੇ, ਜਿਮੀਂ ਦੇ ਲਾਲਚ ਨੂੰ ਕੱਛਾਂ ਪਾ ਆਏ ਹੋ। ਕੂਕੇ ਤੇ ਰੁਸੇ ਗੁਸੇ ਹੋਏ ਗੁਰੂ ਜੀ ਦੇ ਖਿਲਾਫ ਕਦੀ ਨਹੀਂ ਬੋਲਦੇ। ਤੁਸੀਂ ਸ਼ੇਖੂਪੁਰੀਆਂ ਜੱਟਾਂ ਵਿਚ ਜਾ ਵਸੋ, ਚੰਗੇ ਰਹੋਗੇ। ਸਤਿਗੁਰੂ ਜੀ ਸੁਣ ਤੁਰਤ ਉਨ੍ਹਾਂ ਦੀ ਰਕਮ ਮੋੜੀ ਤੇ ਕਿਹਾ ਜਾਓ ਜਿਧਰ ਚਾਹੋ। ਸਿਰਫ ਕਾਲਾ ਸਿੰਘ ਹੀ ਓਹਨਾਂ ਵਿਚੋਂ ਰਖਿਆ। ਜੋ ਹੁਣ ਜਗਮਲੇਰੇ ਵਾਲੀ ਵੇਚ ਥੋਬਰੀ ਜ਼ਮੀਨ ਖਰੀਦ ਰਹਿੰਦਾ ਹੈ ਤੇ ਕਹਿੰਦਾ ਏ ਮੈਂ ਮਾਲਕੀ ਭੀ ਵਧਾ ਲਈ ਏ ਤੇ ਕੁਲ ਭੀ ਉਪਾਧੀਆਂ ਤੋਂ ਬਚਾ ਲਈ ਏ ਨਾਮਧਾਰੀਆ ਹੋਣ ਕਰਕੇ। ਜਿਹੜੇ ਸੁਖ ਸੁਤੇ ਹੀ ਹੋ ਜਾਂਦੇ ਹਨ ਮਾਸ ਸ਼ਰਾਬ, ਉਪਾਧੀ ਬਰਬਾਦੀ ਤੋਂ ਬਚਾਂਦੇ ਹਨ, ਉਨ੍ਹਾਂ ਦਾ ਕੋਈ ਮੁੱਲ ਨਹੀਂ। ਜੇ ਭਜਨ ਬਾਣੀ ਸਤ ਸੰਤੋਖ, ਸੇਵਾ ਇਸ਼ਨਾਨ ਹੋਣ ਤਾਂ ਕੀ ਕਹਿਣਾ ਹੋਇਆ। ਬਦੀਆਂ ਤੋਂ ਨਾ ਮੁੜਦੇ ਜਾਣ ਜਿਨ੍ਹਾਂ ਸਿੱਖਾਂ ਨੂੰ ਸਤਿਗੁਰੂ ਜੀ ਆਪਣੇ ਖਰੀਦੇ ਤੇ ਵਸਾਏ ਪਿੰਡਾਂ ਤੋਂ ਕੱਢ ਦੇਂਦੇ, ਜੇ ਉਹ ਨੇੜੇ ਕਿਸੇ ਪਿੰਡ ਟਿਕਦੇ ਤਾਂ ਸਤਿਗੁਰੂ ਜੀ ਹਾਕਮਾਂ ਨੂੰ ਕਹਿੰਦੇ, ਇਹੋ ਜਿਹੇ ਤੁਹਾਨੂੰ ਸਾਨੂੰ ਦੁਖੀ ਹੀ ਕਰਨਗੇ। ਦੂਰ ਕੱਢੋ ਅਜਿਹੇ।

ਜੋ ਸਿੱਖ ਬਾਗੜੀਆਂ ਤੋਂ ਜ਼ਮੀਨ ਜਾ ਲੈ ਵਾਹੁਣ ਪੈਂਦੇ ਸਤਿਗੁਰੂ ਜੀ ਕਹਿੰਦੇ, ਜੇ ਹਿੱਸਾ ਨਾ ਦਿਓਗੇ ਤਾਂ ਭੀ ਜੇ ਕਬਜ਼ਾ ਕਲ ਨੂੰ ਨਾ ਛੱਡੋਗੇ ਤਾਂ ਭੀ ਸਾਡੀ ਬਦਨਾਮੀ ਹੋਵੇਗੀ। ਤੁਸੀਂ ਆਪਣੇ ਪਿੰਡਾਂ ਵਿਚ ਹੀ ਨੇਕ ਨੀਤੀ ਨਾਲ ਵਰਤੋ। ਘਰ ਦੀ ਅੱਧੀ ਹੀ ਚੰਗੀ ਹੁੰਦੀ ਏ। ਸਰਕਾਰੋਂ ਤਕਾਵੀ ਦੇਣ ਆਏ ਹਾਕਮ, ਸਤਿਗੁਰੂ ਜੀ ਕਿਹਾ, ਸਿੱਖੋ, ਸਬਰ ਨਾਲ ਦਿਨ ਕੱਟ ਲਵੋ। ਸਰਕਾਰੀ ਕਰਜ਼ਾ ਕਵੇਲੇ ਔਖਾ ਕਰਦਾ ਏ।

## ਧਰਮ ਦੀ ਖਾਤਰ

ਸੂਬਾ ਮਹਿਤਾਬ ਸਿੰਘ ਜੀ ਜੋ ਰਾਮਪੁਰ ਜ਼ਿਲਾ ਗੁਜਰਾਂਵਾਲੇ ਦੇ ਰਾਮਗੜ੍ਹੀਏ ਸੀ ਤੇ ਰਾਵਲਪਿੰਡੀ ਦੇ ਸੂਬੇ ਸੀ, ਨੇ ਸਤਿਗੁਰੂ ਜੀ ਨੂੰ ਵੇਖੀ ਵਾਰਤਾ ਸੁਣਾਈ ਕਿ ਇਕ ਮੁਸਲਮਾਨੀ ਬੜੀ ਸੂਰਤਵੰਦ ਸੀ। ਉਸ ਨੇ ਕਿਸੇ ਹਿੰਦੂ ਸਿੱਖ ਨੂੰ ਨਾ ਕਬੂਲਿਆਂ ਤਾਂ ਅੱਗ ਵਿਚ ਪਾ ਕੇ ਸਿੱਖਾਂ ਸਾੜ ਦਿੱਤੀ। ਉਸ ਕਲਮਾ ਪੜ੍ਹਦੀ ਸੜਦੀ ਦੇ ਬੁਲ੍ਹ ਕੁਲ ਨੇ ਹਿਲਦੇ ਵੇਖੇ ਸੀ। ਸਤਿਗੁਰੂ ਜੀ ਬਚਨ ਕੀਤਾ, ਇਕ ਹਿੰਦੂਆਂ ਦੀ ਬੀਬੀ ਮੁਸਲਮਾਨ ਹੋਣਾ ਨਾ ਮੰਨੇ। ਤੁਰਕਾਂ ਕਿਹਾ, ਤਲਵਾਰ ਨਾਲ ਮਾਰ ਦੇਂਦੇ ਹਾਂ। ਉਸ ਲੰਮੀ ਪੈ ਕਿਹਾ, ਮਾਰੋ ਤਲਵਾਰ, ਏਤਨੇ ਨੂੰ ਇਕ ਤਰਸਵਾਨ ਮੋਮਨ ਆਇਆ ਤੇ ਉਸ ਕਿਹਾ, ਇਹ ਮੇਰੀ ਧੀ ਹੈ ਸਤਿ ਧਰਮ ਵਾਲੀ ਤੇ ਅੰਮ੍ਰਿਤਸਰ ਉਸ ਨੂੰ ਪੁਚਾਇਆ। ਮੈਂ ਉਸ ਨੂੰ ਜੰਮੂ ਜਾ ਵੇਖ ਮਿਲ ਕਿਹਾ, ਬੀਬੀ ਤੂੰ ਧੰਨ ਹੈਂ, ਤੇਰੇ ਜਿਹੀਆਂ ਸਤੀਆਂ ਕਈਆਂ ਨੇ ਪੁਰਾਣੀ ਸਤੀਆਂ ਦੀ ਪ੍ਰਥਾ ਨੂੰ ਸੁਰਜੀਤ ਕਰ ਵਖਾਇਆ ਹੈ। ਸਤਿਗੁਰੂ ਜੀ ਬਚਨ ਕੀਤਾ ਜਿਨ੍ਹਾਂ ਨੇ ਆਪਣੇ ਤੇ ਤੇਲ ਪਾ ਕੇ ਜਾਂ ਪਤੀਆਂ ਨੂੰ ਕਹਿ ਜਾਨ ਦੇ ਦਿੱਤੀ ਹੈ, ਤੇ ਜਾਨ ਤੇ ਖੇਡ ਗਈਆਂ ਹਨ, ਖੂਹਾਂ ਦਰਿਆਵਾਂ ਵਿਚ ਛਾਲਾਂ ਮਾਰ ਸੋ ਸਭ ਸਤੀਆਂ ਹੀ ਹਨ। ਜਿਨ੍ਹਾਂ ਨੇ ਹੱਥੀਂ ਧਰਮ ਪਾਰੋਂ ਟੱਬਰ ਮਾਰੇ ਹਨ, ਸੋ ਮਰਦ ਭੀ ਧਰਮੀ ਹੋ ਨਿਭੇ ਹਨ। ਧਰਮ ਦੀ ਖਾਤਰ ਜੋ ਕੁਝ ਕਿਸੇ ਕੀਤਾ ਏ, ਸੋ ਧਰਮ ਹੀ ਹੈ। ਮਜ਼ਹਬ ਦਾ ਕੋਈ ਸਵਾਲ ਨਹੀਂ। ਧਰਮ ਦਾ ਦਿਲ ਨਾਲ ਸੰਬੰਧ ਹੈ, ਸਰੀਰ ਨਾਲ ਨਹੀਂ।

## ਗੁਰੂ ਦੇ ਪ੍ਰਤਾਪ ਕਰਕੇ

ਸਤਿਗੁਰੂ ਜੀ ਨੇ ਦਿੱਲੀਓਂ ਕਾਰ ਤੇ ਜਿੰਨੇ ਆ ਸਕੇ ਅੰਬ ਆਂਦੇ ਤੇ ਜੋ ਪਾਠ ਅਰਥਾਂ

* ਇਹ ਸੂਬਾ ਮਹਿਤਾਬ ਸਿੰਘ ਜੀ ਬੜੇ ਅੰਦਰ ਬਾਹਰ ਦੇ ਸਵੱਛ ਸੀ। ਗੜਵਾ ਦੋ ਵਾਰ ਜੰਗਲ ਗਏ, ਓਥੇ ਹੀ ਕੌਲੀ ਵਿਚ ਜਲ ਰਖ ਕੱਖਾਂ ਨਾਲ ਕੂਚਦੇ ਸੀ। ਕਿੰਗ ਨਾਲ ਸ਼ਬਦ ਵੀ ਬੜੇ ਰਸ ਵਿਚ ਪੈ ਪੜ੍ਹਦੇ ਸੀ। ਮੇਰੇ ਪਿੰਡ ਬਹੁਤ ਚਿਰ ਰਹੇ ਸੀ ਇਹ ਕਈ ਕਈ ਵਾਰੀ।

ਸਮੇਤ ਕਰਨਾ ਰਖਿਆ ਸੀ, ਉਸ ਦਾ ਭੋਗ ੮ ਸਉਣ ਚੁਚਾਲ ਕੋਠੀ ਪਾਇਆ। ਦਵਾਲੇ ਦੇ ਨਗਰਾਂ ਤੋਂ ਬਹੁਤ ਸੰਗਤ ਆਈ। ਕੜਾਹ ਪ੍ਰਸ਼ਾਦਿ ਬਹੁਤ ਵਰਤਿਆ, ਅੰਬ ਭੀ ਵਰਤਾਏ। ਇਸ ਸਾਲ ਵਰਖਾ ਪਰ ਨਾਲੋਂ ਪਹਿਲਾਂ ਹੋਈ ਤੇ ਨਹਿਰਾਂ ਵੀ ਪਹਿਲਾਂ ਚਲੀਆਂ। ਸਤਿਗੁਰੂ ਜੀ ਸਭ ਸਿੱਖਾਂ ਨੂੰ ਸਭ ਨਗਰੀਂ ਜਾ ਉੱਦਮ ਤੇ ਮਦਦ ਦੇ ਆਹਰੇ ਲਾਇਆ। ਨਾਲੀ ਭੀ ਪਰ ਨਾਲੋਂ ਪਹਿਲਾਂ ਹੀ ਹੜ੍ਹ ਆਈ। ਸਿੱਖ ਹਲ ਵਾਹੁੰਦੇ ਵਿਹਾਰ ਕਰਦੇ ਘੰਟਾ ਨਾਮ ਸਿਮਰਨ ਦਾ ਜ਼ਰੂਰ ਖੇਤਾਂ ਵਿਚ ਹੀ ਬੈਠ ਵਿਹਾਰ ਛਡ ਕਰਦੇ। ਬਾਗੜੀ ਲੋਕ ਰਾਹਾਂ ਤੇ ਨਗਰਾਂ ਵਿਚੋਂ ਲੰਘਦੇ ਜਿਥੋਂ ਅਗੇ ਝਕਦੇ ਸੀ, ਹੁਣ ਲੋੜ ਲਗੀ ਨੂੰ ਪ੍ਰਸ਼ਾਦਿ ਭੀ ਛਕਦੇ ਤੇ ਤੱਕਦੇ ਭਜਨ ਬਾਣੀ ਕਰਦਿਆਂ ਤਾਂ ਕਹਿੰਦੇ, ਇਸ ਗੁਰੂ ਦੇ ਪ੍ਰਤਾਪ ਤੇ ਸਿੱਖਾਂ ਦੇ ਏਹਰ ਆਉਣ ਕਰ ਅਸੀਂ ਭੀ ਸੁਖੀ ਕਈ ਤਰਫਾਂ ਤੋਂ ਹੋ ਗਏ ਹਾਂ। ਰੱਜ ਖਾਣ ਤੇ ਬੇਫਿਕਰ ਦਿਨੇ ਰਾਤ ਘੱਗਰ ਦੇ ਲਾਗੇ ਦੇ ਨਗਰਾਂ ਵਿਚੋਂ ਲੰਘਣ ਲਗੇ ਹਾਂ, ਨਹੀਂ ਤੇ ਔੜਾਂ ਗਰਮੀਆਂ ਦੀ ਬਹਾਰੇ ਅਸੀਂ ਘਰਾਂ ਨੂੰ ਤਾਲੇ ਲਾ ਅਗੇ ਮੋੜ੍ਹੇ ਦੇ ਦੂਰ ਨਹਿਰਾਂ ਖੂਹਾਂ ਦੀਆਂ ਵਾਹੀਆਂ ਵਾਲੀ ਥਾਈਂ ਤੁਰ ਜਾਂਦੇ ਸਾਂ। ਸਾਰਾ ਸਉਣ ਹੀ ਠੰਢ ਰਹੀ ਇਸ ਸਾਲ।

## ਦੇਵੀ ਲਾਲ ਚੋਟਾਲਾ

ਸਤਿਗੁਰੂ ਜੀ ੧੦ ਸਉਣ ਆਪਣੇ ਸਭ ਨਗਰਾਂ ਦੇ ਸਿੱਖਾਂ ਨੂੰ ਸੱਦ ਸਮਝਾਇਆ ਕਿ ਹੋਸ਼ ਰਖੋ। ਬਾਗੜੀ ਲੋਕ ਪਟਵਾਰੀਆਂ ਨਾਲ ਮਿਲ ਤੁਹਾਡੇ ਪਿੰਡਾਂ ਵਿਚ ਮਾਮਲਾ ਨਾ ਉਗਰਾਹੁਣ। ਤੁਸੀਂ ਆਪ ਹੀ ਤਸੀਲੇ ਜਾ ਕਹੋ ਅਸੀਂ ਤੁਰਤ ਤਾਰਾਂਗੇ। ਕਈ ਪਿੰਡੀਂ ਐਸਾ ਕਰਨ ਪਏ ਸੀ ਪਟਵਾਰੀ ਤੇ ਬਾਗੜੀ। ਸਿੱਖਾਂ ਨੇ ਉੱਦਮ ਕਰ ਸਭ ਨਗਰਾਂ ਦੀ ਢਾਲਬਾਸ਼ ਮਾਮਲੇ ਦੀ ਲੈ ਉਗਰਾਹੀ ਤੇ ਤਾਰੀ। ਇਹ ਭੀ ਗੱਲ ਸੁਣੀ ਸੀ ਸਤਿਗੁਰੂ ਜੀ ਕਿ ਦੇਵੀ ਲਾਲ ਚੋਟਾਲੇ ਦਾ ਤਸੀਲੇ ਸਰਸੇ ਤੇ ਹਿਸਾਰ ਪਟਵਾਰੀਆਂ ਤੇ ਹਾਕਮਾਂ ਨੂੰ ਕਹਿੰਦਾ ਏ ਹੋਸ਼ ਰਖੋ ਸਿੱਖਾਂ ਦੀ ਚੌਧਰ ਨਾ ਤੁਹਾਡੇ ਹਿੰਦੂਆਂ ਤੇ ਚੜ੍ਹ ਜਾਵੇ। ਮੈਂ ਮੁਸਲਮਾਨਾਂ ਨੂੰ ਭੀ ਮਦਦ ਦੇਣ ਦੀ ਜ਼ਬਾਨ ਦਿੱਤੀ ਸੀ। ਪਰ ਉਹ ਤੇ ਏਧਰੋਂ ਚਲੇ ਹੀ ਗਏ ਹਨ। ਉਨ੍ਹਾਂ ਦੀ ਮਦਦ ਤੇ ਬੇ-ਧਰਮੀ ਸੀ ਤੇ ਛਪ ਕੇ ਕਰਨੀ ਸੀ। ਤੁਸੀਂ ਤਕੜੇ ਰਹਿਣਾ, ਮੈਂ ਹੁਣ ਤੁਹਾਡੇ ਨਾਲ ਨੰਗਾ ਹੋ ਕੇ ਮਦਦ ਕਰਾਂਗਾ। ਜੇ ਸਿੱਖਾਂ ਦੇ ਦਬਾਉਂ ਬਚੇ ਰਹੀਏ।

## ਮੈਂਤਾਂ ਵਾਲੀ

ਸਤਿਗੁਰੂ ਜੀ ਬਚਨ ਕੀਤਾ, ਜਿਨ੍ਹਾਂ ਕੰਬੋਆਂ ਸਿੱਖਾਂ ਦੀ ਪਾਰੋਂ ਜਿਨ੍ਹਾਂ ਨੂੰ ਮਿਹਣੇ ਸਰਦਾਰਾਂ ਮਾਰੇ ਕਿ ਜਿਸ ਦੇ ਕਹੇ ਵੋਟ ਦੇਂਦੇ ਹੋ, ਉਸ ਨੂੰ ਕਹੋ ਕਿ ਜ਼ਮੀਨ ਵੀ ਲੈ ਦੇਵੇ। 'ਤਿੰਨ

ਪਿਛੇ ਹੋਰ ਖਾਏ ਘਨੇਰੀ।' ਵਾਕ ਗੁਰੂ ਨੇ ਸਫਲਾ ਕੀਤਾ ਹੈ। ਮੇਰਾ ਜੀ ਕਰਦਾ ਹੈ ਓਸ ਪਿੰਡ ਮੀਖੂਵਾਲੀ ਅਹਿਲੀ ਦਾ ਨਾਮ ਸੰਤਾਂ ਵਾਲੀ ਰਖਾਂ। ਮੈਂ ਵੇਖਿਆ ਹੈ ਕੰਗਣ ਪੁਰ ਵੀ ਕੰਬੋਆਂ ਸਿੱਖਾਂ ਨੇ ਇਕੱਠੀ ਵਾਹੀ ਕਰ ਦਾਣੇ ਵੰਡ ਲਏ ਹਨ। ਸੰਤਾਂ ਵਾਲੀ ਕਾਗਤੀ ਦਰਖਾਸਤ ਦੇ ਕਰਾ ਲਵੋ, ਕੰਬੋਆਂ ਨੂੰ ਕਿਹਾ। ਤੇ ਹੁਣ ਤੋਂ ਸਭ ਉਸ ਨਗਰ ਦਾ ਨਾਮ ਸੰਤਾਂ ਵਾਲੀ ਕਹੋ। ਸਿੱਖਾਂ ਸਤਿਬਚਨ ਕੀਤਾ।

## ਬੀਬੀ ਰਾਜ਼ੀ ਹੋਈ

ਹਿਸਾਰੋਂ ਨੌਰੰਗ ਸਿੰਘ ਡਿਪਟੀ ਆਇਆ ਤੇ ਰਾਣੀਆਂ ਤੋਂ ਨਾਲ ਥਾਣੇਦਾਰ ਤੇ ਕੁਝ ਸਿਪਾਹੀ ਵੀ ਆਏ। ਉਸ ਅਰਜ ਕਰਕੇ ੧੦੦/- ਰੁਪਿਆ ਮੱਥਾ ਟੇਕਿਆ ਤੇ ਭਜਨ ਮੰਗਿਆ। ਸਤਿਗੁਰੂ ਜੀ ਸੰਤ ਗਿਆਨਾ ਸਿੰਘ ਜੀ ਪਾਸੋਂ ਭਜਨ ਦਿਵਾਇਆ। ਇਸ ਸਰਦਾਰ ਦੇ ਘਰੋਂ ਲਾ-ਦਵਾ ਹੋਈ ਦੇਖ ਸਰਦਾਰ ਅਨੂਪ ਸਿੰਘ ਜੀ ਰਾਜੇ ਜੰਗਾਂ ਵਾਲਿਆਂ ਕਿਹਾ ਸੀ ਤੂੰ ਮੇਰੇ ਸਤਿਗੁਰਾਂ ਤੇ ਸ਼ਰਧਾ ਧਾਰ ਇਹ ਰਾਜ਼ੀ ਹੋ ਜਾਵੇਗੀ। ਨੌਰੰਗ ਸਿੰਘ ਕਿਹਾ, ਤੂੰ ਹੀ ਹੁਣ ਅਰਦਾਸਾ ਕਰ। ਸ. ਅਨੂਪ ਸਿੰਘ ਜੀ ਅਰਦਾਸ ਕੀਤੀ, ਬੀਬੀ ਰਾਂਜ਼ੀ ਹੋਈ। ਨੌਰੰਗ ਸਿੰਘ ਜੀ ਕਿਹਾ, ਉਹ ਫੇਰ ਬੱਚਿਆਂ ਸਮੇਤ ਆਵੇਗੀ। ਫੋਟੋ ਸਤਿਗੁਰਾਂ ਦੀ ਸ. ਅਨੂਪ ਸਿੰਘ ਜੀ ਤੋਂ ਲੈ ਧਿਆਨ ਧਰ ਹਰ ਰੋਜ਼ ਭਜਨ ਕਰਦੀ ਹੈ ਚਾਰ ਅੱਖਰਾ।

ਥਾਣੇਦਾਰ ਰਾਣੀਆਂ ਵਾਲੇ ਕਿਹਾ, ਉਪਰੋਂ ਹੁਕਮ ਆਇਆ ਹੈ ਸਿੱਖ ਆਪ ਦੇ ਫ਼ੌਜੀ ਪਰੇਟ ਸਿੱਖਣ। ਲੋੜ ਸਮੇਂ ਕੰਮ ਆਵੇਗੀ। ਸਤਿਗੁਰੂ ਜੀ ਉੱਤਰ ਦਿੱਤਾ ਸਿੱਖ ਆਵੇ ਸਿਖਾਉਣ ਵਾਲਾ ਤੇ ਜਿੱਥੇ ਜਾਣ ਨਾਮਧਾਰੀ ਇਕੱਠੇ ਜਾਣ। ਕਿਉਂਕਿ ਇਹ ਆਪਣੇ ਹੱਥ ਦਾ ਤੇ ਖੂਹ ਦਾ ਜਲ ਛੱਕਦੇ ਹਨ। ਤੇ ਹੁਣ ਆਪਣਾ ਰਾਜ ਹੈ ਫ਼ੌਜੀ ਪਰੇਡ ਲਈ ਤੇ ਸਿੱਖ ਅਜ਼ਾਦੀ ਦੀ ਰੱਖਿਆ ਲਈ ਸਭ ਤਿਆਰ ਰਹਿਣਗੇ ਜੋ ਸਭ ਦਾ ਫਰਜ਼ ਹੈ।

## ਸਾਡਾ ਧਰਮ

ਸਤਿਗੁਰੂ ਜੀ ਪਿਛੇ ਜਿਹੇ ਇਕ ਸਿੱਖ ਨੂੰ ਬਾਣੀਆਂ ਦੀ ਬਿਨ ਪੁਛੇ ਬੱਕਰੀ ਚੋ ਲੈਣ ਤੇ ਤਾੜਨਾ ਕਰ ਉਨ੍ਹਾਂ ਤੋਂ ਪਿਛਲੀ ਭੁਲ ਮੰਨ ਮਾਫ਼ੀ ਮੰਗਵਾਈ ਤੇ ਦੁੱਧ ਦਾ ਮੁੱਲ ਦਿਵਾਇਆ। ਇਕ ਸਿੱਖ ਨੂੰ ਤੁਰਕਾਂ ਦੀ ਕੁੜੀ ਨੂੰ ਮਖੌਲ ਕਰਨ ਤੋਂ ਸਖਤ ਤਾੜਨਾ ਕਰ ਮਾਫੀ ਮੰਗਵਾ ਅਗੋਂ ਕੰਨਾਂ ਨੂੰ ਹੱਥ ਲਵਾਇਆ ਤੇ ਸਿੱਖਾਂ ਨੂੰ ਕਿਹਾ, ਭਾਵੇਂ ਨੁਕਸਾਨ ਕਰਨ, ਤੀਵੀਂ ਨੂੰ ਕਦੀ ਕੋਈ ਸਿੱਖ ਕਰੜਾ ਕੌੜਾ ਨਾ ਬੋਲੇ। ਇਕ ਐਸੇ ਕਸੂਰੀ ਨੂੰ ਕਾਲਾ ਮੂੰਹ ਕਰ ਜਗਮਲੇਰੇ ਦੁਆਲੇ ਫੇਰਿਆ ਸੀ ਤੇ ਕਤਲ ਕਰਨ ਵਾਲੇ ਨੂੰ ਪੁਲਸ ਦੇ ਹਵਾਲੇ ਕਰ ਦਿੱਤਾ ਸੀ। ਤੇ ਇਕ ਕਤਲ

ਵਿਚ ਕਾਤਲ ਉਤੇ ਮੇਰੀ ਤੇ ਲਾਲ ਸਿੰਘ ਕੱਟਿਆਂ ਵਾਲ਼ੀਏ ਤੋਂ ਗਵਾਹੀ ਦਿਵਾਈ ਸੀ। ਕਾਤਲ ਭੀ ਅਸਾਂ ਹੀ ਫੜ ਦਿੱਤਾ ਸੀ ਤੇ ਸਰਕਾਰੋਂ ਇਨਾਮ ਭੀ ਸਾਨੂੰ ਮਿਲੇ ਸੀ। ਮੈਂ ਕਿਸੇ ਦਾ ਨਾਮ ਨਹੀਂ ਲਿਖਿਆ, ਐਵੇਂ ਟਿਕਾ ਲਗ ਜਾਂਦਾ ਹੈ ਤੇ ਸਤਿਗੁਰੂ ਜੀ ਦੇ ਸਿਖਿਆ ਯੋਗ ਜਾਣ ਫੈਸਲੇ ਲਿਖੇ ਹਨ ਕਿ ਸਾਨੂੰ ਯਾਦ ਰਹਿਣ ਕਿ ਸਾਡਾ ਇਹ ਧਰਮ ਹੈ।

## ਹੱਥ ਤੇ ਰੇਖਾ

ਭੜੋਲਿਆਂ ਵਾਲੀ ਵਸਦੇ ਆਮਘਤ ਕਾਰੀਗਰਾਂ ਦੇ ਦੁਆਲੇ ਦੇ ਭੀ ਰਾਮਗੜ੍ਹੀਏ ਕੁਝ ਸੱਦ ਇਕੱਠ ਕੀਤਾ ਕਿ ਜ਼ਿਮੀਂਦਾਰ ਦੇਂਦੇ ਘਟ ਹਨ ਤੇ ਜੱਟਪੁਣਾ ਬਹੁਤਾ ਜਨਾਂਦੇ ਹਨ। ਕੋਈ ਬੰਨ੍ਹ ਬੱਝੇ। ਜ਼ਿਮੀਂਦਾਰਾਂ ਵੀ ਇਹ ਚਰਚਾ ਸੁਣ ਸੂਬਾ ਵਰਿਆਮ ਸਿੰਘ ਜੀ ਤੇ ਸੰਤ ਆਲਾ ਸਿੰਘ ਜੀ ਅਗੇ ਅਰਜ਼ ਕੀਤੀ ਤੇ ਸੰਗਤਾਂ ਸਤਿਗੁਰੂ ਜੀ ਪਾਸ ਅਰਜ਼ ਕੀਤੀ ਕਿ ਜ਼ਿਮੀਂਦਾਰ ਤੇ ਝੁਰਦੇ ਹਨ ਕਾਰੀਗਰ ਰਜਦੇ ਨਹੀਂ ਤੇ ਕੰਮ ਚੱਜਦਾ ਕਰਦੇ ਨਹੀਂ। ਤੇ ਕਾਰੀਗਰ ਭੀ ਇਕੱਠ ਕਰ ਸਲਾਹ ਕਰਦੇ ਹਨ, ਆਪ ਦੋਹਾਂ ਨੂੰ ਸੱਦ ਸੁਧ ਫੈਸਲਾ ਕਰਾਓ। ਸਤਿਗੁਰੂ ਜੀ ਦੋਹਾਂ ਧਿਰਾਂ ਨੂੰ ਸੱਦਿਆ ਤੇ ਸਮਝਾਇਆ ਕਿ ਕਾਰੀਗਰ ਤੇ ਜ਼ਿਮੀਂਦਾਰ ਦਾ ਹੱਥ ਤੇ ਰੇਖਾ ਵਾਲਾ ਲੇਖਾ ਹੈ। ਰਲ ਟੁਰੋ, ਤੁਹਾਡਾ ਇਕ ਦੂਜੇ ਬਿਨਾਂ ਸਮਾਂ ਨਹੀਂ ਨਿਭਦਾ। ਮੈਂ ਜੋ ਸਿਖਿਆ ਸਤਿਗੁਰੂ ਜੀ ਦਿੱਤੀ ਤੇ ਫੈਸਲਾ ਇਹ ਲਿਖਦਾ ਹਾਂ। ਤੇ ਕਾਰੀਗਰਾਂ ਦੇ ਚੀਜ਼ਾਂ ਦੇ ਵੇਰਵੇ ਲਿਖਦਾ ਹਾਂ। ਜੋ ਚੁਚਾਲ ੧੨ ਸਉਣ ਪ੍ਰਵਾਨ ਹੋਏ। ਸਤਿਗੁਰੂ ਜੀ ਤੇ ਸੰਤ ਆਲਾ ਸਿੰਘ ਜੀ ਸੂਬਾ ਵਰਿਆਮ ਸਿੰਘ ਜੀ ਤੇ ਕਾਰੀਗਰ ਨਰਾਇਣ ਸਿੰਘ, ਗਿਆਨ ਸਿੰਘ, ਸਰਦਾਰਾ ਸਿੰਘ, ਆਤਮਾ ਸਿੰਘ, ਭਗਤ ਸਿੰਘ, ਸਾਹਿਬ ਸਿੰਘ, ਬਲਵੰਤ ਸਿੰਘ, ਕਿਸ਼ਨ ਸਿੰਘ, ਪਾਲਾ ਸਿੰਘ, ਆਦਿ ਸੀ।*

## ਫੈਸਲਾ

ਜ਼ਿਮੀਂਦਾਰ ਜਗਮਲੇਰੇ, ਦਮਦਮੇ, ਸੰਤਾਂ ਵਾਲੀ ਆਦਿ ਦੇ ਸੀ। ਤੇ ਜਿਵੇਂ ਚੁਚਾਲੋਂ

* ਨਰਾਇਣ ਸਿੰਘ ਜੀ ਸੰਤਾਂ ਪੂੰਗਾਂ ਵਾਲਿਆਂ ਦਾ ਲੜਕਾ ਹੁਣ ਚੜ੍ਹ ਗਿਆ ਹੈ। ਗਿਆਨ ਸਿੰਘ ਖਾਰੇ ਜ਼ਿਲਾ ਸਿਆਲਕੋਟ ਦਾ ਹੁਣ ਦਿੱਲੀ ਹੈ। ਸਰਦਾਰਾ ਸਿੰਘ ਗਾੜ੍ਹਵਾਲ ਦਾ ਵੀ ਹੁਣ ਦਿੱਲੀ ਹੈ। ਆਤਮਾ ਸਿੰਘ ਸ਼ੋਰ ਕੋਟ ਦਾ ਲੁਧਿਆਣੇ ਸੀ ਹੁਣ ਚੜ੍ਹ ਗਿਆ ਹੈ। ਭਗਤ ਸਿੰਘ ਬਲੋਂਵਾਲੀ ਦਾ ਹੁਣ ਰਾਣੀਆਂ ਰਹਿੰਦਾ ਹੈ। ਸਾਹਿਬ ਸਿੰਘ ਬਾਠਾਂਵਾਲੇ ਦਾ ਹੁਣ ਨਕੋੜੇ ਹੈ। ਕਿਸ਼ਨ ਸਿੰਘ ਕੰਧਾਲੇ ਦਾ ਹੁਣ ਜਗਾਧਰੀ ਹੈ। ਪਾਲਾ ਸਿੰਘ ਬਲੋਂਵਾਲੀ ਦਾ ਹੁਣ ਸਰਸੇ ਰਹਿੰਦਾ ਹੈ। ਸੂਬਾ ਬਲਵੰਤ ਸਿੰਘ ਜੀ ਗੀਗੇਵਾਲੀ ਦੇ ਹੁਣ ਮੌਜੂ ਖੇੜੇ ਰਹਿੰਦੇ ਹਨ। ਜਿਨ੍ਹਾਂ ਤੋਂ ਇਹ ਪਤੇ ਮਿਲੇ ਹਨ।

ਚੜ੍ਹਦੇ ਦੱਖਣ ਤਰਫ ਸੰਤਾਂ ਵਾਲੀ ਕੰਬੋਆਂ ਨੂੰ ਇਕੱਠੀ ਜ਼ਮੀਨ ਦਿੱਤੀ ਸੀ ਤੇ ਜਿਵੇਂ ਸਤਿਗੁਰੂ ਜੀ ਜਗਮਲੇਰੇ ਤੋਂ ਲਹਿੰਦੇ ਦਮਦਮੇ ਵਲ ਸੈਣੀਆਂ ਨੂੰ ਵੀ ਇਕੱਠੀ ਜ਼ਮੀਨ ਦਿੱਤੀ ਸੀ ਵਾਹੁਣ ਲਈ। ਵਰਿਆਮ ਸਿੰਘ ਜਥੇਦਾਰ ਪੰਜ ਹਾਤਿਆਂ ਵਾਲੇ ਦੇ ਸਾਥੀਆਂ ਸਮੇਤ ਕੁਝ ਸੋ ਭੀ ਇਸੇ ਇਕੱਠ ਵਿਚ ਆਏ ਸੀ। ਫੈਸਲੇ ਇਸ ਤਰ੍ਹਾਂ ਹੋਏ : ਦਿਹਾੜੀ ਦੋ ਰੁਪਏ ਤੇ ਪ੍ਰਸ਼ਾਦਾ। ਸੁਕੀ ਦਿਹਾੜੀ ਢਾਈ ਰੁਪਏ। ਸਾਲ ਦੀ ਸੇਪ ਹਲ ਪਿਛੇ ਮਣ ਪੱਕਾ ਚਾਰੇ ਜਿਨਸਾਂ। ਸਰ੍ਹੋਂ, ਛੋਲੇ ਕਣਕ ਮੱਕੀ ਆਦਿ। ਨਵੇਂ ਸੁਹਾਗੇ ਬਣਵਾਏ ਦੇ ਦੋ ਰੁਪਏ ਛੋਟੇ ਦਾ ਇਕ ਪ੍ਰਸ਼ਾਦਾ ਦੋਵੇਂ ਵੇਲੇ। ਹਲੜ ਚੌਂ ਬੇਲ ਨਵੇਂ ਦੇ ਦੋ ਰੁਪਏ ਫੇਰ ਸੇਪ ਵਿਚ ਕਰਾਹ ਚਬੈਲੇ ਦੇ ਚਾਰ ਛੋਟੇ ਦੇ ਦੋ। ਨਵੀਂ ਮੰਜੀ ਦੀ ਠੁਕਾਈ ੩ ਰੁਪਏ। ਗੱਡੇ ਦੀਆਂ ਪੜੌਪੀਆਂ, ਨਵੀਆਂ ਦੇ ਦੋ, ਪੁਰਾਣੀਆਂ ਦਾ ਇਕ। ਵਾਹਣਾ ਤੇ ਹੋਰ ਨਿੱਕੀ ਮੋਟੀ ਜੱਤਰ ਸੇਪ ਵਿਚ। ਪੰਜਾਲੀ, ਟੋਕਾ, ਕੁਹਾੜੀ ਕਹੀ, ਰੰਬਾ ਦਾਤਰੀ ਸੇਪ ਵਿਚ। ਇਕ ਇਕ ਮੁੱਲ ਵਾਧੂ ਟੋਕੇ ਦੀਆਂ ਛੁਰੀਆਂ ਚਾਰ ਰੁਪਏ। ਲ੍ਹੋਹਾ ਸਭ ਜ਼ਿਮੀਂਦਾਰ ਦਾ। ਕਿਲ ਕੁੰਡਾ ਤੇ ਖੂਹ ਵਿਗੜਿਆ ਸੇਪ ਵਿਚ ਬਣੇਗਾ। ਕਹੀ ਕੁਹਾੜੀ ਤੇ ਜੱਟ ਸੱਟਾਂ ਨਾ ਲਾਵੇ ਤੇ ਇਕ ਰੁਪਿਆ ਦੇਵੇ। ਕੁੜ ਛਤਣ ਤੇ ਇਕ ਦਿਹਾੜੀ ਸੇਪ ਵਿਚ। ਪਉੜੀ ਵੱਡੀ ਦੇ ੨, ਘੜੇਥਣੀ ਦਾ ਇਕ ਜੋ ਘਾਟਾ ਵਾਧਾ ਕਰੇ ਪੰਚਾਇਤ ਵਿਚ ਫੈਸਲਾ ਹੋਇਆ ਸਮੇਤ ਮਜ਼ੂਰੀ ਦੇ ਡੰਨ ਭਰੇ। ਦੁਵੱਲੀ ਸੁਣਵਾ ਮਨਜ਼ੂਰ ਹੋਈ ਫਰਿਸਤ ਮੇਰੇ ਕੋਲ ਹੈ।

## ਮਦਦ ਦੇ ਵੱਤਰ ਸੰਭਾਲੋ

ਪਿਛਲੇ ਸਾਲ ਤਾਂ ਛੇ ਘੁਮਾਂ ਹੀ ਹਰ ਘਰ ਨੂੰ ਕੱਚੀ ਅਲਾਟ ਹੋਈ ਸੀ। ਐਤਕੀਂ ਛੇ ਨਾਲੀ ਤੇ ੧੫ ਬਰਾਨੇ ਭੀ ਘਰ ਪ੍ਰਤੀ ਮਾਲਕਾਂ ਨੂੰ ਅਲਾਟ ਹੋਈ। ਸਿੱਖਾਂ ਨੇ ਭੀ ਬਰਾਨੇ ਜਾ ਹਿੱਸੇ ਵੰਡੇ। ਮੈਂ ਭੀ ਝੱਬਰਾਂ, ਫਿਲੌ ਕੇ ਮਨੇਸਾਂ ਦੇ ਕੁਝ ਘਰਾਂ ਨਾਲ ਦਾਰੇ ਵਾਲੇ ਜਾ ਖਪ ਝਗੜ ਕੁਝ ਬਾਜਰਾ ਆਂਦਾ ਸੀ। ਲੋਕ ਬੈਠੇ ਬੀਜ ਲਈ ਵਿਚੋਂ ਦੇ ਕੁਝ ਰਾਜੀ ਨਾ ਸੀ। ਤਲਵਾੜੇ ਭੀ ਤੇ ਹੋਰ ਪਿੰਡੀ ਭੀ ਸਿੱਖਾਂ ਜਾ ਸਉਣੀ ਫਸਲ ਵੰਡੇ ਸੀ ਸਰਕਾਰੀ ਹੁਕਮ ਨਾਲ। ਸਤਿਗੁਰੂ ਜੀ ਸਭ ਨਗਰਾਂ ਵਿਚ ਦਰਸ਼ਨ ਦੇ ਸਿੱਖਾਂ ਨੂੰ ਕਿਹਾ, ਇਕ ਦੂਜੇ ਨੂੰ ਮਦਦ ਦੇ ਵਤਰ ਸੰਭਾਲੋ। ਅਸੀਂ ਵੀ ਮਦਦ ਦਿਆਂਗੇ। ਸਭ ਨਗਰਾਂ ਨੇ ਹਲ ਮਦਦ ਦੇ ਲੈ ਤੇ ਸਤਿਗੁਰੂ ਜੀ ਭੀ ਰਲ ਬੀਜ ਦੇ ਵਤਰ ਸੰਭਾਲੇ ਫਸਲ ਬਿਜਾਏ।

## ਲੰਗਰ ਦੇ ਥੰਮ੍ਹ ਉਸਾਰੇ

ਸਰਦਾਰ ਸਾਹਿਬ ਸਿੰਘ ਦੀ ਨਿਗਰਾਨੀ ਵਿਚ ਚੁਚਾਲ ਖੂਹੀ ਕੋਲ ਲੰਗਰ ਪੱਕੇ ਥੰਮ੍ਹ ਉਸਾਰ ਛਤਿਆ। ਸ. ਤੇਜਾ ਸਿੰਘ ਜੀ ਚੰਦੋਂਵਾਲੀਏ ਨੇ ਆਪਣੇ ਪਿਤਾ ਦੀ ਚੜ੍ਹਾਈ ਦਾ ਭੋਗ

ਪਵਾਇਆ। ੧੦੦ ਮੱਥਾ ਟੇਕਿਆ। ਸਤਿਗੁਰੂ ਜੀ ਕਿਹਾ, ਏਤਨੀ ਖੇਚਲ ਕਿਉਂ ਕਰਦੇ ਹੋ? ਸਰਦਾਰ ਜੀ ਕਿਹਾ, ਇਹ ਮਾਇਆ ਸਫਲ ਹੀ ਏਸੇ ਤਰ੍ਹਾਂ ਹੁੰਦੀ ਹੈ। ਸਤਿਗੁਰੂ ਜੀ ਸ਼ਬਦ ਪੜ੍ਹਿਆ, 'ਦਰਸਨੁ ਹਰਿ ਦੇਖਣ ਕੈ ਤਾਈ' ਸੰਤ ਆਲਾ ਸਿੰਘ ਜੀ ਪੜ੍ਹਿਆ, "ਮੈਂ ਜ਼ਖਮੀ ਹਾਂ ਜਿਸ ਦਾ, ਮੈਨੂੰ ਉਹ ਦਿਲਦਾਰ ਨਹੀਂ ਮਿਲਦਾ। ਜਿਸ ਨੇ ਲੁਟ ਖੜਿਆ ਦਿਲ ਮੇਰਾ, ਉਹ ਦਿਲਦਾਰ ਨਹੀਂ ਮਿਲਦਾ।" ਸ. ਤੇਜਾ ਸਿੰਘ ਜੀ ਬੜੇ ਮਸਤ ਹੋ ਸ਼ਬਦ ਪੜ੍ਹੇ। ਸਤਿਗੁਰੂ ਜੀ ਭੋਗ ਪਾ ਕੇ ਕਿਹਾ, ਜਿਹਾ ਬਾਬਾ ਸੀ, ਤਿਹਾ ਮੇਲਾ ਭੀ ਰਸ ਭਰਿਆ ਹੋਇਆ ਹੈ।

## ਰਾਗੀ ਸ਼ਬਦੀ

ਸਤਿਗੁਰੂ ਜੀ ਬਚਨ ਕੀਤਾ, ਏਕ ਸਮੇਂ ਸੰਤ ਲਾਲ ਸਿੰਘ ਜੀ ਨੇ ਕਾਲੂ ਰਾਗੀ ਹੋਰਾਂ ਸਮੇਟ ਪਟਿਆਲੇ ਦੇ ਮਹਿਲਾਂ ਵਿਚ ਦੀਵਾਨ ਲਾਇਆ ਤੇ ਸ਼ਬਦ ਪੜ੍ਹਦੇ, "ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ।" ਰਾਜਾ ਦੁਰਾਚਾਰੀ ਸੀ। ਸਿੰਘ ਸਭੀਏ ਤੇ ਮੁਸਾਹਿਬ ਖਿਝਣ ਤੇ ਕਹਿਣ ਸ਼ਬਦ ਬੰਦ ਕਰੋ। ਸੰਤ ਜੀ ਕਿਹਾ, ਜਿਹਨੂੰ ਇਹ ਗੁਰਵਾਕ ਨਹੀਂ ਸੁਖਾਂਦਾ ਸੋ ਚਲਿਆ ਜਾਵੇ। ਅਸੀਂ ਆਪਣਾ ਰਸ ਕਿਉਂ ਗਵਾਈਏ। ਤੇ ਕਿਹੋ ਨੇ, ਮੈਂ ਇਹ ਸ਼ਬਦ ਏਸੇ ਲਈ ਪੜ੍ਹਦਾ ਹਾਂ, ਮੈਂ ਨਿਰਾ ਰਾਗੀ ਸ਼ਬਦੀ ਹੀ ਨਹੀਂ, ਨਾਮਧਾਰੀ ਭੀ ਤੇ ਬਾਣੀ ਦੇ ਤੱਥ ਨੂੰ ਵਿਚਾਰਨ ਵਾਲਾ ਭੀ ਹਾਂ। ਸੰਤ ਜੀ ਨੇ ਆਪਣੀ ਮਰਜ਼ੀ ਨਾਲ ਸ਼ਬਦ ਸੰਪੂਰਣ ਕਰਕੇ ਭੋਗ ਪਾਇਆ। ਹੁਣ ਦੇ ਰਾਗੀ ਸ਼ਬਦੀ ਸੱਦਣ ਵਾਲੇ ਤੇ ਸੁਣਨ ਵਾਲਿਆਂ ਨੂੰ ਹੀ ਖੁਸ਼ ਕਰਨ ਦਾ ਖਿਆਲ ਰਖਦੇ ਹਨ। ਆਪਣੇ ਅਸਲੇ ਵਲ ਉਕਾ ਨਹੀਂ ਵੇਂਹਦੇ।

## ਸੁਦੇਸ਼ੀ ਰਾਜ ਦਾ ਹਾਲ

ਇਸ ਸਾਲ ਮਹਾਰਾਜਾ ਰਣਜੀਤ ਸਿੰਘ ਜੀ ਦੀ ਬਰਸੀ ਤੇ ਸ਼ਿਮਲੇ ਰਾਗ-ਸਭਾ ਹੋਈ। ਪੁਰਾਣੀ ਸਭਿਅਤਾ ਤੇ ਕਈਆਂ ਨੇ ਤਕਰੀਰਾਂ ਕੀਤੀਆਂ। ਤੇ ਅੰਤ ਤੇ ਸਤਿਗੁਰੂ ਜੀ ਅਗੇ ਭੀ ਮੁਖੀਆਂ ਅਰਜ਼ਾਂ ਕੀਤੀ। ਸਤਿਗੁਰੂ ਜੀ ਸਪੀਕਰ ਸਾਮਣੇ ਖੜ੍ਹੋ ਕੇ ਕਿਹਾ, ਮੈਂ ਜਿਵੇਂ ਅੰਗਰੇਜ਼ ਦੀ ਕਚਹਿਰੀ ਦਾ ਬਾਈਕਾਟੀਆ ਰਿਹਾ ਹਾਂ, ਤਿਵੇਂ ਇਹ ਰਿਵਾਜ ਖਲੋ ਕੇ ਬੋਲਣ ਦਾ ਅੰਗਰੇਜ਼ ਤੋਂ ਟੁਰਿਆ ਹੈ। ਮੈਂ ਜਾਣਦਾ ਹਾਂ, ਇਸ ਲਈ ਬੈਠ ਕੇ ਹੀ ਬੋਲਾਂਗਾ ਕਹਿ ਬੈਠ ਗਏ ਤੇ ਉਹਨਾਂ ਸਪੀਕਰ ਨੀਵਾਂ ਕਰ ਦਿੱਤਾ। ਸਤਿਗੁਰੂ ਜੀ ਬਚਨ ਕੀਤਾ ਜਿਨ੍ਹਾਂ ਦੀ ਬਰਸੀ ਅਸੀਂ ਮਨਾ ਰਹੇ ਹਾਂ, ਉਹ ਜਿੰਨੇ ਕੁ ਗਊ ਦੇ ਰੱਖਿਅਕ ਸੀ, ਜੇ ਅਸੀਂ ਕੁਝ ਭੀ ਹਿੱਸਾ ਉਨ੍ਹਾਂ ਦਾ ਹੋਵੀਏ ਤਾਂ ਬਹੁਤ ਗਊਆਂ ਬਚਣ। ਤੇ ਕਿਹੋ ਨੇ, ਸਾਡੇ ਵਡਾਰੂਆਂ ਦਾ ਨਾਮ ਬਾਣੀ ਤੇ ਸਾਦਗੀ ਹੀ ਆਧਾਰ

ਹੁੰਦੀ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੰਦਾਂ ਤੇ ਬਸਤਰਾਂ ਦੀ ਸਫਾਈ ਬਿਨਾਂ ਦੀਵਾਨ ਵਿਚ ਨਾ ਜਾਣ ਦੇਂਦੇ। ਮੈਂ ਖੁਸ਼ ਹੋਇਆ ਹਾਂ ਕਿ ਮੈਲੇ ਬਸਤਰਾਂ ਵਾਲਾ ਇਸ ਸਭਾ ਵਿਚ ਨਹੀਂ ਵੜਨ ਦਿਤਾ ਗਿਆ। ਭਾਵੇਂ ਕੋਈ ਖਾਸ ਸੇਵਕ ਸੀ। ਸਤਿਗੁਰੂ ਜੀ ਬਚਨ ਕੀਤਾ ਰਾਈਆਂ ਦੇ ਮੁਕੱਦਮੇ ਵਿਚ ਮੈਨੂੰ ਹਾਕਮ ਕਹਿੰਦੇ ਸੀ ਤੂੰ ਸਾਨੂੰ ਕਹਵੇਂ ਤਾਂ ਤੇਰੇ ਹੱਕ ਵਿਚ ਫੈਸਲਾ ਕਰਦੇ ਹਾਂ। ਮੈਂ ਉੱਤਰ ਦਿਤਾ, ਗੋਰੇ ਦੀ ਕੂੜ ਕਚਹਿਰੀ ਵਿਚ ਮੈਂ ਨਹੀਂ ਜਾਣਾ। ਉਨ੍ਹਾਂ ਖਲਾਫ ਫੈਸਲਾ ਕੀਤਾ। ਮੈਂ ਤਿਵੇਂ ਹੀ ਹੁਣ ਦੀਆਂ ਕਚਹਿਰੀਆਂ ਨੂੰ ਜਾਣਦਾ ਹਾਂ। ਕੂੜ ਵਰਤਦਾ ਏ। ਗੋਰੇ ਵਾਲੇ ਹੀ ਕਾਨੂੰਨ ਚਲਦੇ ਹਨ। ਜੋ ਕਦੇ ਕਾਂਗਰਸ ਕਹਿੰਦੀ ਸੀ, ਕਰ ਕਮਾ ਨਹੀਂ ਵਖਾ ਰਹੀ। ਹਾਂ, ਜੇ ਸੁਦੇਸ਼ੀ ਰਾਜ ਵਿਚ ਸੱਚ ਤੇ ਨਿਆਂ ਪੁਰਾਤਨ ਰੀਤੀ ਦਾ ਵਰਤੇ ਤਾਂ ਮੈਂ ਅੰਗਰੇਜ਼ਾਂ ਦੀ ਕਚਹਿਰੀ ਵਿਚ ਨਾ ਜਾਣ ਵਾਲਾ ਆਪਣਾ ਸੁਭਾ ਭੀ ਛਡ ਦੇਵਾਂ। ਮੈਂ ਤਾਹੀਓਂ ਇਨ੍ਹਾਂ ਕਚਹਿਰੀਆਂ ਲਈ ਮੁਖਤਿਆਰ ਕੀਤੇ ਹੋਏ ਹਨ। ਮੈਂ ਰਾਮ ਰਾਜ ਦੀ ਕਚਹਿਰੀ ਦਾ ਸੇਵਕ ਹਾਂ। ਜਿਚਰ ਜ਼ਿੰਦਗੀ ਏ ਨਿਰਬਾਹ ਕਰਨਾ ਹੀ ਪੈਂਦਾ ਹੈ। ਜੀਅ ਨਹੀਂ ਕਰਦਾ, ਹੁਣ ਦੀਆਂ ਕਚਹਿਰੀਆਂ ਦੀ ਕਰਤੂਤ ਤੁਹਾਨੂੰ ਦੱਸਾਂ। ਮੇਰਾ ਜੀਅ ਡਰਿਆ ਹੋਇਆ ਏ। ਅਗੇ ਗੋਰੇ ਵਿਰੁਧ ਆਵਾਜ਼ ਉਠਾ ਸਾਡੇ ਵਡਾਰੂ ਬਦੇਸ਼ ਗਏ ਨਹੀਂ ਪਰਤੇ। ਸਾਡੇ ਵਡਾਰੂਆਂ ਬਹੁਤ ਕੁਰਬਾਨੀਆਂ ਦੇ ਅਜ਼ਾਦੀ ਹਾਸਲ ਕੀਤੀ ਹੈ। ਪਰ ਵਰਤਾਓ ਹੁਣ ਉਹੋ ਤੇ ਓਦੋਂ ਭੀ ਬੁਰਾ ਹੋ ਰਿਹਾ ਹੈ। ਮੈਂ ਅਰਜ਼ ਕਰਦਾ ਹਾਂ, ਜਿਹੜਾ ਰਾਜ ਜਨਤਾ ਦੇ ਮਨ ਨਹੀਂ ਜਿੱਤ ਸਕਦਾ, ਉਹਦਾ ਕੀ ਸੁਖ ਹੈ? ਰਾਗ ਪਰੇਮ ਦਾ ਨਾਮ ਹੈ, ਤੁਸੀਂ ਸਭ ਏਥੋਂ ਆਪੋ ਵਿਚ ਪ੍ਰੇਮ ਦੀ ਸੈਥਾ ਲੈ ਕੇ ਜਾਓ। ਸਤਿਗੁਰੂ ਜੀ ਬਚਨ ਕੀਤਾ, ਲਾਹੌਰ ਰੇਸ ਵਿਚ ਘੋੜਾ ਦੌੜਾਉਣ ਲਈ ਮੈਂ ਭਗਤ ਸਿੰਘ ਨੂੰ ਲਿਖਾਇਆ ਹੋਇਆ ਸੀ। ਵਾਇਸਰਾਏ ਦੀ ਧੀ ਦੀ ਘੋੜੀ ਵੀ ਦੌੜਨੀ ਸੀ। ਉਸ ਕਿਹਾ, ਹੋਰ ਘੋੜੇ ਤੇ ਚੜ੍ਹਾਓ। ਮੈਂ ਕਿਹਾ, ਤੁਸੀਂ ਰੋਂਦ ਵਰਤਦੇ ਹੋ, ਕਹਿ ਬਾਹਰ ਨਿਕਲ ਆਇਆ। ਤੇ ਹੋਰ ਭੀ ਕਈ ਨਾਲ ਹੀ ਨਿਕਲ ਆਏ। ਖੇਡ ਖਰਾਬ ਹੁੰਦੀ ਜਾਣ ਅੰਗਰੇਜ਼ਾਂ ਮਾਫੀ ਮੰਗੀ ਤੇ ਭਗਤ ਸਿੰਘ ਵਾਲਾ ਘੋੜਾ ਜਿੱਤ ਗਿਆ ਤੇ ਪਾਜ ਖੁਲ੍ਹ ਗਿਆ ਕਿ ਹੋਰ ਸਵਾਰ ਰੋਂਦ ਕਰਾ ਖਿਚਾਣ ਲਈ ਹੀ ਚਾੜ੍ਹਦੇ ਸੀ। ਕਿਹੋ ਨੇ ਇਹੋ ਹਾਲ ਹੁਣ ਸਾਡੇ ਸੁਦੇਸ਼ੀ ਰਾਜ ਵਿਚ ਵਰਤਦਾ ਹੈ। ਸਭ ਸਮਝ ਵਾਲਿਆਂ ਨੇ ਆ ਚਰਨੀਂ ਹੱਥ ਲਾਏ ਤੇ ਕਿਹਾ, ਆਪ ਜੈਸਾ ਸੱਚਾ ਤੇ ਬੇਮੁਥਾਜ ਕੌਣ ਹੈ?

ਸਤਿਗੁਰੂ ਜੀ ਸਉਣ ਵਿਚ ਕੋਠੀ ਚੁਚਾਲ ਤੋਂ ਚੜ੍ਹਦੇ ਬਾਗੀਂ ਬੂਟੇ ਲਵਾਏ। ਕਈ ਤਰ੍ਹਾਂ ਦੇ ਫਲਾਂ ਤੇ ਫੁਲਾਂ ਵਾਲੇ। ੩੦ ਸਾਉਣ ਟਿੱਬੇ ਵਾਲੇ ਖੂਹ ਦਾ ਅਰਦਾਸਾ ਕਰ ਟੱਪ ਮਾਰ ਬਰਾਨੇ ਪ੍ਰਸ਼ਾਦਿ ਵਰਤਾਇਆ। ਹਿੱਸੇ ਪ੍ਰਤੀ ਥੋੜ੍ਹੀ ਨਹਿਰੀ ਤੇ ਬਹੁਤੀ ਹੀ ਬਰਾਨੀ ਜ਼ਮੀਨ ਦਿਤੀ ਖਰੀਦਾਰਾਂ ਨੂੰ ਬੀਜਣ ਲਈ, ਤੇ ਕਿਹਾ ਜਾਣੋ ਅਜੇ ਸਾਂਝਾ ਹੀ ਕਰਦੇ ਤੇ ਸਾਂਝਾ ਹੀ ਵਰਤਦੇ ਹਾਂ। ਕੀ ਪਤਾ ਹੈ ਕਲ੍ਹ ਕੈਸਾ ਹੈ। ਸਤਿਗੁਰੂ ਜੀ ੩ ਭਾਦਰੋਂ ਦਿੱਲੀ 'ਗਊ ਰੱਖਿਆ ਅਤੇ ਉਨਤੀ' ਬਾਰੇ ਕਾਨਫ੍ਰੰਸ ਤੇ ਗਏ। ਸਰ ਦਾਤਾਰ ਸਿੰਘ

ਦੀ ਕੋਠੀ ਹਰਦੇਵ ਸਹਾਏ ਤੇ ਦਾਤਾਰ ਸਿੰਘ ਸਭ ਗਊ ਰੱਖਿਅਕ ਧਰਮੀ ਸੱਦੇ ਸੀ।* ਸਭ ਨੇ ਤਕਰੀਰਾਂ ਕੀਤੀਆਂ ਤੇ ਕਿਹਾ, ਇਹ ਕਾਂਗਰਸ ਰਾਜ ਭਾਵੇਂ ਜੀਵੇ ਭਾਵੇਂ ਮਰੇ, ਪਰ ਗਾਂਧੀ ਵਾਂਗੂ ਬਦਨਾਮ ਹੀ ਰਹੇਗਾ ਤੇ ਬਦਨਾਮ ਹੋ ਹੀ ਮਰੇਗਾ। ਜਿਚਰ ਗਊ ਰੱਖਿਆ ਨਹੀਂ ਕਰਦਾ। ਰਾਤ ਚੁਚਾਲ ਪਰਤ ਆਏ।

## ਮਾਲਕੀ ਦੇ ਕਾਗਜ਼ ਆਏ

ਚਾਰ ਭਾਦਰੋਂ ਸਤਿਗੁਰੂ ਜੀ ਸਭ ਨਗਰਾਂ ਦੇ ਆਗੂ ਸੱਦ ਕਿਹਾ, ਮੈਂ ਸਰਕਾਰ ਵਲੋਂ ਹਰ ਜ਼ਿਲੇ ਦੇ ਪਿੰਡ ਦੀ ਮਾਲਕੀ ਦੇ ਕਾਗਤ ਲੈ ਆਇਆ ਹਾਂ। ਨਾਮ ਅਲਾਟਾਂ ਹੋਣ ਦੇ ਪੁਛਣ ਤੇ ਪਤੇ ਦਿੱਤੇ ਹਨ। ਕਿ ਫਲਾਣਾ ਜ਼ਿਲ੍ਹਾ ਫਲਾਣੇ ਥਾਂ ਪੇਸ਼ ਹੋ ਦੱਸੇ। ਹੁੰਦੇ ਚਾਰੇ ਸਭ ਨਾਮ ਪਤੇ ਤਰੀਕਾਂ ਦਿਤੀਆਂ ਹਨ। ਸਭ ਨੇ ਖੁਸ਼ੀ ਮਨਾਈ ਕਿ ਫਿਰ ਮਾਲਕ ਬਣਾਂਗੇ। ਆਪੋ ਆਪਣੇ ਪਿੰਡ ਨਾਮ ਭੁਗਤਣ ਤੇ ਥਾਂ ਡਿੱਠੇ। ਦਿੱਲੀਓਂ ਹੀ ਵੱਡੇ ਵੱਡਿਆਂ ਤੋਂ ਇਹੋ ਜਿਹੇ ਕੰਮ ਸਤਿਗੁਰੂ ਜੀ ਸਭ ਤੋਂ ਪਹਿਲਾਂ ਮਿਲ ਕਰਦੇ ਸੀ।

ਤਾਰਾ ਸਿੰਘ ਚੋਟੀਆਂ ਦਾ ਸਵੇਰੇ ਦਰਸ਼ਨ ਕਰਨ ਆਇਆ। ਨਹਿਰ ਤੇ ਸਤਿਗੁਰੂ ਜੀ ਦੀ ਚਰਨੀਂ ਆ ਲੱਗਾ। ਸਤਿਗੁਰੂ ਜੀ ਕਿਹਾ, ਤੇਰੇ ਸੰਬੰਧੀਆਂ ਤੇਰੀ ਦਵਾ ਮੰਗੀ ਸੀ। ਮੈਂ ਬੀਮਾਰੀ ਜਾਣਦਾ ਸਾਂ। ਦਵਾ ਦੇ ਕਿਹਾ ਸੀ ਕਿ ਉਸ ਛਕ ਲਈ ਤਾਂ ਬਚ ਹੀ ਰਹੇਗਾ। ਤੇ ਕਿਹਾ ਮੈਂ ਜਿਸ ਨੂੰ ਦਵਾ ਦਿੰਦਾ ਹਾਂ, ਪਤਾ ਲਗ ਜਾਂਦਾ ਏ ਬਚੇਗਾ ਕਿ ਨਾ। ਤੇ ਬਾਅਦ ਕਿਹੋ ਨੇ, ਇਸ ਨੇ ਸੰਤ ਜਿਊਣ ਸਿੰਘ ਜੀ ਦੀ ਬੜੀ ਸੇਵਾ ਤੇ ਸੰਗਤ ਕੀਤੀ ਹੈ।

## ਪਸ਼ੂਆਂ ਨਾਲ ਪਿਆਰ

ਸਤਿਗੁਰੂ ਜੀ ਘੋੜਿਆਂ ਦਾ ਤਬੇਲਾ, ਗਊਆਂ ਮੱਝਾਂ ਦਾ ਵਾੜਾ ਤੇ ਛੋਟੇ ਜਾਵਾਂ ਦਾ ਦਾ ਵਲਗਣ ਵੱਖ ਵੱਖ ਵਲਾਏ। ਜਦ ਸਤਿਗੁਰੂ ਜੀ ਜਾਂਦੇ, ਸਭ ਡੰਗਰ ਅਗੋਂ ਮੂੰਹ ਚੁਕ

* ਕੇਂਦਰੀ ਸਰਕਾਰ ਨੇ 19 ਨਵੰਬਰ 1947 ਨੂੰ ਕੈਟਲ ਪ੍ਰੀਜ਼ਰਵੇਸ਼ਨ ਐਂਡ ਡਿਵੈਲਪਮੈਂਟ ਕਮੇਟੀ ਬਣਾਈ ਸੀ। ਧਰ ਦਾ ਤਾਰ ਸਿੰਘ ਇਸ ਕਮੇਟੀ ਦੇ ਚੇਅਰਮੈਨ ਸਨ ਅਤੇ ਸਰਕਾਰ ਨੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਗਊ-ਧਨ ਬਾਰੇ ਜਾਣਕਾਰੀ ਹੋਣ ਕਰਕੇ ਇਸ ਕਮੇਟੀ ਵਿਚ ਮੈਂਬਰ ਲਿਆ ਸੀ। ਕਮੇਟੀ ਦੀ ਪਹਿਲੀ ਮੀਟਿੰਗ ਨਵੀਂ ਦਿੱਲੀ ਵਿਚ 18-20 ਫਰਵਰੀ 1948 ਨੂੰ ਅਤੇ ਦੂਸਰੀ ਮੀਟਿੰਗ 17 ਤੋਂ 19 ਅਗਸਤ 1948 ਨੂੰ ਹੋਈ। ਏਸ ਮੀਟਿੰਗ ਵਿਚ ਭਾਗ ਲੈਣ ਲਈ ਸਤਿਗੁਰੂ ਜੀ ਦਿੱਲੀ ਗਏ।

ਕਮਾਲ-
ਦੌੜ ਕੇ ਆ ਹਰਾ ਘਾਹ ਸਤਿਗੁਰੂ ਜੀ ਦੇ ਹੱਥੋਂ ਲੈ ਖਾ ਸਿਰ ਨੀਵਾਂ ਕਰ ਚਰਨਾਂ ਵਲ ਵੇਖਦੇ ਤੇ ਸਤਿਗੁਰੂ ਜੀ ਸਭ ਨੂੰ ਪਿਆਰ ਕਰਦੇ, ਖੁਰਕਦੇ, ਹੱਥ ਫੇਰਦੇ। ਕਈ ਘੋੜੇ ਦੂਰੋਂ ਦੇਖ ਹੀ ਹਿਣਕ ਦੌੜਦੇ। ਗਊਆਂ ਬਛੜੇ ਬੋਲਦੇ ਤੇ ਉਚੇਚੇ ਆ ਪਿਆਰ ਲੈਂਦੇ। ਇਸੇ ਤਰ੍ਹਾਂ ਜੂਹੇ ਚਰਦੇ ਪਸ਼ੂ ਭੀ ਸਤਿਗੁਰੂ ਜੀ ਦੇ ਗਿਆਂ ਦੌੜ ਆ, ਪਿਆਰ ਨਾਲ ਮਿਲਦੇ ਤੇ ਪਿਛੇ ਭੀ ਤੁਰੇ ਫਿਰਦੇ। ਮੈਂ ਰੋਜ਼ ਰੋਜ਼ ਅੱਖੀਂ ਦੇਖੇ ਕੌਤਕ ਇਸ ਤਰ੍ਹਾਂ ਦੇ ਲਿਖਦਾ ਹਾਂ। ਸਤਿਗੁਰੂ ਜੀ ਨੇ ਸਭ ਦੇ ਨਾਂ ਰੱਖੇ ਹੋਏ ਸੀ ਤੇ ਸੇਵਕਾਂ ਨੂੰ ਭੀ ਯਾਦ ਸੀ। ਗਊਆਂ ਦੇ ਨਾਮ ਗੰਗਾ, ਜਮਨਾ, ਸੁਰਸਤੀ, ਨਵਰਤਨ, ਨੌਲੱਖੀ, ਸੱਸੀ, ਸੁਰਸਾ, ਮੀਨਾ, ਹੀਰ, ਹਰੋ ਆਦਿ ਘੋੜੀਆਂ ਦੇ ਕੈਲ, ਬਿਜਲੀ, ਪੰਜਾਬਣ ਛੈਲ, ਦਿਲਦਾਰ, ਸ਼ੀਹਣੀ, ਸ਼ਕੁੰਤਲਾ, ਫੁਲਝੜੀ, ਬੋਹਣੀ, ਫੁਲਕਾਰੀ, ਜੈਹਿੰਦ ਆਦਿ ਘੋੜੇ ਬਾਜ ਬਬਰੂਬਾਹਣ, ਜੈ ਭਾਰਤ, ਅਬਲਖ, ਪਵਨ, ਕੇਸਰੀ ਆਦਿ ਤੇ ਮੱਝਾਂ, ਮੋਰਾਂ, ਕੂੰਜ, ਕੰਜ, ਢੇਲੀ, ਕੁੰਢੀ, ਝਲਾਰ, ਮਲ੍ਹਾਰ, ਲਾਸਾਨੀ ਆਦਿ। ਸਾਂਢ—ਬਾਦਸ਼ਾਹ, ਮਸਤਾਨਾ, ਸੂਬਾ, ਕੌਡੂ ਆਦਿ। ਸੰਢੇ—ਖੰਡਾ, ਕੱਬਾ, ਲੁਡਣ, ਸਾਊ, ਸੋਹਣਾ ਆਦਿ ਨਾਮ ਸਭ ਪਸ਼ੂਆਂ ਦੇ ਰਖੇ ਲੈ ਬੁਲਾਂਦੇ ਸੀ। ਤੇ ਪਸ਼ੂ ਉਹੋ ਦੂਰੋਂ ਨਾਮ ਸੁਣ ਦੌੜ ਆਉਂਦਾ ਸੀ। ਘਾਹ ਖਾਂਦਾ ਤੇ ਪਿਆਰ ਸਤਿਗੁਰੂ ਜੀ ਤੋਂ ਲੈਂਦਾ ਸੀ। ਖੇਲ ਪਾਣੀ ਤਬੇਲੇ ਸਭ ਵੇਲੇ ਨਾਲ ਵੰਡ ਕਰ ਭੁਗਤਣੇ ਸਤਿਗੁਰੂ ਜੀ ਕਹੇ ਹੋਏ ਸੀ।

## ਕਾਰ ਮੁਖਤਿਆਰ

ਪ    ਜਿਵੇਂ ਮੁਖਤਾਰੀ ਸਭ ਨਗਰਾਂ ਦੇ ਉਪਰ ਸੂਬਾ ਵਰਿਆਮ ਸਿੰਘ ਜੀ ਸਮਸੇ ਵਾਲਿਆਂ ਦੀ ਸੀ, ਤਿਵੇਂ ਲਿਖਾ-ਪੜ੍ਹੀ ਤੇ ਹਿਸਾਬ ਸਤਿਗੁਰੂ ਜੀ ਵਲੋਂ ਅਵਤਾਰ ਸਿੰਘ ਬਲਰਾਜ ਸਿੰਘ, ਤੇ ਦਰਸ਼ਨ ਸਿੰਘ ਗਿੱਲ ਦੇ ਜ਼ੁੰਮੇ ਸੀ। ਦਰਸ਼ਨ ਸਿੰਘ ਗਿੱਲ ਘਰ ਦੇ ਕੰਮ ਤੇ ਚਲਾ ਗਿਆ ਸੀ ਹੁਣ। ਨਿੱਜ ਦੇ ਲੇਖੇ ਵਾਲਾ ਮਾਸਟਰ ਬਲਵੰਤ ਸਿੰਘ ਭੀ ਭੈਣੀ ਸਾਹਿਬੋਂ ਏਥੇ ਹੀ ਬੁਲਾ ਲਿਆ ਸੀ ਸਤਿਗੁਰੂ ਜੀ। ਮੁਖਤਾਰੀ ਕੋਠੀ ਦੇ ਕੰਮ ਤੇ ਵਾਹੀ ਦੀ ਦਰੋਗਾ ਦੁਮਣ ਸਿੰਘ ਵਡਾਲੇ ਜੌਹਲਾਂ ਦਾ, ਬਸੰਤ ਸਿੰਘ ਚਵਿੰਡਾ, ਹਜ਼ਾਰਾ ਸਿੰਘ ਚੱਠਾ ਦੇ ਜ਼ੁਮੇ ਸੀ। ਸਰਦਾਰ ਤੇਜਾ ਸਿੰਘ ਜੀ ਸਰਸੇ ਰਹਿੰਦੇ, ਤੇ ਸਰਦਾਰ ਸਾਹਿਬ ਸਿੰਘ ਮਾਨ ਤੇ ਸ: ਅਰਬੇਲ ਸਿੰਘ ਜੀ ਸੰਧੂ ਨੂੰ ਹਾਕਮਾਂ ਜੋਗ ਆਗੂ ਕੀਤਾ ਸੀ। ਭੈਣੀ ਸਾਹਿਬ ਦੀ ਮੁਖਤਾਰੀ ਗੁਰਮੁਖ ਸਿੰਘ ਜੀ ਝਬਰ, ਪੁਰਾਣੇ ਜਥੇਦਾਰ ਨੂੰ ਹੀ ਸਤਿਗੁਰੂ ਜੀ ਸੌਂਪੀ ਹੋਈ ਸੀ। ਇਸ ਸਮੇਂ ਵੱਡੇ ਬਾਬਾ ਜੀ, ਪਹਾੜਾਂ ਵੱਲ ਗਏ ਹੋਏ ਸੀ। ਗੱਲੇ ਤੇ ਪਹਿਲੇ ਗੁਰਚਰਨ ਸਿੰਘ ਸੀ, ਹੁਣ ਫੌਜਾ ਸਿੰਘ ਸੀ। ਗੁਰਚਰਨ ਸਿੰਘ ਸੀਹੋਂਵਾਲ ਦਾ ਹੁਣ ਮਿਰਜ਼ਾਪੁਰ ਮੇਰੇ ਨੇੜੇ ਰਹਿੰਦਾ ਹੈ ਤੇ ਫੌਜਾ ਸਿੰਘ ਗੀਗੇਵਾਲੀ ਦਾ ਦਿੱਲੀ ਹੈ। ਪਰ ਸਭ ਨੂੰ ਸਤਿਗੁਰੂ ਜੀ ਵਲੋਂ ਹਦਾਇਤ ਸੀ ਕਿ ਸੌਖੇ ਤੇ ਚਲਾਕ ਨੂੰ ਘਟ ਜਾਣੋ, ਨਿਰਪੱਖ ਵਰਤੋ, ਗਰੀਬ ਬੁੜੇ ਦਾ ਖਿਆਲ ਖਾਸ ਰਖੋ। ਕੁਟੰਬ ਦੀ

ਲੇਸ ਤੋਂ ਉੱਚੇ ਹੋ ਕੇ ਵਰਤੋ। ਸਤਿਗੁਰੂ ਜੀ ਝੇੜੇ ਹੋਏ ਤੇ ਦੋਹਾਂ ਧਿਰਾਂ ਨੂੰ ਸੱਦ, ਸੁਣ ਚੁਚਾਲ ਜਗਮਲੇਰੇ ਬੰਗਲੇ ਬੈਠ, ਸਮਝਾ ਸੁਲਾਹ ਕਰਾਂਦੇ ਸੀ ਲੜਾਈ ਮੁਕਾ। ਸਤਿਗੁਰੂ ਦੀ ਬਚਨ ਕੀਤਾ ਕਰਦੇ ਸੀ, ਕਿ ਦੋਹਾਂ ਧਿਰਾਂ ਦੇ ਸੁਣੇ ਬਿਨਾ ਮਨ ਨਾ ਫੈਸਲੇ ਜੋਗ ਬਨਾਉਣਾ ਕਦੇ। ਤੇ ਨਿਆਂ ਬਣਦਾ ਵਿਰੋਧੀ ਨੂੰ ਭੀ ਤੁਰਤ ਦਿਓ। ਅਸਲੀ ਧਰਮ ਤੇ ਅਣਖ ਵਰਤੋ।

## ਮੰਗਲ ਸਿੰਘ ਢੋਟੀਆਂ

ਸੰਤ ਮੰਗਲ ਸਿੰਘ ਜੀ ਢੋਟੀਆਂ, ਜ਼ਿਲਾ ਲਾਇਲਪੁਰ ਨਕੌੜੇ ਰਹਿੰਦੇ ੨੪ ਭਾਦਰੋਂ ਚੁਪ ਕੀਤੇ ਚੜ੍ਹਾਈ ਕਰ ਗਏ। ਸਤਿਗੁਰੂ ਜੀ ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ ਤੇ ਹੋਰ ਸੰਗਤ ਜੁੜ ਸ਼ਬਦ ਕੀਰਤਨ ਕਰਦਿਆਂ ਸਸਕਾਰ ਕੀਤਾ। ਸਤਿਗੁਰੂ ਜੀ ਬਚਨ ਕੀਤਾ, ਅਗੇ ਇਕ ਪੁੱਤਰਾਂ ਦਾ ਦੁੱਖ ਭੀ ਇਨ੍ਹਾਂ ਦੇਖਿਆ ਤੇ ਹੁਣ ਆਪ ਚੁਪ ਕੀਤੇ ਚੜ੍ਹ ਗਏ ਹਨ। ਪਰ ਇਹ ਐਸੇ ਸੀ 'ਸਬਰ ਅੰਦਰ ਸਾਬਰੀ ਤਨ ਏਵੇਂ ਜਾਲੇਨ। ਹੋਣ ਨਜੀਕ ਖੁਦਾਇ ਦੇ ਭੇਤ ਨਾ ਕਿਸੇ ਦੇਣ।' ਹੋਰ ਸਿਫਤਾਂ ਸਿਦਕ ਸੇਵਾ, ਉਤਸ਼ਾਹ, ਸੌਧ, ਨਾਮ ਇਸ਼ਨਾਨ ਤੋਂ ਵੱਖਰੀ ਜੋ ਵੱਡੇ ਹੌਸਲੇ ਦੀ ਇਨ੍ਹਾਂ ਵਿਚ ਵਸਤ ਸੀ, ਸੋ ਘੱਟ ਹੀ ਕਿਤੇ ਹੋਰ ਹੈ। ਇਹ ਸੰਤ ਜੀ ਆਪਣੇ ਖੇਤ ਵਿਚੋਂ ਪੱਠੇ ਚੋਰੀ ਵਢਦੇ ਨੂੰ ਵੇਖ ਲਾਂਭੇ ਹੋ ਜਾਂਦੇ ਸੀ। ਮਤੇ ਸਾਡੇ ਵੱਲ ਆਇਆ ਭੁੱਖਾ ਰਹਵੇ ਜਾਂ ਸ਼ਰਮਿੰਦਾ ਹੋਵੇ। ਜੇ ਜੀਅ ਕਰੇ ਤਾਂ ਬਾਅਦ ਉਸ ਨੂੰ ਕਹਿ ਦਿੰਦੇ, ਤੂੰ ਜਦੋਂ ਲੋੜ ਹੋਵੇ ਬੇਫਿਕਰ ਹੋ ਕੇ ਪੁਛ ਲਿਆ ਕਰ। ਮੈਂ ਵੇਖਿਆ ਸੀ, ਸਤਿਗੁਰੂ ਜੀ ਸੰਤ ਮੰਗਲ ਸਿੰਘ ਜੀ ਹੋਰਾਂ ਨੂੰ ਕਿਸੇ ਸਿੱਖ ਦੀ ਅਰਜ਼ ਕਰਨ ਲਈ ਉਠ ਕੇ ਹੱਥ ਨਾ ਜੋੜਨ ਦੇਂਦੇ ਸੀ। ਸਗੋਂ ਕਹਿੰਦੇ ਸੀ, ਸੰਤ ਜੀ ਤੁਸੀਂ ਕਹਿ ਹੀ ਭੇਜਿਆ ਕਰੋ। ਸੰਤ ਜੀ ਦਾ ਪੁੱਤਰ ਗੁਰਬਚਨ ਸਿੰਘ ਨਕੌੜੇ ਰਹਿੰਦੇ ਸਮੇਂ ਖੇਤ ਵਲ ਗਿਆ। ਅਗੋਂ ਚੋਰੀ ਪੱਠਿਆਂ ਦਾ ਗੱਡਾ ਇਨ੍ਹਾਂ ਦੇ ਖੇਤ ਵਿਚੋਂ ਚੋਰ ਵਢ ਲੱਦ ਰਹੇ ਸੀ। ਗੁਰਬਚਨ ਸਿੰਘ ਕਿਹਾ, ਦੂਜੇ ਰਸਤੇ ਪਾ ਪਿੰਡ ਜਾਓ ਮਤੇ ਸਾਡਾ ਹੋਰ ਜੀਅ ਵੇਖ ਕੁਝ ਕਹਵੇ। ਜੀਵਨ ਨਗਰ ਵਸਦਾ ਗੁਰਬਚਨ ਸਿੰਘ ਇਕ ਸੰਬੰਧੀ ਜ਼ਿਮੀਂ ਵਾਹੁਣ ਦੇ ਪੱਜੇਂ ਰਾਤ ਬੋਹਲ ਤੇ ਮਾਰ ਦਿੱਤਾ। ਗੁਰਬਚਨ ਸਿੰਘ ਬਹੁਤਾ ਭਲਾ ਲੋਕ ਸੀ। ਕਹਿੰਦਾ ਹੁੰਦਾ ਸੀ, ਬਹੁਤੀ ਭਲਮਾਣਸੀ ਵੀ ਮਨੁੱਖ ਨੂੰ ਵੱਡੀ ਸਜ਼ਾ ਹੈ। ਸੋ ਹੀ ਇਸ ਘਰ ਨੂੰ ਗਵਾ ਗਈ ਹੈ।

## ਮਾਤਾ ਜੀ ਸਾਖੀਆਂ ਸੁਣਾਂਦੇ

ਇਕ ਦਿਨ ਸਿੱਖ ਢਿੱਲਾ ਮੰਜਾ ਬਦਲਣ ਲਗੇ ਤਾਂ ਕਿਹੋ ਨੇ ਮਾਤਾ ਜੀ ਕਿਹਾ ਕਰਦੇ ਸੀ, ਜੇ ਬਹੁਤ ਕੱਸਵਾਂ ਲੋੜੀਏ ਤਾਂ ਤਖਤਪੋਸ਼ ਤੇ ਪਈਏ। ਸਤਿਗੁਰੂ ਜੀ ਬਚਨ ਕਰਦੇ ਮਾਤਾ ਜੀ

ਸਾਨੂੰ ਤਿੰਨਾਂ ਭਰਾਵਾਂ ਨੂੰ ਰਾਤ ਪੁਰਾਣੇ ਸਿੱਖਾਂ ਦੀਆਂ ਸਾਖੀਆਂ ਸੁਣਾਂਦੇ ਤੇ ਅਗਲੇ ਰੋਜ਼ ਸੁਣਦੇ। ਤੇ ਜੋ ਭੁਲਦਾ, ਫੁਲ ਵਰਗੀ ਕੂਲੀ ਚਪੇੜ ਮਾਰ ਕਹਿੰਦੇ, ਤੂੰ ਚੇਤੇ ਨਹੀਂ ਰਖਦਾ ਤੇ ਵਰਤੇਂਗਾ ਕੀ ? ਤੇ ਕਹਿੰਦੇ ਸੁਣ ਕਦੇ ਨਾ ਭੁਲੀਂ ਜੇ ਹੁੰਗਾਰਾ ਨਾ ਦੇਂਦੇ ਤਾਂ ਝੂਣ ਕੇ ਭੀ ਜਗਾ ਸੁਣਾਂਦੇ ਤੇ ਆਂਹਦੇ, ਇਹ ਸਾਖੀਆਂ ਮੈਥੋਂ ਬਿਨਾ ਤੁਹਾਨੂੰ ਹੱਥ ਨਹੀਂ ਆਉਣੀਆਂ। ਸੋ ਠੀਕ ਹੀ ਹੋਇਆ ਹੈ।

### ਪੁਸਤਕਾਂ ਵਿਚ ਵਾਧੇ-ਘਾਟੇ

ਅੰਗ੍ਰੇਜ਼ ਦੇ ਭਾੜੇ ਦੇ ਅਸਾਮੀ ਆਪਣੀ ਹੱਥੀਂ ਆਪਣੇ ਧਰਮ ਗ੍ਰੰਥ ਵਿਗਾੜੇ

ਸਤਿਗੁਰੂ ਜੀ ਜਗਮਲੇਰੇ ਬੰਗਲੇ ਸੰਤੋਖ ਸਿੰਘ ਦੇ ਲਿਖੇ ਗ੍ਰੰਥ ਦੀ ਕਥਾ ਆਰੰਭੀ। ਰੋਜ਼ ਘੰਟਾ ਨਾਮ ਸਿਮਰਨ ਭੀ ਹੁੰਦਾ ਤੇ ਸ਼ਬਦ ਭੀ ਮਿਲ ਸੰਗਤ ਨਾਲ ਪੜ੍ਹਦੇ। ਕਿਸੇ ਦਿਨ ਕਾਰ ਤੇ ਕਿਸੇ ਦਿਨ ਘੋੜੇ ਤੇ ਅਸਵਾਰ ਹੋ ਕਿਸੇ ਦਿਨ ਟੁਰ ਕੇ ਹੀ ਦੋਏ ਮੀਲ ਆਉਂਦੇ ਤੇ ਦਰਸ਼ਨ ਦਿੰਦੇ। ਕਹਿੰਦੇ, ਅੱਜ ਚਿੱਤ ਵਿਚ ਆਈ ਸੀ—'ਵਿਧੀ ਵੱਤ ਯੱਗ ਕਰ ਜੇ ਦਿਜੈ ਸਾਧੂ ਉਤਮ ਗੋਤ। ਸੰਤ ਸਰਣ ਚਲ ਜਾਤ ਹੀ ਸੋ ਫਲ ਪਗ ਪਗ ਹੋਤ, ਦਾ ਫਲ ਹੀ ਲਈਏ। ਕਥਾ ਵਿਚ ਜੁਗਾਵਲੀ ਤੇ ਗੁਰਿੰਡਨਾਮਾ ਆਇਆ ਤਾਂ ਬਚਨ ਕੀਤੋ ਨੇ, ਮੈਨੂੰ ਕਾਹਨ ਸਿੰਘ ਜੀ ਨਾਭਾ ਦੇ ਪੁੱਤਰ ਭਗਵੰਤ ਸਿੰਘ ਜੀ, ਜਿਸ ਨੂੰ ਹਰੀ ਜੀ ਭੀ ਆਖਦੇ ਹਨ, ਨੇ ਦੱਸਿਆ ਹੈ, ਸਾਡਾ ਜਾਣਕਾਰ ਗਿਆਨੀ ਪ੍ਰਤਾਪ ਸਿੰਘ ਲਾਹੌਰ ਚੀਫ਼ਸ ਕਾਲਜ ਦਾ ਪ੍ਰੋਫੈਸਰ ਸੀ। ਅੰਗਰੇਜ਼ਾਂ ਵਲੋਂ ਹਿੰਦੂਆਂ ਤੇ ਸਿੱਖਾਂ ਦੇ ਗ੍ਰੰਥ ਤੋੜਨ, ਵਿਗਾੜਨ ਤੇ, ਭੀ ਉਸ ਦੀ ਡਿਊਟੀ ਸੀ। ਉਹ ਦੱਸਦਾ ਸੀ, ਹੁਣ ਮੈਨੂੰ ਭੀ ਚੇਤਾ ਨਹੀਂ ਰਿਹਾ ਮੈਂ ਕੀ ਕੀ ਤੁਕਾਂ ਤੇ ਪਦ ਪੁਸਤਕਾਂ ਵਿਚ ਵਧਾਏ ਘਟਾਏ ਹਨ ਤੇ ਮੂਲ ਅਸਲ ਕੀ ਸੀ। ਤੇ ਕਹਿੰਦਾ ਹੈ, ਮੈਨੂੰ ਹੁਣ ਬਹੁਤ ਅਫਸੋਸ ਏ, ਮੈਂ ਅੰਗਰੇਜ਼ਾਂ ਆਖੇ ਐਸਾ ਕਿਉਂ ਕੀਤਾ। ਪਰ ਹੁਣ ਕੀ ਕਰਾਂ। ਸਤਿਗੁਰੂ ਜੀ ਬਚਨ ਕੀਤਾ, ਜਿਵੇਂ ਹਿੰਦੂਆਂ ਤੇ ਮੁਸਲਮਾਨਾਂ ਦੇ ਵਾਂਗ ਮਾਰਗੀਆਂ ਨੇ ਗ੍ਰੰਥ ਵਿਗਾੜੇ ਹਨ, ਤਿਵੇਂ ਸਿੱਖਾਂ ਦੇ ਸਿੰਘ ਸਭੀਆਂ ਤੇ ਚੀਫ ਖਾਲਸੀਆਂ ਵਿਗਾੜੇ ਹਨ। ਸਤਿਗੁਰੂ ਜੀ ਦੀ ਇਸੇ ਲਈ ਲੋੜ ਹੈ ਤੇ ਉਹ ਵੇਦ ਕਤੇਬੋਂ ਬਾਹਰੀ ਗਲ ਸੁਧੀ ਗੁਰਮੱਤ ਸਿੱਖਾਂ ਨੂੰ ਨਵੇਂ ਸਿਰਿਓਂ ਦ੍ਰਿੜ੍ਹਾਉਂਦੇ। ਸਤਿਗੁਰੂ ਜੀ 'ਜਾਹੀ ਕਲ ਤੇ ਪ੍ਰਗਟ ਹੋਏ' ਤੇ 'ਡੰਡੌਤ ਬੰਦਨਾਂ' ਤੋਂ ਕਥਾ ਆਰੰਭ ਤੇ 'ਹੇ ਅਚੁਤ ਹੇ ਪਾਰਬ੍ਰਹਮ' ਪੜ੍ਹ ਸਮਾਪਤੀ ਕਰਦੇ। ਸਤਿਗੁਰੂ ਜੀ ਬਚਨ ਕੀਤਾ, ਸੰਤ ਹਾਕਮ ਸਿੰਘ ਜੀ ਕਾਲੋਕਿਆਂ ਵਾਲਿਆਂ ਕੋਲ ਮੈਂ ਅਸਲ ਗੁਰਿੰਡਨਾਮਾ ਸੰਸਕ੍ਰਿਤ ਵਿਚ ਤੇ ਤਲੇ ਹਿੰਦੀ ਵਿਚ ਉਸ ਦਾ ਉਲਥਾ ਵੇਖਿਆ ਸੀ। ਅਸਾਂ ਇਸ ਗ੍ਰੰਥ 'ਚੋਂ ਲੈ ਲਿਖਿਆ ਹੈ, ਪਰ ਸੋ ਹੁਣ ਕਿਤੇ ਨਹੀਂ ਮਿਲਦਾ। ਐਸੀਆਂ ਕਈ ਕਥਾਵਾਂ ਸਤਿਗੁਰੂ ਜੀ ਸੁਣਾਉਂਦੇ ਜੋ ਅਸਚਰਜਤਾ ਵਿਚ ਪਾ ਦਿੰਦੀਆਂ ਸੀ। ਪਰ ਅਫਸੋਸ ਹੈ ਕਿ ਉਹ ਹੁਣ ਕਿਤੋਂ ਨਹੀਂ ਮਿਲਦੀਆਂ।

## ਡਿਪਟੀ ਚਰਨੀਂ ਆ ਲਗਾ

ਸਤਿਗੁਰੂ ਜੀ ਦੀ ਚਰਨੀਂ ੨੭ ਭਾਦਰੋਂ ਨੌਰੰਗ ਸਿੰਘ ਡਿਪਟੀ ਹਿਸਾਰੋਂ ਸਮੇਤ ਪਤਨੀ ਤੇ ਬੱਚਿਆਂ ਦੇ ਆਏ ਭੇਟਾ ਧਰੀ। ਅਰਜ ਕੀਤੀ ਹੁਣ ਇਹ ਆਪ ਦੀ ਕਿਰਪਾ ਨਾਲ ਤੰਦਰੁਸਤ ਏ ਤੇ ਸਿੱਖਾਂ ਦੇ ਪੁਛਣ ਤੇ ਉਸ ਬੀਬੀ ਤੇ ਬੱਚਿਆਂ ਦੱਸਿਆ, ਸ. ਅਨੂਪ ਸਿੰਘ ਜੀ ਇਕ ਨਾਮਧਾਰੀ ਸਾਧ ਤੋਂ ਤਦੋਂ ਹੀ ਭਜਨ ਦਿਵਾ ਦਿੱਤਾ ਸੀ ਜਦ ਕਿਹਾ ਸੀ ਤੂੰ ਰਾਜੀ ਹੋ ਜਾਏਂਗੀ। ਸਤਿਗੁਰੂ ਜੀ ਕਥਾ ਬਾਅਦ ਤੇ ਡਿਪਟੀ ਤੇ ਜਾਣ ਬਾਅਦ ਭੈਣੀ ਸਾਹਿਬ ਨੂੰ ਚਾਲੇ ਪਾਏ।

## ਜਿਨਾਹ ਦੀ ਚੜ੍ਹਾਈ

ਕਮਾਲ ਅਸਚਰਜ

੨੭ ਭਾਦਰੋਂ ਹੀ ਰੇਡੀਓ ਲਾਹੌਰੋਂ ਬੋਲਿਆ ਕਿ ਮੁਹੰਮਦ ਅਲੀ ਜਿਨਾਹ ਮਰ ਗਿਆ ਹੈ। ਬਹੁਤ ਲੋਕਾਂ ਨੇ ਏਧਰ ਓਧਰ ਦਿਆਂ ਜਿਨ੍ਹਾਂ ਦੇ ਟੱਬਰ ਤੇ ਖਾਨਦਾਨ ਤਬਾਹ ਹੋਏ ਸੀ, ਫਿਟਕਾਰਾਂ ਪਾਈਆਂ ਤੇ ਕਿਹਾ, ਜਿਨਾਹ ਫਨਾਹ ਹੋਣਾ ਪਹਿਲੋਂ ਨਾ ਮੋਇਆ। ਮਰਿਆ ਤੇ ਜ਼ਿਆਰਤ ਵਿਚ ਸੀ ਪਰ ਕਰਾਚੀ ਲਿਆ ਦੱਬਿਆ ਖੋਜੇ ਨੂੰ ਲੋਕਾਂ। ਨਾੜਾਂ ਫੁੱਲ ਗਲਾ ਘੁਟਣ ਵਾਲੇ ਰੋਗ ਨਾਲ ਮਰਿਆ। ਅੰਗਰੇਜ਼ਾਂ ਦੀ ਸਮਝ ਵਿਚ ਨਵਾਂ ਰੋਗ ਸੀ। ਲੋਕ ਕਹਿਣ ਨਵਾਂ ਮੁਲਕ ਜੁ ਬਣਾਇਓ ਸੀ, ਨਵਾਂ ਰੋਗ ਹੀ ਹੋਣਾ ਸੀ।

## ਹੈਦਰਾਬਾਦ ਤੇ ਚੜ੍ਹਾਈ

੨-੩ ਦਿਨ ਬਾਅਦ ਕਾਂਗਰਸ ਨੇ ਨਜ਼ਾਮ ਹੈਦਰਾਬਾਦ ਤੇ ਚੜ੍ਹਾਈ ਕੀਤੀ। ਪਹਿਲਾਂ ਭਾਵੇਂ ਆਗੂਆਂ, ਮੁੱਲਾਂ ਕਹੇ ਭੁਬਾਂ ਮਾਰਦਾ ਸੀ ਪਰ ਛੇਤੀ ਹੀ ਚਿੱਟਾ ਝੰਡਾ ਖੜ੍ਹਾ ਕਰ ਜਾਨ ਬਚਾਈਓ ਸੂ। ਪਾਕਿਸਤਾਨ ਵਲੋਂ ਭੀ ਡਰ ਪਿਆ। ਕਸ਼ਮੀਰ ਵਲ ਵੀ ਭੈ ਪਿਆ। ਕਈ ਸਿੱਖ ਗੱਲਾਂ ਗੱਪਾਂ ਦੇ ਸਵਾਦ ਲੈਣੇਂ ਕਹਿੰਦੇ। ਨਨਕਾਣੇ ਤੇ ਪੰਜਾ ਸਾਹਿਬ, ਡੇਰਾ ਲਾਹੌਰ ਵਾਲਾ ਜਾ ਮਲਣਾ ਹੈ। ਬਹੁਤ ਬੇੜੀਆਂ ਲੋਕਾਂ ਤੇ ਰਜਵਾੜਿਆਂ ਬਣਵਾ ਪਤਣਾਂ ਨੇੜੇ ਰਖੀਆਂ। ਦਰਿਆ ਰਾਵੀਓਂ ਆਰ-ਪਾਰ ਹੋਣ ਨੂੰ।

## ਸਖਤ ਬੁਖਾਰ

੩ ਅੱਸੂ ਚੁਚਾਲ ਤਾਰ ਆਈ ਭੈਣੀ ਸਾਹਿਬੋਂ ਕਿ ਸਤਿਗੁਰੂ ਜੀ ਨੂੰ ਸਖਤ ਬੁਖਾਰ

ਚੜ੍ਹਿਆ ਹੈ। ਹੁਣ ਸੰਤ ਆਲਾ ਸਿੰਘ ਜੀ ਬਾਬਾ ਬੀਰ ਸਿੰਘ ਜੀ ਤੁਰਤ ਭੈਣੀ ਸਾਹਿਬ ਪੁਜੇ। ਸਤਿਗੁਰੂ ਜੀ ਨੂੰ ਜੰਗਲ ਤੇ ਉਵਾਕ ਆਉਂਦੇ ਸੀ। ਸੰਤ ਰਾਮ ਖੁਡੀ ਵਾਲਾ ਵੈਦ, ਬਰਨਾਲਿਓਂ ਸੱਦਿਆ। ਕੋਲ ਬੈਠਾ ਦਵਾਈ ਦੇ ਹਠ ਹਾਰ ਕਹਿੰਦਾ, ਮੈਂ ਇਹ ਹਿਕਮਤ ਦਾ ਕਸਬ ਹੀ ਛੱਡ ਦਿੰਦਾ ਹਾਂ। ਵੇਂਹਦਿਆਂ ਮਿੱਤਰ ਪਿਆਰੇ ਨੂੰ ਦਵਾਈ ਦੇਂਦਿਆਂ ਆਰਾਮ ਨਹੀਂ ਹੁੰਦਾ। ਜੋ ਚੀਜ਼ ਦੇਂਦੇ, ਉਲਟ ਜਾਂਦੀ ਸੀ। ਭਾਈ ਵਜ਼ੀਰ ਸਿੰਘ ਜੀ ਕੋਠੀਓਂ ਦੂਰ ਜਾ ਟਿਕੇ। ਹਉਕੇ ਲਈ ਜਾਣ। ਸੰਤ ਰਤਨ ਸਿੰਘ ਜੀ ਤੇ ਛੋਟੇ ਬਾਬਾ ਜੀ ਘੁੱਟਣ ਦੱਬਣ ਦਵਾਈ ਦੇ ਸੇਵਾ ਕਰਦੇ। ਸੰਗਤ ਨੇ ਅਖੰਡ ਪਾਠ ਤੋਰੇ, ਸ਼ਹੀਦੀਆਂ ਵਰਨੀਆਂ ਕਰਦੀ। ਦਿੱਲੀਓਂ ਤਾਰ ਸੁਣ ਮਹਾਰਾਜ ਨਿਹਾਲ ਸਿੰਘ ਜੀ ਭੀ ਭੈਣੀ ਸਾਹਿਬ ਪੁੱਜੇ। ਜਿੱਥੇ ਵੀ ਸੰਗਤ ਸੁਣਿਆ ਹਉਕਾ ਭਰਿਆ। ਐਸੇ ਸੰਕਟ ਸਮੇਂ ਐਸਾ ਸੁਨੇਹਾ ਨਹੀਂ ਸੀ ਆਉਣਾ ਚਾਹੀਦਾ। ਸਾਡੇ ਪਾਸ ਸਤਿਗੁਰੂ ਜੀ ਤੋਂ ਬਗ਼ੈਰ, ਹੋਰ ਹੈ ਹੀ ਕੀ। ਮੈਂ ਭੀ ਇਹ ਕਵਿਤਾ ਲਿਖੀ ਸੀ।

ਦੋਹਿਰਾ
ਭਾਵੀ ਕਰਮ ਸੰਜੋਗ ਬਿਧਿ ਕੁਦਰਤ ਕਿਸਮਤ ਕਾਲ।
ਵਰਤ ਹੁਕਮ ਹਰਿ ਕਰਤ ਜੋ ਸਕੇ ਕੋ ਨ ਕਹੇ ਹਾਲ।
ਦਿਲ ਕੁੱਸਿਆਂ ਨਾਲ ਰੁੱਸਨਾ ਵੱਸ ਹੋਜਾ ਨੂੰ ਹੱਸ।
ਬੋਲਨਾ ਮੈਂ ਨਹੀਂ ਬੋਲਨਾ ਢੋਲਨਾ ਚਾਹੀਦਾ ਏ ਦੱਸ।

ਬੇੜੀ ਜਿਹੜੀ ਘੇਰੀ ਹੋਵੇ ਮਛਾਂ ਕਛਾਂ ਕਪਰਾਂ ਨੇ,
ਜਿਸ ਵਿਚ ਮਾਲ ਹੋਵੇ ਵਖਤਾਂ ਦੀ ਵਾਹੀ ਦਾ।
ਦੁਖੀਆਂ ਯਤੀਮਾਂ ਨਿਰਧਨਾ ਸੰਦੀ ਸਾਰੀ ਰਾਸ,
ਜਿਸ ਵਿਚ ਰਖੀ ਰਖ ਆਸਰਾ ਇਲਾਹੀ ਦਾ।
ਸੁਖਾਂ ਸੁੱਖ ਕਰਦੇ ਕਮਾਈਆਂ ਭੇਟਾ ਬੇੜੇ ਚੜੇ,
ਹੋਏ ਜੋ ਸ਼ਕਾਰ ਕਈ ਵਾਰ ਨੇਂ ਤਬਾਹੀ ਦਾ।
ਕੰਢੇ ਲਗੇ ਬੇੜੇ ਐਸੇ ਆਸ ਵੰਦੇ ਬੰਦਿਆਂ ਨੂੰ,
ਹਉਕੇ ਦਾ ਸੁਨੇਹਾ ਨਹੀਂ ਮਲਾਹੋ ਦੇਣਾ ਚਾਹੀਦਾ।

ਸੱਸੀ ਤਰ੍ਹਾਂ ਤੱਸੀ ਨਸੀ ਜਾਂਦੀ ਨੂੰ ਦੁਪੈਹਰ ਵੇਲੇ,
ਹੀਰ ਤਰ੍ਹਾਂ ਚੀਰਦੀ ਜੋ ਪੰਧ ਬੇਲੇ ਕਾਹੀਦਾ।
ਸੋਹਣੀ ਤਰ੍ਹਾਂ ਤਰਦੀ ਝਨਾ ਜਿਹੜੀ ਰਾਤ ਸਮੇਂ,
ਦਾਸੀ ਜੋ ਉਦਾਸੀ ਲਾਏ ਸ਼ੌਕ ਮੇਲ ਮਾਹੀਦਾ।
ਸੀਤਾ ਤਰ੍ਹਾਂ ਮੀਤਾ ਪ੍ਰੀਤ ਪਾਲਦੀ ਜੋ ਰਾਮ ਦੀ ਨੂੰ,
ਆਮ ਚਿਰੋਂ ਚਾ ਜਿਵ੍ਹਾ ਖੁਸਾ ਚੂੜੇ ਬਾਹੀਦਾ।

ਦਰਦੀ ਮੰਗਤ ਐਸੀ ਸੰਗਤ ਨੂੰ ਪਾਤਸ਼ਾਹੋ,
ਐਹੋ ਜਿਹਾ ਹਉਕੇ ਦਾ ਸੁਨੇਹਾ ਨਹੀਂ ਹੈ ਚਾਹੀਦਾ।

ਆਖਦੇ ਅਮਾਨਤ ਕੋਈ ਲਈਦੀ ਏ ਜਿਸ ਕੋਲੋਂ,
ਛੁਟੀ ਦਾ ਪੁਚਾਕੇ ਹੈ ਭਾਰਾ ਸਿਰੋਂ ਲਾਹੀਦਾ।
ਆਖਦੇ ਨੇ ਔਖੇ ਸਮੇਂ ਫੜੀਦੀ ਏ ਬਾਂਹ ਜਿਦ੍ਹੀ,
ਸੁਖ ਦੇ ਕੇ ਦੁਖ ਸੋਹਕੋ ਸਾਭ ਹੈ ਨਿਬਾਹੀ ਦਾ।
ਆਖਦੇ ਜੋ ਆਪ ਹੀ ਨਗੀਨਾਂ ਹੋਵੇ ਦਾਨਾਂ ਬੀਨਾਂ,
ਮੰਗਦਾ ਰਤੀ ਨਾ ਮੌਕਾ ਕੋਲ ਦੀ ਗਵਾਹੀ ਦਾ।
ਆਖਦੇ ਮਲਾਹ ਬੇੜੀ ਪਾਰ ਜਿਚਰ ਕਰ ਨ ਲੈ,
ਹਉਕਾ ਭਰ ਪੂਰ ਨੂੰ ਡਰਾਨਾ ਨਹੀਂ ਜੀ ਚਾਹੀਦਾ।

ਅਗੇ ਹੋਏ ਤਰੁੱਠਾ ਜਿਸ ਡਿੱਠੇ ਦੁਖ ਆਮ ਹੋਣ,
ਦੁਖੀ ਹੋਵੇ ਸੁਣ ਮਨਾ ਕੈਹਣਾ ਕਿਸੇ ਰਾਹੀ ਦਾ।
ਅੱਗ ਦਾ ਜੋ ਸੜਿਆ ਉਹ ਡਰਦਾ ਟਟੈਣਿਓਂ ਭੀ,
ਚਾਹੀਦਾ ਦਲਾਸਾ ਨਹੀਂ ਤਰਠਿਆਂ ਤਰਾਹੀ ਦਾ।
ਆਖਦੇ ਨੇ ਢੱਠਿਆਂ ਦਿਲਾਂ ਦੇ ਵਿਚ ਰਬ ਰੈਂਹਦਾ,
ਉਨ੍ਹਾਂ ਨੂੰ ਉਸਾਰੀਏ ਨਹੀਂ ਢੱਠਿਆਂ ਨੂੰ ਢਾਹੀਦਾ।
ਗਿਰਧਾਰੀ ਵਾਰੀ ਕਦੀ ਵਾਰੀ ਵਾਰੀ ਵਾਹੀ ਏ ਤੂੰ,
ਅੰਤ ਜੁਗ ਅੰਤ ਇਹ ਸੁਭਾ ਹੋਣਾ ਚਾਹੀਦਾ।

ਘਲਿਆ ਬਦੇਸ ਤੋਂ ਸੰਦੇਸ ਮਿਰਗੇਜ਼ ਰਾਮ,
ਨਾਮ ਆਪ ਬਾਪ ਬਾਪ ਸਕੀ ਪਾਤਸ਼ਾਹੀ ਦਾ।
ਵਡੇ ਪ੍ਰਤਾਪ ਵਾਲਾ ਕਹੇ ਗੁਰੂ ਹਰੀ ਹਰਿ,
ਵਰ ਦਿਤੇ ਵਾਕਾਂ ਉਨ੍ਹਾਂ ਝਾਕਾਂ ਨਹੀਂ ਗਵਾਹੀ ਦਾ।
ਔਣ ਨ ਜਿਦਰ ਰਾਮ ਭਰਥ ਦਾ ਕਾਮ ਨਾਹੀ,
ਸਾਮ ਸੁਟੇ ਭਾਵੇਂ ਆਪ ਨਿੰਦੀ ਦਾ ਸਲਾਹੀ ਦਾ।
ਰਾਮ ਪ੍ਰਦੇਸ ਏਸ ਵੇਲੇ ਕੋਲ ਅਸਾਂ ਦੇ ਭੀ,
ਹੈ ਕੀ ਏ ਆਪ ਬਿਨਾਂ ਸਮਾਂ ਦਾਹੋ ਪਾਹੀ ਦਾ।

ਹਾਂ ਕਰ ਲਈਏ ਬਾਂਹ ਫੜ ਲਈਏ ਨਾਪ ਜਿਦੀ,
ਸਾਥੀ ਹੋ ਜਾਈ ਦਾ ਉਹਦੀ ਸੋਭਾ ਬਦਰਾਹੀ ਦਾ।

ਤਾਪ ਕੀ ਸਹਾਪ ਕੋਈ ਲਗਦਾ ਨਹੀਂ ਆਪ ਸਾਏ,
ਤਾਪ ਤਾਂ ਹਰੇਕ ਨਾਮ ਆਪਦਾ ਲੈ ਲਾਹੀ ਦਾ।
ਤਾਕਤਾਂ ਦੇ ਘਰ ਗੁਰੂ ਵਰ ਆਪ ਲੜ ਲਾਏ,
ਡਰ ਕਾਹੇ ਦਖਾਵੇਂ ਲਾਹਵੇਂ ਡਰ ਹਰ ਫਾਹੀ ਦਾ।
ਜੋਰ ਨਾਹੀ ਜੋਰ ਹੱਥ ਕਰੀਏ ਮਾਹੀ ਚਾਹੀਆ ਜੀ,
ਚਿਤ ਢਾਣਾ ਮਿਤ ਜੀ ਨਹੀਂ ਹਿਤੀਆਂ ਦਾ ਚਾਹੀਦਾ।
ਹੱਥ ਜੋੜ ਅਰਜ ਕਰੇ ਵਹਿਮੀ, ਦੇਹੁ ਦਰਸਨ ਤੇ ਸਿਦਕ ਹੋ ਰਹਿਮੀ।

ਸੰਤ ਰਤਨ ਸਿੰਘ ਜੀ ਦੱਸਦੇ ੪-੫ ਦਿਨ ਐਸੇ ਕਠਿਨ ਗੁਜ਼ਰੇ ਕਿ ਦੱਸੇ ਨਹੀਂ ਜਾਂਦੇ। ਰੰਗ ਚਿੱਟਾ, ਸਤਿਗੁਰੂ ਜੀ ਦਾ ਹੋ ਗਿਆ। ਆਪੇ ਹੀ ਆਰਾਮ ਹੋਇਆ। ਤਾਂ ਸਤਿਗੁਰੂ ਜੀ ਸੰਤ ਰਾਮ ਸਿੰਘ ਜੀ ਵੈਦ ਨੂੰ ਕਿਹਾ, ਬੀਮਾਰ ਕੋਲ ਆ ਵੈਦ ਨੂੰ ਚਾਹੀਦਾ ਏ ਹੌਂਸਲਾ ਦੇਵੇ। ਤੂੰ ਸਗੋਂ ਆਪ ਹੀ ਹਠ ਹਾਰ ਬੈਠੋਂ।

## ਸੰਤ ਆਲਾ ਸਿੰਘ ਜੀ

ਸੰਤ ਆਲਾ ਸਿੰਘ ਜੀ ਦੀ ਬਾਂਹ ਉਤਰ ਗਈ ਸੀ। ਸਤ ਦਿਨ ਕੜਾਹ ਬੰਨ੍ਹ, ਹਕੀਮ ਖਿੱਚੀ, ਕੜੱਕ ਹੋਇਆ। ਸੰਤ ਜੀ ਨੇ ਹਾਏ ਨਹੀਂ ਕੀਤੀ। ਸਤਿਗੁਰੂ ਜੀ ੧੯ ਅੱਸੂ ਚੁਚਾਲ ਆ ਦਰਸ਼ਨ ਦੇ ਦੱਸਿਆ ਜਲ ਹੀ ਮੰਗਿਆ ਸੀ ਸੰਤਾਂ। ਇਕ ਵੇਰ ਸੰਤ ਜੀ ਨੂੰ ਟਿੱਬੀ ਬਿਛੂ ਕਾਲਾ ਲੜ ਗਿਆ ਸੀ। ਸੰਤ ਜੀ ਮਾਲਾ ਫੇਰਦੇ ਰਹਿੰਦੇ, ਹਾਏ ਨਾ ਕਰਦੇ ਸੀ। ਦੇਹ ਦੀ ਪੀੜ ਤੋਂ ਪਰ ਅਵਸਥਾ ਹੈ ਸੰਤ ਆਲਾ ਸਿੰਘ ਜੀ ਦੀ। ਹਾਏ ਕੀਤਿਆਂ ਰਜਾ ਤੋਂ ਮੁਨਕਰੀ ਸਮਝਦੇ ਹਨ। ਸੰਗਤ ਅਰਜ ਕੀਤੀ ਜਿਚਰ ਸਤਿਗੁਰੂ ਰਾਮ ਸਿੰਘ ਜੀ ਬਦੇਸ਼ੋਂ ਨਹੀਂ ਆਉਂਦੇ, ਆਪ ਇਸ ਤਰ੍ਹਾਂ ਦੇ ਸੁਨੇਹੇ ਨਾ ਭੇਜਿਆ ਕਰੋ। ਸਤਿਗੁਰੂ ਜੀ ਉੱਤਰ ਦਿੱਤਾ, ਮੈਂ ਭੀ ਉਸ ਰਾਮ ਦੀ ਉਡੀਕ ਵਿਚ ਹਾਂ ਤੇ ਉਸ ਦਾ ਹੁਕਮੀ ਬੰਦਾ ਹਾਂ। ਜੋ ਉਸ ਦੀ ਰਜਾ। (ਸੰਗਤ ਦੀ ਅਰਜ਼ ਬੇਪ੍ਰਵਾਹ ਨਹੀਂ ਮੰਨੀ ਤਾਂ ਹੀ ਹੁਣ ਸਾਡੇ ਕੋਲ ਨਹੀਂ ਰਹੇ।)

## ਮੇਲਿਆਂ ਦੀ ਯਾਦ

ਸਤਿਗੁਰੂ ਜੀ ਕੁਝ ਦਿਨ ਚੁਚਾਲ ਦਰਸ਼ਨ ਦੇ ਦਿੱਲੀਓਂ ਹੋ ੨੭ ਅੱਸੂ ਦੁਸਹਿਰੇ ਦਾ ਮੇਲਾ ਭੈਣੀ ਸਾਹਿਬ ਹੀ ਕਰ ਸੰਤ ਆਲਾ ਸਿੰਘ ਜੀ ਨੂੰ ਸਾਥ ਲੈ, ੪ ਕੱਤਕ, ਫਿਰ ਚੁਚਾਲ ਆ ਦਰਸ਼ਨ ਦਿੱਤੇ। ਦੇਹ ਸੋਹਣੀ ਤਿਆਰ-ਬਰ-ਤ੍ਰਿਆਰ ਸੀ। ਸਤਿਗੁਰੂ ਜੀ ਬਚਨ ਕੀਤਾ, ਇਹ

ਦੁਸਹਿਰੇ ਦਾ ਮੇਲਾ ਸੰਤ ਕੇਸਰ ਸਿੰਘ ਜੀ ਚੁੱਪ ਹੋਰਾਂ ਦੀ ਯਾਦ ਏ। ਜਿਵੇਂ ਦੇ ਸੋ ਸੰਤ ਜੀ ਸੀ, ਤਿਵੇਂ ਦਾ ਹੀ ਮੇਲੇ ਦਾ ਰਸ ਬਣਿਆ ਹੈ। ਤੇ ਮੇਰੀ ਦੇਹ ਦੀ ਮਾਂਦਗੀ ਥਕੇਵਾਂ ਸਭ ਨਿਕਲ ਗਿਆ ਹੈ। ਨਨਕਾਣੇ ਦਾ ਮੇਲਾ ਭੂਰੀ ਵਾਲੇ ਸੰਤ ਸੁੰਦਰ ਸਿੰਘ ਜੀ ਦੀ ਯਾਦ ਏ ਤੇ ਦੀਪਮਾਲਾ ਤੇ ਵੈਸਾਖੀ ਅੰਮ੍ਰਿਤਸਰ ਸੰਤ ਜਿਊਣ ਸਿੰਘ ਜੀ ਦੀ ਯਾਦ ਏ।

## ਸੰਤ ਬੀਕਾ ਸਿੰਘ ਜੀ

ਸਤਿਗੁਰੂ ਜੀ ਪ੍ਰਸ਼ਾਦ ਛਕਣ ਸਮੇਂ ਆਮ ਨੂੰ ਕੋਲ ਘਟ ਹੀ ਆਉਣ ਦੇਂਦੇ ਸੀ। ਬੀਕਾ ਸਿੰਘ ਜੀ ਵਡਾਲੇ ਜੌਹਲਾਂ ਦੇ ਆਏ ਤਾਂ ਦੇਖ ਕਹਿਓ ਨੇ, ਆਓ ਤੁਹਾਡੇ ਜਿਹਾਂ ਨੂੰ ਕਦੇ ਭੀ ਰੋਕ ਨਹੀਂ। ਇਹ ਸੰਤ ਜੀ ਸਤਿਗੁਰੂ ਜੀ ਨੂੰ ਚੌਰੀ ਬੜੇ ਪਿਆਰ ਸ਼ਰਧਾ ਨਾਲ ਪਲੰਘ ਪਾਸ ਬੈਠ ਸਤਿਗੁਰੂ ਜੀ ਦੇ ਬਿਰਾਜਿਆਂ ਸਮੇਂ ਕਰਦੇ। ਇਨ੍ਹਾਂ ਸੰਤਾਂ ਨੇ ੧੯੭੭ ਬਿਕ੍ਰਮੀ ਸੁਹੇਵੇ ਸਾਹਿਬ ਦੇ ਅਖੰਡ ਪਾਠਾਂ ਸਮੇਂ ਚੱਕੀ ਆਟਾ ਪੀਹਣ ਦੀ ਬੜੀ ਸੇਵਾ ਕੀਤੀ ਸੀ। ਇਹ ਸੰਤ ਜੀ ਮੱਝੀਂ, ਰੱਖ ਗੁਰੂ ਕੀ ਵਿਚ ਚਾਰਦੇ ਤੇ ਦੁੱਧ ਚੋਅ ਲੰਗਰ ਵਿਚ ਪਾ ਦਿੰਦੇ। ਇਕ ਦਿਨ ਰਖ ਦੇ ਰਾਖੇ ਰੋਕਿਆ, ਤੂੰ ਆਪਣੇ ਪਸ਼ੂ ਏਥੇ ਕਿਉਂ ਚਾਰਦਾ ਹੈਂ। ਕਿਉਂਕਿ ਹਰ ਇਕ ਨੂੰ ਗੁਰੂ ਕੀ ਰੱਖ ਵਿਚ ਚਾਰਨੋਂ ਰੋਕ ਸੀ। ਇਹ ਸੰਤ ਜੀ ਮੱਝਾਂ ਵੇਚ ਰਕਮ ਗੁਰੂ ਕੇ ਲੰਗਰੇ ਪਾ ਆਪਣੇ ਪਿੰਡ ਜਾ ਵੜੇ। ਤੇ ਜਾਂਦੇ ਕਹਿ ਗਏ, ਭਲਾ ਹੋਇਆ ਬੇਚਿੰਤ ਹੋ ਬੈਠ ਮਾਲਾ ਫੇਰਾਂਗੇ। ਸਤਿਗੁਰੂ ਜੀ ਸੁਣ ਰੱਖ ਦੇ ਰਾਖੇ ਨੂੰ ਕਿਹਾ, ਤੁਹਾਨੂੰ ਕਿਸੇ ਦੀ ਸੂਝ ਅੰਦਰੋਂ ਭੀ ਹੋਣੀ ਚਾਹੀਦੀ ਏ। ਰਾਖੇ ਕਿਹਾ, ਕੀ ਕਰੀਏ, ਇਹ ਪਹਿਰੇ ਦੀ ਸੇਵਾ ਹੀ ਐਸੀ ਹੈ। ਹਰ ਵੇਲੇ ਡਰ ਹੀ ਰਹਿੰਦਾ। ਜੇ ਬਿਜੇ ਵਾਂਗੂ ਸਰਾਪ ਹੀ ਨਾ ਲੈਂਦੇ ਰੋਵੀਏ 'ਗੁਰ ਕੀ ਸੇਵਾ ਚਾਕਰੀ, ਭੈ ਰਚ ਕਾਰ ਕਮਾਏ।' ਦਾ ਬੜਾ ਹੀ ਖਿਆਲ ਰਖੀਦਾ ਹੈ ਪਰ ਫੇਰ ਵੀ ਭੁਲ ਹੀ ਜਾਈਦਾ ਏ। ਸਤਿਗੁਰੂ ਜੀ ਬੀਕਾ ਸਿੰਘ ਜੀ ਜਿਹਾਂ ਦਾ ਖਾਸ ਖਿਆਲ ਰਖਦੇ ਸੀ।

## ਸੰਤ ਵਧਾਵਾ ਸਿੰਘ ਜੀ

ਸਤਿਗੁਰੂ ਜੀ ਦੇ ਆਸ਼ਕ ਤੇ ਪ੍ਰੇਮੀ ਸੰਤ ਵਧਾਵਾ ਸਿੰਘ ਜੀ ਤੇ ਮਾਈ ਧੰਨ ਕੌਰ ਕੰਬੋਅ ਜੋ ਬਾਹੜੀਆਂ ਵਾਲੇ ਦੀ ਬੁਰਜੀ ਵਿਚ ਜ਼ਿਲ੍ਹਾ ਸ਼ੇਖੂਪੁਰੇ ਵਿਚੋਂ ਸੀ ਤੇ ਇਸ ਸਮੇਂ ਸੰਤਾ ਵਾਲੀ ਰਹਿੰਦੇ ਸੀ, ਮਾਈ ਰੋਜ਼ ਲੱਸੀ ਕੋਠੀਓਂ ਆ ਲੈ ਜਾਂਦੀ ਸੀ ਤੇ ਸੰਤ ਜੀ ਨੂੰ ਕਿਹਾ ਕਰਦੀ ਸੀ, ਸਤਿਗੁਰੂ ਜੀ ਤੋਂ ਮੱਝ ਮੰਗ ਲਓ। ਸੰਤ ਜੀ ਕਹਿੰਦੇ, ਮੱਝ ਦਾ ਦੁੱਧ ਬੜੇ ਵੈਦੇ ਨਾਲ ਪੀਣ ਤੋਂ ਆਰਾਮ ਦੀ ਲੱਸੀ ਕੱਸੀ ਨਹੀਂ। ਮਾਈ ਕਹਿੰਦੀ, ਮੈਂ ਮੱਝ ਨੂੰ ਆਪੇ ਸਾਂਭ ਲਵਾਂਗੀ। ਸਤਿਗੁਰੂ ਜੀ ਮਾਈ ਨੂੰ ਇਕ ਦਿਨ ਦੇਖ ਪੁਛਿਆ, ਕੀ ਲਿਆਈ ? ਮਾਈ ਦੱਸਿਆ ਲੱਸੀ ਹੈ।

ਸਤਿਗੁਰਾਂ ਕਿਹਾ, ਹੁਣ ਲੱਸੀ ਤੇ ਦੀ ਗੁਜ਼ਾਰਾ ਕਰੀਦਾ ਏ ? ਮਾਈ ਕਿਹਾ, ਹੁਣ ਆਪ ਦੇ ਨੇੜੇ ਜੁ ਆ ਟਿਕੇ ਆਂ। ਇਹ ਸੁਣ ਸਤਿਗੁਰੂ ਜੀ ਕਿਹਾ, ਜੇ ਇਹ ਗੱਲ ਏ ਤਾਂ ਸਵੇਰੇ ਰੱਸਾ ਲਈ ਆਵੀਂ ਮੱਝ ਦਾ। ਮਾਈ ਸੰਤਾਂ ਵਾਲੀ ਜਾ ਸੰਤ ਵਧਾਵਾ ਸਿੰਘ ਨੂੰ ਇਹ ਵਾਰਤਾ ਦੱਸੀ। ਸੰਤ ਜੀ ਕਿਹਾ, ਸਤਿਗੁਰੂ ਜੀ ਅੰਤਰਜਾਮੀ ਤੇਰੇ ਅੰਦਰ ਦੀ ਲਖ ਤੈਥੋਂ ਹੀ ਅਖਵਾ ਲਿਆ ਏ। ਪਰ ਰੱਸਾ ਨਾ ਲਿਜਾਈਏ। ਤੇ ਹੁਣ ਸਵੇਰੇ ਦੋਵੇਂ ਜੀਅ ਜਾਈਏ। ਅਗਲੇ ਦਿਨ ਸਤਿਗੁਰੂ ਜੀ ਨੂੰ ਸਵੇਰੇ ਹੀ ਜੋੜੀ ਜਾ ਮੱਥਾ ਟੇਕਿਆ। ਤਾਂ ਸਤਿਗੁਰਾਂ ਕਿਹਾ, ਮਾਈ ਤੂੰ ਰੱਸਾ ਨਹੀਂ ਆਂਦਾ। ਜਾਪਦਾ ਏ ਸੰਤਾਂ ਨੂੰ ਦੱਸ ਦਿੱਤੀ ਆ ਸਭ ਕਲ ਦੀ-ਹੋਈ ਗੱਲ। ਮਾਈ ਕਿਹਾ, ਸੰਤ ਰੋਕਦੇ ਸੀ। ਸਤਿਗੁਰੂ ਜੀ ਸੰਤ ਵਧਾਵਾ ਸਿੰਘ ਜੀ ਨੂੰ ਬਾਹੋਂ ਫੜ ਮੱਝਾਂ ਦੇ ਵਾੜੇ ਵਿਚ ਲਿਜਾ, ਕਲ ਜਿਸ ਮੱਝ ਦਾ ੭੦੦ ਮਿਲਦਾ ਸੀ, ਉਹ ਮੱਝ ਸੰਤ ਜੀ ਨੂੰ ਵਖਾ, ਸੇਵਕ ਦੇ ਅਗੇ ਲਾ ਸੰਤਾਂਵਾਲੀ ਪਹੁੰਚਾ ਦਿੱਤੀ। ਤਾਂ ਸੰਤ ਜੀ ਕਿਹਾ, ਕਿ ਇਸ ਅਮੀਰ ਘਰੋਂ ਆਈ ਮੱਝ ਦੀ ਕਿੰਨੀ ਟਹਿਲ ਮੁਥਾਜੀ ਕਰਨੀ ਪਵੇਗੀ। ਉਹੋ ਗੱਲ ਬਣੀ। ਜਿਹੜੀ ਤੋਂ ਮੈਂ ਝਕਦਾ ਸਾਂ ਤੇ ਧਨ ਕੌਰੇ ਤੂੰ ਆਂਹਦੀ ਸੈਂ। ਮਾਈ ਧੰਨ ਕੌਰ ਆਪੇ ਮੱਝ ਸਾਂਭਦੀ ਚੋਂਦੀ ਤੇ ਵਰਤਣ ਤੋਂ ਵਧਿਆ ਘਿਓ ਕੋਠੀ ਜਾ ਦੇਂਦੇ ਤੇ ਕਹਿੰਦੀ ਇਹ ਆਪ ਦਾ ਹਿੱਸਾ ਏ। ਸਤਿਗੁਰੂ ਜੀ ਕਹਿੰਦੇ, ਮਾਈ ਇਹ ਘਿਓ ਲੰਗਰ ਵਿਚ ਸਾਧਾਂ ਨੂੰ ਦੇਹ, ਮੈਨੂੰ ਆਪੇ ਮਿਲ ਜਾਏਗਾ, ਦੰਪਤੀ ਉਸ ਮੱਝ ਦੀਆਂ ਛੋਟੀਆਂ ਪਾਲ ਗਭਣ ਹੋਈਆਂ ਦੋ ਤਿੰਨ ਕੋਠੀ ਜਾ ਦਿੱਤੀਆਂ ਸੀ।

ਇਹ ਸੰਤ ਜੀ ਪਿਛੋਂ ਗੋਪੀਪੁਰ ਜ਼ਿਲਾ ਕਪੂਰਥਲਾ ਦੇ ਸੀ। ਤੇ ਸੰਤ ਸੋਹਣ ਸਿੰਘ ਜੀ ਟਿੱਬੀ ਜਸੋਵਾਲ ਦਿਆਂ ਤੋਂ ਸੁਧਰੇ ਸੀ। ਜੋ ਸੁਲਤਾਨਪੁਰ ਲਾਗੇ ਵੇ। ਠੇਕੇ ਤੇ ਮੁਰੱਬੇ ਲੈ ਜੰਗਲ ਵਿਚ ਛਤਰਦਾਰ ਵਣ ਤਲੇ ਡੇਰਾ ਪਾਇਆ ਸੀ। ਤੇ ਆਉਂਦੇ ਜਾਂਦੇ ਨੂੰ ਜਲ ਪ੍ਰਸ਼ਾਦ ਛਕਾਂਦੇ ਸੀ। ਬਾਰ ਦੇ ਲੋਕ ਛਤਰੀਦਾਰ ਵਣ ਤੋਂ ਛਤੀ ਹੀ ਡੇਰੇ ਦਾ ਨਾਮ ਲੈਣ ਲਗ ਪਏ। ਜੋ ਬਾਅਦ ਪਿੰਡ ਬਣ ਗਿਆ ਸੀ। ਉਹੋ ਮੁਰੱਬੇ ਬਾਅਦ ਗਹਿਣੇ ਲੈ ਭੀ ਵਾਹੀ ਚੰਗੀ ਕਰਦੇ ਰਹੇ ਸੀ। ਸੰਤ ਜੀ ਦੋ ਭਰਾ ਸੀ ਪਰ ਦੂਜਾ ਕਿਸ਼ਨ ਸਿੰਘ ਸ਼ਰਾਬੀ ਸੀ ਉਹ ਕਹਿੰਦਾ ਘਰ ਬੜਾ ਸੀ ਪਰ ਵਧਾਵਾ ਸਿੰਘ ਜੀ ਕੂਕਿਆਂ ਨੂੰ ਹੀ ਖਵਾ ਛਡਿਆ ਹੈ। ਵਧਾਵਾ ਸਿੰਘ ਜੀ ਕਹਿੰਦੇ ਖਟੀ ਤੇ ਬੜੀ ਸੂ, ਮਾਇਆ ਕਿਸ਼ਨ ਸਿੰਘ ਪਰ ਗਵਾਈ ਐਵੇਂ ਸੂ। ਸ਼ਰਾਬ ਤੇ ਸ਼ਰਾਬੀਆਂ ਦੇ ਮੂੰਹ ਪਾ। ਸੰਤ ਵਧਾਵਾ ਸਿੰਘ ਜੀ ਗਰੀਬਾਂ ਦੀ ਬੜੀ ਮਦਦ ਕਰਦੇ ਸੀ। ਮੱਝ ਦੇ ਕੇ ਜੇ ਕੱਟਾ ਭੀ ਮੁੜੇ ਤਾਂ ਖੁਸ਼ ਹੀ ਰਹਿੰਦੇ ਸੀ। ਕਹਿੰਦੇ ਸੀ, ਮੈਂ ਜੋ ਇਸ ਤੇ ਤਰਸ ਕਰ ਖੱਟ ਲਿਆ ਏ, ਉਹ ਘਾਟਾ ਪੈਣ ਹੀ ਨਹੀਂ ਦਿੰਦਾ। ਗੁਰੂ ਕੀ ਉਗਰਾਹੀ ਨਾਲ ਹੋ ਕਰਾਉਂਦੇ। ਛੱਤੀ ਚੱਕ ਹੁੰਦੇ ਸਮੇਂ। ਭਿਖੀ ਖਾਰਿਆਂ ਵਾਲੇ ਤਕ ਨਾਲ ਹੋ ਉਗਰਾਹੀ ਦਾ ਉਦਮ ਸੇਵਾ ਕਰਦੇ ਸੀ। ਸ਼ਬਦ ਵਿਚ ਮਸਤ ਹੋਏ ਰਸਤੇ ਤੋਂ ਪਾਸੇ ਭੀ ਚਲੇ ਜਾਂਦੇ ਸੀ, ਨੀਵੀਂ ਪਾਈ।

ਵਧਾਵਾ ਸਿੰਘ ਜੀ ਦੇ ਘਰ ਪੁੱਤਰ ਨਾ ਸੀ। ਸਤਿਗੁਰੂ ਜੀ ਏਕ ਸਮੇਂ ਇਨ੍ਹਾਂ ਨੂੰ ਕਿਹਾ ਸੀ, ਸੰਤ ਜੀ ਤੁਹਾਨੂੰ ਪੁੱਤਰ ਲੋੜੀਦਾ ਏ ? ਤਾਂ ਸੰਤ ਜੀ ਕਿਹਾ, ਸੱਚੇ ਪਾਤਸ਼ਾਹੋ ਨਾ, ਮੇਰਾ

ਪਿਆਰ ਨਾਲ ਆਪਦੇ ਹੀ ਨਿਭੇ। ਮਤ ਪੁੱਤਰ ਵਿਚ ਪੈ ਉਦਾਰਤਾ ਤੇ ਸੱਚੇ ਗੁਰੂ ਪ੍ਰੇਮ ਵਲੋਂ ਖੁੰਝਾਂ। ਇਹ ਸੁਣ ਸਤਿਗੁਰੂ ਜੀ ਬਚਨ ਕੀਤਾ, ਠੀਕ ਹੀ ਆਖਦੇ ਹਨ, ਸਤੀ ਨੂੰ ਪਤੀ ਤੋਂ ਵੱਧ ਪੁੱਤਰ ਨਾਲ ਭੀ ਮੋਹ ਨਹੀਂ ਹੁੰਦਾ। ਇਹ ਸੁਣ ਸੰਤ ਜੀ ਕਿਹਾ, ਸੱਚੇ ਪਾਤਸ਼ਾਹੋ, ਪੂਰਾ ਪਿਆਰ ਇਕ ਨਾਲ ਹੀ ਨਿਭਦਾ ਹੈ। ਸੋ ਆਪ ਨਾਲ ਹੀ ਨਿਭੇ। ਮੇਰੀ ਇਹੋ ਮੰਗ ਹੈ। ਮੈਂ ਵੇਖਿਆ ਹੈ, ਕਈ ਪੁੱਤਰਾਂ ਪਿਛੇ ਕਈ ਸਾਕਾਂ ਸਨੇਹੀ ਪਿਛੇ ਗੁਰੂ ਘਰ ਤੇ ਗਿਲਾ ਕਰਦੇ ਤੇ ਫਰਕ ਪਾਂਦੇ ਹਨ। ਮੈਨੂੰ ਸਤੀ ਸੁਹਾਗਣ ਵਾਂਗੂ ਹੁਣ ਹੋਰ ਝਾਕ ਨਹੀਂ ਤੁਸੀਂ ਦਿਓ।

## ਅੰਤ ਮਹੋਛਾ ਹੋਇ

ਇਹ ਸੰਤ ਜੀ ਕਦੇ ਕਦੇ ਸ਼ਬਦ ਪੜ੍ਹਦੇ, ਭਜਨ ਕਰਦੇ, ਕਹਿੰਦੇ, ਮੇਰੀ ਮੰਗ ਏ, ਮੇਰੀ ਦੇਹ ਦਾ ਭੀ ਅੰਤ ਮਹੋਛਾ ਹੀ ਹੋ ਜਾਵੇ। ਜਿਵੇਂ ਕਿਸੇ ਲੇਖੇ ਈ ਲਗ ਜਾਵੇ। ਮੈਂ ਸੁਣਿਆ, ਸੋ ਹੀ ਹੋਇਆ। ਸੰਤਾਂਵਾਲੀ ਵਸਦਿਆਂ, ਨਹਿਰ ਵਿਚੋਂ ਮੱਛੀਆਂ ਦਾ ਖਾਧਾ ਕੁਰੰਗ ਹੀ ਸੰਤ ਜੀ ਦਾ ਕਿੰਨੀ ਦਿਨੀਂ ਮਿਲਿਆ। ਪਤਾ ਨਹੀਂ ਕਿਵੇਂ ਚੜ੍ਹੇ ਸੀ। ਸਤਿਗੁਰੂ ਪਰਤਾਪ ਸਿੰਘ ਜੀ ਭੈਣੀ ਸਾਹਿਬ ਨੂੰ ਜਾਂਦੇ ਸਰਸਿਓਂ ਉਹੋ ਕਹਿ ਕੇ ਪਰਤੇ। ਤੇ ਮੈਨੂੰ ਕੋਠੀਓਂ ਟੁਰਨ ਸਮੇਂ ਚੇਤਾ ਨਹੀਂ ਰਿਹਾ, ਅੱਜ ਸੰਤਾਂਵਾਲੀ ਸੰਤ ਵਧਾਵਾ ਸਿੰਘ ਜੀ ਦਾ ਭੋਗ ਏ। ਭੋਗ ਸਮੇਂ ਬਚਨ ਕੀਤੇ ਨੇ, ਇਨ੍ਹਾਂ ਸੰਤਾਂ ਜਿਹਾ ਉਦਾਰ ਚਿੱਤ ਤੇ ਪੰਥਕ ਹਿੱਤ ਵਾਲਾ ਗੁਰੂ ਘਰ ਤੇ ਸ਼ਰਧਾ ਤੇ ਗੁਰੂ ਘਰ ਦਾ ਬਰਦਾ ਹੋ ਰਹਿਣ ਵਾਲਾ ਵਿਰਲਾ ਹੀ ਕੋਈ ਹੁੰਦਾ ਏ। ਬਚਨ ਕੀਤੇ ਨੇ, ਇਨ੍ਹਾਂ ਸੰਤਾਂ ਏਕ ਸਮੇਂ ਛੱਤੀ ਚੱਕ ਮੇਲਾ ਕੀਤਾ, ਇਕ ਸਿੱਖ ਅੱਖ ਵਲਾ ਕਰ ਪੀਪੇ ਵਿਚੋਂ ਘਿਓ ਦਾ ਗੜਵਾ ਭਰ ਲੈ ਤੁਰਿਆ। ਕਿਸੇ ਕਿਹਾ ਸੰਤ ਜੀ, ਤੁਸੀਂ ਉਸ ਨੂੰ ਸੱਦ ਕਹੋ ਇਹ ਕੀ ਕੀਤਾ ਈ। ਤਾਂ ਸੰਤ ਜੀ ਨੇ ਕਿਹਾ ਨਾ-ਨਾ ਉਹ ਸ਼ਰਮਿੰਦਾ ਹੋਵੇਗਾ ਤੇ ਨਾਲੇ ਕੋਈ ਹੋਰ ਸੁਣੇਗਾ ਤੇ ਕਹੇਗਾ ਕੂਕਿਆਂ ਵਿਚ ਭੀ ਹੋਰ ਹੁੰਦੇ ਨੇ। ਮੇਰੇ ਪੰਥ ਦੀ ਕੁਲਾਹ ਹੋਵੇਗੀ। ਕੀ ਪਤਾ ਏ ਉਹ ਮੇਰੇ ਹੌਸਲੇ ਵਾਲੇ ਸੁਭਾ ਤੋਂ ਹੀ ਐਸਾ ਕਰ ਸਕਿਆ ਹੋਵੇ। ਮੈਂ ਸਤਿਗੁਰੂ ਜੀ ਤੋਂ ਇਹ ਬਚਨ ਸੁਣ ਕਿਹਾ, 'ਸੁਨੀਦਮ ਕਿ ਮਰਦਾਨੇ ਰਾਹੇ ਖੁਦਾ। ਦਿਲੇ ਦੁਸ਼ਮਨਾਂ ਹਮਨਾ ਕਰਦੰਦ ਤੰਗ।' ਭਾਵ ਠੀਕ ਹੀ ਸੁਣਿਆ ਹੈ ਕਿ ਖੁਦਾ ਦੇ ਰਾਹ ਵਾਲੇ ਬੰਦੇ ਦੁਸ਼ਮਣ ਦਾ ਦਿਲ ਭੀ ਤੰਗ ਨਹੀਂ ਕਰਦੇ। ਸਤਿਗੁਰੂ ਜੀ ਮੈਥੋਂ ਇਹ ਫਾਰਸੀ ਦਾ ਸ਼ੇਅਰ ਸੁਣ ਕਿਹਾ, ਤੂੰ ਦਸਮ ਜੀ ਦੀਆਂ ਹਕਾਇਤਾਂ ਵਿਚ ਭੀ ਪੜ੍ਹਿਆ ਹੈ, ਦਸਮ ਜੀ ਲਿਖਿਆ ਹੈ, 'ਸੁਨੀਦਮ ਕਿ ਖੁਸ਼ਦੀਂ ਦਾਨਾਇ ਨਗਜ਼ ਕਿ ਯਜਦਾਂ ਸ਼ਨਾਸਅਸਤ ਆਜ਼ਾਦ ਮਗਜ਼।' ਅਰਥਾਤ ਤੂੰ ਸਮਝ ਹੀ ਲਿਆ ਹੋਵੇਗਾ ਕਿ ਸੁਣਿਆ ਏ ਜਿਨ੍ਹਾਂ ਪੂਰਾ ਹੋ ਕੇ ਪੰਥ ਨੂੰ ਮੰਨਿਆ ਤੇ ਦਾਨਾ ਦਿਮਾਗ ਨੇ ਤੇ ਜੋ ਰੱਬ ਦੀ ਸ਼ਨਾਸ ਵਾਲੇ ਹੁੰਦੇ ਨੇ, ਉਹ ਖੁਲ੍ਹੇ ਵਡੇ ਮਗਜ਼ 'ਦਿਮਾਗ' ਵਾਲੇ ਹੁੰਦੇ ਨੇ। ਇਹ ਸੰਤ ਵਧਾਵਾ ਸਿੰਘ ਜੀ ਉਨ੍ਹਾਂ ਵਿਚੋਂ ਸਨ। ਮੈਂ ਤੈਨੂੰ ਦੱਸਾਂ ਇਹ ਅੰਤ ਮਹੋਛਾ ਭੀ ਦੇਹ ਦਾ ਮੰਗਦੇ ਸੀ। ਜਿਵੇਂ

ਮਹਾਂਪੁਰਖਾਂ ਦਾ ਵਾਕ ਏ, ਮਰਨਾ ਭਲਾ ਪ੍ਰਦੇਸ਼ ਕਾ ਜਿਥੇ ਮੀਤ ਨਾ ਕੋਇ। ਕਊਆ ਕੂਕਰ ਖਾਇਗੇ ਅੰਤ ਮਹੋਛਾ ਹੋਇ। ਸੋ ਕਰ ਗਏ ਹਨ। ਮੈਂ ਤੈਨੂੰ ਪੱਕੀ ਕਰਦਾ ਹਾਂ, ਤੂੰ ਪੁਛ ਕੇ ਇਨ੍ਹਾਂ ਕੰਬੋ ਸਿੰਘਾ ਤੋਂ ਇਨ੍ਹਾਂ ਸੰਤਾਂ ਦਾ ਜੀਵਨ ਜ਼ਰੂਰ ਇਤਿਹਾਸ ਵਿਚ ਲਿਖੀਂ। ਸੋ ਸਾਧ ਸੰਗਤ ਜੀ ਮੈਂ ਸਤਿਗੁਰੂ ਜੀ ਦੇ ਬਚਨ ਅਨੁਸਾਰ ਜੋ ਕੁਝ ਪਾਇਆ ਸੋ ਲਿਖ ਸੁਣਾਇਆ ਹੈ।

## ਸੰਦੂਕ ਭਰੇ ਹੋਏ ਨੇ

ਫੌਜਾ ਸਿੰਘ ਗੱਲਾ ਵਰਤਾਣ ਦੇ ਹਿਸਾਬ ਦੇਣ ਦਾਣਿਆਂ ਤੇ, ਗੀਗੇਵਾਲੀ ਜ਼ਿਲਾ ਸਿਆਲਕੋਟ ਦਾ ਸੀ ਤੇ ਕਪੜੇ ਦੇਣ ਤੇ ਮਾਸਟਰ ਬਲਵੰਤ ਸਿੰਘ ਸੀ। ਫੌਜਾ ਸਿੰਘ ਸਤਿਗੁਰੂ ਜੀ ਪਾਸ ਅਰਜ ਕੀਤੀ, ਸਿੱਖ ਆਖਦੇ ਹਨ ਮਾਸਟਰ ਆਪ ਵਲੋਂ ਹੁਕਮ ਹੋਏ ਤੋਂ ਭੀ ਹੱਥ ਘੁੱਟ ਕਪੜਾ ਦੇਂਦਾ ਏ। ਆਪ ਕਿਸੇ ਵੱਡੇ ਉਦਾਰ ਦਿਲ ਵਾਲੇ ਨੂੰ ਲਾਓ। ਸਤਿਗੁਰੂ ਜੀ ਪੁਛਿਆ ਤੂੰ ਈ ਦੱਸ ਕਿਸ ਨੂੰ ਲਾਵਾਂ। ਉਸ ਕਿਹਾ ਵਡੇ ਬਾਬਾ ਜੀ ਨੂੰ। ਸਤਿਗੁਰੂ ਜੀ ਵਡਿਆਂ ਨੂੰ ਕਪੜੇ ਦੇਣ ਤੇ ਲਾਇਆ। ਸਿੱਖਾਂ ਨੂੰ ਖੁਲ੍ਹਾ ਕਪੜਾ ਵਰਤਦਾ ਵੇਖ ਮਾਸਟਰ ਸਤਿਗੁਰੂ ਜੀ ਪਾਸ ਅਰਜ ਕੀਤੀ ਇਸ ਤਰ੍ਹਾਂ ਵਰਤਿਆਂ ਮਤ ਥੋੜ ਆਵੇ। ਅੰਦਰ ਹੁਣ ਘੱਟ ਹੀ ਹੈ ਕਪੜਾ। ਸਤਿਗੁਰੂ ਜੀ ਵਡਿਆਂ ਨੂੰ ਸੱਦ ਪੁਛਿਆ, ਕਪੜਾ ਕਮ ਹੀ ਹੈ ਮਾਸਟਰ ਕਹਿੰਦਾ ਹੈ, ਸੰਕੋਚ ਵਰਤੋ। ਬਾਬਾ ਜਗਜੀਤ ਸਿੰਘ ਜੀ ਕਿਹਾ, ਨਹੀਂ, ਸੱਚੇ ਪਾਤਸ਼ਾਹੋ, ਆਪ ਦੀ ਕਿਰਪਾ ਨਾਲ ਅਜੇ ਸੰਦੂਕ ਭਰੇ ਹੋਏ ਨੇ ਸੂਚਿਆਂ ਦੇ ਜੋ ਸਿਆਮੋ ਆਂਦੇ ਸੀ। ਸਤਿਗੁਰੂ ਜੀ ਮੁਸਕਰਾਏ ਤੇ ਕਿਹਾ, ਕਿਉਂ ਭਾਈ, ਜਾਪਦਾ ਏ ਇਹ ਸਾਡੇ ਗਲਾਂ ਦੇ ਭੀ ਵੰਡੇਗਾ। ਤੇ ਕਿਹਾ, ਮਾਸਟਰ ਜੀ ਤੇਰੇ ਚੇਲੇ ਏਸ ਪੱਖੋਂ ਨਿੱਕੇ ਹੀ ਹਨ। ਤੇ ਇਹ ਮੇਰਾ ਸੁਭਾ ਹੀ ਵਰਤਦਾ ਹੈ। ਸੁਣ ਸਭ ਸੰਗਤ ਖੁਸ਼ ਹੋ ਹੱਸਣ ਲਗ ਪਈ ਤਾਂ ਕਿਹੋ ਨੇ, ਮੈਂ ਠੀਕ ਹੀ ਕਿਹਾ ਹੈ।

## ਅੱਖਾਂ ਠੀਕ ਹੋਈਆਂ

ਸੰਤ ਭਾਨ ਸਿੰਘ ਜੀ ਬੁਜਿਆਂ ਵਾਲੀ ਲਾਇਲਪੁਰ ਦੇ ਰਾਣੀ ਰਹਿੰਦੇ, ਕਰਨੀ ਵਾਲੇ ਸਾਧੂ ਆਏ ਚਰਨੀਂ ਲਗੇ। ਉਨ੍ਹਾਂ ਦੇ ਘਰੋਂ ਕਿਸ਼ਨ ਕੌਰ ਦੁਖੀ ਅੱਖਾਂ ਬੰਦ ਹੋ ਗਈਆਂ ਤੋਂ, ਸਤਿਗੁਰੂ ਦੀ ਚਰਨੀਂ ਲਗ ਰੋਈ ਤੇ ਕਿਹਾ, ਸੱਚਿਆ ਪਾਤਸ਼ਾਹ, ਸੰਗਤ ਦਾ ਦਰਸ਼ਨ ਕਰਨੋਂ ਭੀ ਰਹਿ ਗਈ ਹਾਂ। ਸਤਿਗੁਰੂ ਜੀ ਬਚਨ ਕੀਤਾ, ਰਤਨ ਸਿੰਘ ਤੋਂ ਦਾਰੂ ਪੁਆਓ। ਦਰਦ ਹਟ ਜਾਏਗਾ ਤੇ ਕਿਸੇ ਡਾਕਟਰ ਤੋਂ ਬਣਵਾਓ ਅੱਖਾਂ, ਬਣ ਭੀ ਜਾਣਗੀਆਂ। ਕਿਸ਼ਨ ਕੌਰ ਕਿਹਾ, ਕਿਥੇ ਜਾਵਾਂ, ਆਪ ਹੀ ਕਿਰਪਾ ਕਰੋ। ਤਾਂ ਸਤਿਗੁਰੂ ਜੀ ਬਚਨ ਕੀਤਾ, ਮੈਂ ਕਿਰਪਾ ਹੀ ਕੀਤੀ ਹੈ, ਜੋ ਬਿਧ ਕਰਤੇ ਬਣਾਈ ਹੁੰਦੀ ਹੈ, ਸੋ ਹੀ ਹੋ ਕੰਮ ਸਉਰਦਾ ਹੈ। ਕੋਲੋਂ ਕੋਈ ਕੁਝ ਨਹੀਂ ਪਾ

ਦਿੰਦਾ। ਜੇ ਨਾ ਡਾਕਟਰ ਤੋਂ ਬਚੇਂਗੀ ਤਾਂ ਆ ਕਹੀਂ। ਮੈਨੂੰ ਦੂਰੋਂ ਆਉਂਦੇ ਹਰ ਸਿੱਖ ਦਾ ਭਾਗ ਉਸ ਦੇ ਨਾਲ ਆਉਂਦਾ ਦਿਸਦਾ ਏ ਤੇ ਤੁਰਤ ਕਹਿ ਦੇਨਾ। ਸੰਤ ਭਾਨ ਸਿੰਘ ਜੀ ਕਿਹਾ, ਭੋਲੀਏ ਤੂੰ ਅੱਖਾਂ ਲੈਣੀਆਂ ਨੇ ਕਿ ਆਖਾ ਮੋੜ ਮਨਮਰਜ਼ੀ ਕਰਨੀ ਆਂ।

ਸੰਤ ਭਾਨ ਸਿੰਘ ਜੀ ਮੁਕੇਰੀਂ ਲਿਜਾ ਕਿਸ਼ਨ ਕੌਰ ਦੀਆਂ ਅੱਖਾਂ ਇਕ ਡਾਕਟਰ ਤੋਂ ਬਣਵਾਈਆਂ। ਤੁਰਤ ਨਜ਼ਰ ਖੁਲ੍ਹੀ। ਲੋਕ ਕਹਿਣ ਇਹ ਤੇ ਜਾਣੋ ਆਪੇ ਹੀ ਖੁਲ੍ਹ ਗਈਆਂ ਹੈਨ। ਇਹ ਤੇ ਸਾਦਾ ਜਿਹਾ ਹਕੀਮ ਹੈ। ਸੰਤ ਜੀ ਉੱਤਰ ਦਿਤਾ, ਜਿਸ ਦਾ ਹੁਕਮ ਸੀ, ਰਾਜ਼ੀ ਹੋ ਜਾਣਗੀਆਂ, ਉਹ ਸੱਚਾ ਪਾਤਸ਼ਾਹ ਹੈ ਸਾਦਾ ਜਿਹਾ ਨਹੀਂ। ਇਹ ਦੰਪਤੀ ਹੁਣ ਰਾਣੀ ਰਹਿੰਦੇ ਹਨ।

## ਮੰਦੇ ਬੰਦੇ

ਸਤਿਗੁਰੂ ਜੀ ੭ ਕੱਤਕ ਸਭ ਖਰੀਦੇ ਪਿੰਡਾਂ ਦੇ ਸਿੱਖ ਸੱਦ ਕਈਆਂ ਦੀਆਂ ਸ਼ਕਾਇਤਾਂ ਤੇ ਦੁਵੱਲੀ ਗੱਲਾਂ ਸੁਣ ਭਾਰੀ ਡੰਨ ਭੀ ਲਾਏ। ਤੇ ਜੋ ਵਿੰਗੇ ਈ ਜਾਂਦੇ ਸੀ, ਉਨ੍ਹਾਂ ਦੀ ਬਾਬਤ ਸ. ਸਾਹਿਬ ਸਿੰਘ ਤੇ ਰਵੇਲ ਸਿੰਘ ਜੀ ਨੂੰ ਕਿਹਾ, ਤੁਸੀਂ ਇਨ੍ਹਾਂ ਨੂੰ ਥਾਣੇ ਫੜਾ ਗਵਾਹੀਆਂ ਦੇ ਸਜ਼ਾ ਦਿਵਾਓ। ਹੁਣ ਸਾਡੀ ਆਪਣੀ ਹਕੂਮਤ ਹੈ। ਤੇ ਕਿਹੋ ਨੇ ਜੋ ਜੋ ਨਹੀਂ ਮੁੜਦਾ, ਮੈਂ ਰਕਮ ਮੋੜ ਦੇਣੀ ਹੈ। ਸਿੱਖ ਮੇਰੀ ਮੁਢਲੀ ਕਹੀ ਨੂੰ ਭੁਲ ਮੇਰੇ ਤੇ ਦੋਸ਼ ਦੇਂਦੇ ਹਨ। ਮੈਂ ਪਹਿਲਾਂ ਕਿਹਾ ਸੀ ਨਾਮਧਾਰੀ ਬਣ ਕੇ ਰਹਿਣਾ ਹੈ ਤੇ ਹਾਜ਼ਰੀ ਭੀ ਓਥੇ ਲੋੜੀਦੀ ਏ। ਅਗੇ ਕਈਆਂ ਦੀ ਜ਼ਮੀਨ ਵਿਚੋਂ ਕਟੌਤੀ ਕੀਤੀ ਹੈ। ਤਦੋਂ ਗ਼ੈਰ-ਹਾਜ਼ਰ ਰਹਿਣ ਤੇ ਸੋ ਭੀ ਗਿਲਾ ਕਰਦੇ ਹਨ। ਪਰ ਤਦੋਂ ਏਥੇ ਆਉਣਾ ਤੇ ਰਹਿਣਾ ਨਾ ਮੰਨਦੇ ਸੀ। ਜਦ ਪਾਕਿਸਤਾਨ ਅਜੇ ਨਾ ਬਣਿਆ ਸੀ, ਤੇ ਓਧਰ ਸੁਖ ਤੇ ਏਧਰ ਦੁਖ ਸੀ, ਤਿਵੇਂ ਹੁਣ ਕਰਦੇ ਹਨ। ਆਮ ਤਰ੍ਹਾਂ

ਵਿਚੋਂ ਸਿੱਖਾਂ ਦੱਸਿਆ ਕਈ ਜੋ ਕੁਸੰਗੀ ਸਾਕਾਂ ਨਾਲ ਲਬ ਦੇ ਕਾਰਨ ਆਏ ਹਨ, ਉਹੋ ਆਖਦੇ ਹਨ, ਜੇ ਸਾਨੂੰ ਜਬਰੀ ਕੱਢਿਓ ਨੇ ਤਾਂ ਗਾਂਧੀ ਤਰ੍ਹਾਂ ਗੋਲੀ ਦਾ ਨਿਸ਼ਾਨਾ ਮਾਰਾਂਗੇ। ਇਹ ਸੁਣ ਸਤਿਗੁਰੂ ਜੀ ਤੇਜ ਹੋ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਹੁਣ ਤਕ ਕਿਸੇ ਤੋਂ ਦੱਬ ਅਸਲਾ ਨਹੀਂ ਬਦਲਿਆ। ਇਹ ਲੋਕ ਕਿਵੇਂ ਮੈਨੂੰ ਡਰਾ ਬਦਲਾ ਲੈਣਗੇ। ਮੈਂ ਕਹਿਨਾ ਕਿ ਉਹ ਗੋਲੀ ਅਜੇ ਬਣੀ ਹੀ ਨਹੀਂ ਤੇ ਮੈਂ ਗੋਲੀ ਨਾਲ ਨਹੀਂ ਮਰਨਾ। ਸਿੰਘ ਸਭੀਏ ਤੇ ਅਕਾਲੀਏ ਪੱਤਰਾ ਪਾਠ ਵੇਲੇ ਵੀ ਕਹਿੰਦੇ ਸੀ, ਪਰਤਾਪ ਸਿੰਘ ਦੇ ਟੋਟੇ ਕਰ ਦੇਣੇ ਹਨ। ਅੰਤ ਸ਼ੇਰੇ ਪੰਜਾਬ ਅਮਰ ਸਿੰਘ ਲਾਲ ਗਜ਼ਟੀਏ ਤੇ ਅਕਾਲੀਆਂ ਮੈਥੋਂ ਮਾਫੀ ਮੰਗੀ ਤਾਂ ਮੈਂ ਪੰਥਕ ਬੋਰਡ ਬਣਨ ਵਿਚ ਰਲਿਆ ਸਾਂ ਤੇ ਨਿਰੰਜਨ ਸਿੰਘ ਗਿਲ ਨੂੰ ਪੰਥਕ ਬੋਰਡ ਦਾ ਪ੍ਰਧਾਨ ਬਣਾ ਸਿੱਖਾਂ ਟੋਰਿਆ ਸੀ। ਮੈਂ ਗਾਂਧੀ ਜੀ ਨੂੰ ਵਾਰਧਾ ਜਾ ਕਿਹਾ ਸੀ ਸਿੱਖਾਂ ਨੂੰ ਭੀ ਕਿਸੇ ਗੇਣਤੀ ਵਿਚ ਗਿਣੋ ਤੇ ਜਵਾਹਰ ਲਾਲ ਨੂੰ ਭੀ ਕਿਹਾ ਸੀ ਸਿੱਖ ਪੰਥ ਦਾ ਖਿਆਲ ਰਖਣਾ। ਮੈਂ ਕਿਸੇ

ਕਿਸੇ ਦਾ ਮੁਥਾਜ ਨਹੀਂ।

ਦਾ ਮੁਥਾਜ ਸਤਿਗੁਰੂ ਰਾਮ ਸਿੰਘ ਜੀ ਤੋਂ ਬਿਨਾ ਨਹੀਂ ਮੁਢੋਂ ਹੋਇਆ ਤੇ ਨਾ ਹੀ ਹੋਣਾ ਹੈ ਅੰਤ ਤਕ। ਹਾਂ, ਕੂਕਿਆਂ ਨਾਲ ਜੋ ਸਿੱਖ ਭੁਲ ਮੰਨ ਕੂਕਾ ਆਪਣੇ ਆਪ ਨੂੰ ਮੰਨਦਾ ਰਹੇ ਭਾਵੇਂ ਉਹ ਕਸੂਰੀ ਭੀ ਹੋਵੇ, ਮੈਂ ਉਸ ਅਗੇ ਢਲ ਸਕਦਾ ਹਾਂ। ਪਰ ਆਕੜ ਬਾਜ਼ਾਂ ਅਗੇ ਮੈਂ ਨਹੀਂ ਲਿਫਦਾ। ਕਿਉਂਕਿ ਲਿਖਿਆ ਹੈ : "ਨੀਚ ਅਗਰ ਨਿਵਣੋ ਦੁਖਦਾਈ।"

ਮੈਂ ਜਾਣ ਕੇ ਨਾਮ ਨਹੀਂ ਲਿਖਦਾ। ਮੁਢਲੇ ਨੋਟਾਂ ਤੇ ਮੇਰੇ ਕੋਲ ਨਾਮ ਹੈਨ ਮੰਦੇ ਬੰਦਿਆਂ ਦੇ।

ਇਸ ਸਾਲ ਅੱਧ ਕੱਤਕ ਤਕ ਨਹਿਰ ਚਲੀ। ਫਸਲ ਘੱਟ ਹੋਈ। ਸਿੱਖ ਪਿਛਲੇ ਜ਼ਿਲਿਆਂ ਵਲ ਜਾਣਾ ਚਾਹੁੰਦੇ ਕਈ। ਸਤਿਗੁਰੂ ਜੀ ਕੋਠੀ ਸੱਦ ਸਭ ਨਗਰਾਂ ਤੋਂ ਖਰੀਦਦਾਰਾਂ ਨੂੰ ਕਿਹਾ, ਮੈਂ ਹਾਕਮਾਂ ਕੋਲ ਜਾਣਾ ਹੈ। ਓਤਨੀ ਮੰਗ ਜ਼ਮੀਨ ਦੀ ਕਰਾਂ ਜਿਤਨੇ ਤੁਸਾਂ ਰਹਿਣਾ ਹੈ। ਉਪਰੋਂ ਤਾਂ ਇਹ ਗੱਲ ਕਹਿੰਦੇ, ਪਰ ਅੰਦਰ ਮਾਂ ਵਾਂਗੂ ਜਿਵੇਂ ਗੁਸੇ ਹੋ ਬੱਚੇ ਨੂੰ ਆਖਦੀ ਹੈ, ਜਾ ਤੂੰ ਚਾਅ ਲਾਹ ਈ ਲੈ। ਪਰ ਮਨੋਂ ਨਹੀਂ ਵਿਛੋੜ ਕੇ ਰਾਜ਼ੀ ਹੁੰਦੀ। ਤਿਵੇਂ ਸਤਿਗੁਰੂ ਜੀ ਕੂਕੇ ਸਿੱਖਾਂ ਨੂੰ ਖਰੀਦੇ ਤੇ ਵਸਾਏ ਪਿੰਡਾਂ ਵਿਚੋਂ ਪਿਛੇ ਘਲ ਕੇ ਨਹੀਂ ਸੀ ਰਾਜ਼ੀ। ਜਿਵੇਂ ਖੁਲਿਆਂ ਤੇ ਚੋਰਾਂ ਨੂੰ ਕਹਿੰਦੇ ਸੀ ਚਲੇ ਜਾਓ।

ਸਤਿਗੁਰੂ ਜੀ ਪਾਸ ਇਕ ਦੋ ਖੂਹਾਂ ਤੋਂ ਪਾਣੀ ਮਜ਼ਹਬੀਆਂ ਦੇ ਭਰਨ ਦੇ ਭੀ ਮੁਕੱਦਮੇ ਆਏ। ਸਤਿਗੁਰੂ ਜੀ ਕਿਹਾ, ਤੁਰਕਾਂ ਤੋਂ ਏਹ ਕਈ ਦਰਜੇ ਚੰਗੇ ਹਨ। ਗਊ ਘਾਤ ਨਹੀਂ ਕਰਦੇ। ਹੁਕਾ ਨਹੀਂ ਪੀਂਦੇ, ਮਾਸ ਸ਼ਰਾਬ ਨਹੀਂ ਵਰਤਦੇ, ਭਜਨ ਪੁਛਦੇ ਹਨ। ਨਾਮਧਾਰੀਆਂ ਬਾਬਤ ਹਾਕਮਾਂ ਨੂੰ ਸਤਿਗੁਰੂ ਜੀ ਤੇ ਸਰਦਾਰਾਂ ਭੀ ਦੱਸਿਆ ਹੋਇਆ ਸੀ ਕਿ ਕੂਕੇ ਚੋਰੀ ਜੋਰੀ ਨਹੀਂ ਕਰਦੇ। ਤੇ ਜੋ ਨਵੇਂ ਜ਼ਮੀਨ ਦੇ ਲਬੋਂ ਸਿੱਖ ਸਜੇ ਹਨ, ਜੋ ਅਸੀਂ ਦੱਸ ਦਿਆਂਗੇ। ਕਈ ਥੁੜੋਂ ਤੇ ਇਸ ਡਰੋਂ ਮੰਦੇ ਬੰਦੇ ਚਲੇ ਗਏ ਹਨ।

### ਸਜ਼ਾ ਭੁਗਤਣੀ

ਸਤਿਗੁਰੂ ਜੀ ਸੁਣਿਆ ਕਿ ਕਈ ਕੂਕੇ ਭੀ ਕਹਿੰਦੇ ਹਨ ਦੋਸ਼ ਆਪਣਾ ਸਭਾ ਵਿਚ ਮੰਨ ਉਸ ਦੀ ਸਜ਼ਾ ਭੁਗਤਣੀ ਬੜੀ ਔਖੀ ਹੈ, ਇਥੋਂ ਟੁਰ ਹੀ ਜਾਂਦੇ ਹਾਂ। ਪਿਛਲੇ ਜ਼ਿਲੀਂ ਜਿਮੀਂ ਪੁਆਉਂਦੇ ਹਾਂ। ਸਤਿਗੁਰੂ ਜੀ ਹਉਕਾ ਭਰ ਕਿਹਾ, ਮੈਂ ਉਹ ਭੀ ਸਮਾਂ ਵੇਖਿਆ ਹੈ ਸਿੱਖ ਸੰਗਤ ਵਿਚ ਮਸਤ ਹੋ ਕਹਿੰਦੇ ਸੀ ਦੀਵਾਨ ਵਿਚ ਪਹਿਲੇ ਗੇੜੇ ਨਾ ਮੰਨ ਪਾਪ ਕੀਤੇ ਬਦਨਾਮੀ ਹੋਵੇਗੀ। ਦੂਜੇ ਗੇੜੇ ਕਹਿਣਾ ਸਾਧ ਸੰਗਤ ਵਿਚ ਸੱਚ ਦੱਸਿਆਂ ਤੇਰੀ ਰੂਹ ਬਖਸ਼ੀ ਜਾਵੇਗੀ। ਤੇ ਹਉਲਾ ਫੁਲ ਹੋ ਜਾਏਂਗਾ। ਤੇ ਤੀਜੇ ਗੇੜੇ ਕੀਤੇ ਮੰਦੇ ਕਰਮ ਸਾਫ ਸਾਫ ਦੱਸਣ ਲੱਗ ਪੈਂਦੇ ਸੀ। ਜੋ ਮੈਂ ਦੱਸ ਹੀ ਨਹੀਂ ਸਕਦਾ। ਹੁਣ ਤੇ ਮੈਂ ਪਿਛਲੇ ਪੁਛਦਾ ਹੀ ਨਹੀਂ। ਜਦ ਤੋਂ ਇਕ ਨੇਮ ਸਮੇਂ ਸਤਿਗੁਰੂ ਜੀ ਵਲੋਂ ਹੁਕਮ ਹੋਇਆ ਸੀ, ਪੜਦਾ ਹੀ ਰਹੇ। ਪਰਤਾਪ ਸਿੰਘ ਨੂੰ

ਕਹੋ ਕਿਸੇ ਦੇ ਦੋਸ਼ ਨਾ ਉਸ ਤੋਂ ਪੁਛ ਨੇਮ ਵਿਚ ਲਾਏ। ਮੈਂ ਤੇ ਅਗੋਂ ਦੇ ਲਈ ਹੀ ਰੋਕਦਾ ਹਾਂ ਤੇ ਜਾਣਦਾ ਹਾਂ ਜੇ ਬਖਸ਼ਸ਼ ਹੀ ਹੋਵੇ ਤਾਂ ਅਗੋਂ ਵੀ ਮੰਦੇ ਵਲੋਂ ਮੁੜਿਆ ਜਾਂਦਾ ਹੈ।

## ਰਾਜ ਨਹੀਂ ਰਹਿਣੇ

ਸਤਿਗੁਰੂ ਜੀ ਦੇ ਹਜ਼ੂਰ ਹਰਚਰਨ ਸਿੰਘ ਇੰਸਪੈਕਟਰ ਜੋ ਕਾਲੇਵਾਲ ਪਿੰਡ ਜ਼ਿਲੇ ਅੰਬਾਲੇ ਦਾ ਰਿਆਸਤ ਬੀਕਾਨੇਰ ਵਿਚ ਨੌਕਰ ਸੀ, ਆ ਚਰਨੀਂ ਲਗਾ ਤੇ ਦੱਸਿਓ ਸੂ, ਹੁਣ ਰਾਜਾ ਬੀਕਾਨੇਰ ਵਾਲਾ ਬੜਾ ਦੁਖੀ ਹੈ। ਦੋਹਾਂ ਪਾਸਿਆਂ ਤੋਂ ਡਰਦਾ ਹੈ। ਓਧਰ ਪਾਕਿਸਤਾਨ ਬਹਾਵਲਪੁਰ ਵਲੋਂ ਹੱਦ ਤੇ ਹੈ ਤੇ ਏਧਰ ਕਾਂਗਰਸ ਕੋਈ ਹੱਕ ਕੋਲ ਨਹੀਂ ਰਹਿਣ ਦਿੰਦੀ। ਸਤਿਗੁਰੂ ਜੀ ਕਿਹਾ, ਮੈਂ ੧੯੪੦ ਈਸਵੀ ਵਿਚ ਸਰ ਜੋਗਿੰਦਰ ਸਿੰਘ ਕੋਲੋਂ ਚਿੱਠੀ ਰਾਜੇ ਨੂੰ ਪਵਾਈ ਸੀ ਕਿ ਕਾਂਗਰਸ ਨਾਲ ਰਲ ਦੇਸ਼ ਦਾ ਕੰਮ ਕਰੇ। ਇਹ ਰਾਜ ਨਹੀਂ ਕਿਸੇ ਕੋਲ ਰਹਿਣੇ। ਹੁਣ ਜੋ ਭਾਣਾ ਆਇਆ ਸੂ ਸਿਰ ਤੇ ਸਹਵੇ। ਹੁਕਮ ਦਸਵੇਂ ਗੁਰਾਂ ਦਾ ਏ ਰਾਜੇ ਨਹੀਂ ਰਹਿਣੇ।

ਸਤਿਗੁਰੂ ਜੀ ਇਸ ਸਾਲ ੬੦੦੦ ਦਾ ਬੀਜ ਪਵਾਇਆ ਕਣਕ ਦਾ ਸਭ ਆਏ ਕੋਲ ਵੱਸੇ ਪਿੰਡਾਂ ਵਿਚ ਸਿੱਖਾਂ ਨੂੰ। ਜੋ ਨਿਰੇ ਕੁਸੰਗੀ ਸੀ, ਸੋ ਇਹ ਹੁਕਮ ਸਤਿਗੁਰਾਂ ਵਲੋਂ, ਜੋ ਚੋਰਾਂ ਦੀ ਮਦਦ ਕਰੇਗਾ ਸੋ ਵੀ ਪੁਲਸ ਨੂੰ ਫੜਾ ਦਿਤਾ ਜਾਵੇਗਾ, ਸਭ ਡਰਦੇ ਹੋਰ ਜ਼ਿਲਿਆਂ— ਕਰਨਾਲ, ਜਲੰਧਰ, ਅੰਬਾਲਾ, ਲੁਧਿਆਣਾ ਨੂੰ ਨਿਕਲ ਗਏ ਸੀ ਤੇ ਜਾ ਕਹਿੰਦੇ ਸੀ, ਕੂਕੇ ਸਾਨੂੰ ਚੰਗਿਆਂ ਨਹੀਂ ਜਾਣਦੇ। ਗੁਰੂ ਜੀ ਦਾ ਹੀ ਹੁਕਮ ਮੰਨਦੇ ਹਨ।

ਸਤਿਗੁਰੂ ਜੀ ਦਿੱਲੀਓਂ ਰੋਸ ਤੋਂ ਹੋ ਭੈਣੀ ਸਾਹਿਬੋਂ ਹੋ ਅੰਮ੍ਰਿਤਸਰ ਦੀਪਮਾਲਾ ਤੇ ੧੭ ਕੱਤਕ ਕੁਝ ਅਨੰਦ ਕਰ ਤੇ ਕੁਝ ਜੋ ਗੁਰਮੁਖੀ ਨਾ ਪੜ੍ਹੇ ਸੀ, ਮੁੜ ਤੇ ਪਾ ਜਲੰਧਰੋਂ ਹੋ ਆਏ ਤੇ ਕਿਹਾ, ਦੁਖ ਹੋਇਆ ਹੈ। ਸਿੱਖ ਗੁਰਮੁਖੀ ਅੱਖਰ ਦਸਮ ਜੀ ਤੇ ਬਾਰ੍ਹਵੇਂ ਗੁਰੂ ਜੀ ਦਾ ਹੁਕਮ ਮੰਨ ਤੇ ਲੋੜ ਨੂੰ ਵੀ ਪੜ੍ਹਦੇ ਨਹੀਂ। ਇਨ੍ਹਾਂ ਦਾ ਕੀ ਹਾਲ ਰਹੇਗਾ।

## ਉਪਾਧੀ ਦਾ ਮੁਢ

ਜੱਗਮਲੇਰੇ ਸਵੇਰੇ ਹੰਢਾਲੀ ਲਈ ਜਾਂਦੇ ਸੂਬਾ ਵਰਿਆਮ ਸਿੰਘ ਜੀ ਦੇ ਸੇਵਕ ਗੁਰਬਚਨ ਸਿੰਘ ਮੱਠੇ ਠਾਕਰ ਵਰਨਾ ਦੇ ਨੂੰ ਘਸੀਟਾ ਸਿੰਘ ਦੇ ਜਵਾਈ ਪੂਰਨ ਸਿੰਘ ਨੇ ੭ ਪਰਾਣੀਆਂ ਮਾਰੀਆਂ। ਜੋ ਅੰਦਰੇ ਅੰਦਰ ਔਖ ਸੀ, ਸੁ ਜਾਹਰ ਹੋਇਆ। ਸਤਿਗੁਰੂ ਜੀ ਪਾਸ ਇਹ ਸ਼ਕਾਇਤ ਪੁਜੀ ਤਾਂ ਕਿਹੋ ਨੇ, ਸਹਿਜ ਨਾਲ ਨਬੇੜਾਂਗੇ। ਮੇਰਾ ਅੱਜ ਵੀ ਇਹ ਵਾਰਤਾ ਲਿਖਣ ਵੇਲੇ ਹਉਕਾ ਨਿਕਲਿਆ ਹੈ ਅੰਦਰੋਂ ਕਿ ਇਸ ਪੂਰਨ ਸਿੰਘ ਤੋਂ ਛੇੜ ਛਿੜ

ਵਡੀ ਉਪਾਧੀ ਦਾ ਮੁਢ ਬੱਝਾ। ਘਸੀਟਾ ਸਿੰਘ ਜਵਾਈ ਨੂੰ ਨਾ ਛੱਡ ਸਕਿਆ ਤੇ ਸਤਿਗੁਰੂ ਜੀ ਨਾਲ ਵਿਢ ਲਈ। ਜੇ ਮੈਂ ਕਹਿੰਦਾ, ਤੂੰ ਕਿਉਂ ਜਵਾਈ ਦੇ ਮਤੇ ਲਗ ਪੁੱਠੇ ਪਾਸੇ ਟੁਰਨਾ ਏਂ ਤੂੰ ਏਨੂੰ ਪਿਓ ਕੋਲ ਘੱਲ। ਤਾਂ ਉਹ ਕਹਿੰਦਾ, ਉਹ ਸਭ ਕੁਸੰਗੀ ਹੋ ਗਏ ਨੇ। ਠੱਟੇ ਮਾਣਕ ਵਾਲੇ ਤੇ ਕਰਨਾਲ ਵਿਰਕ ਜੁੜੇ ਹਨ, ਸ਼ਰਾਬੀ ਕਬਾਬੀ ਹੀ ਸਾਰੇ। ਇਸ ਮੇਰੇ ਕਰਕੇ ਕੱਢ ਅੜਾਈ ਹੋਈ ਏ। ਮੈਂ ਡਰਦਾ ਹਾਂ, ਓਥੇ ਜਾ ਕੇ ਕੁੜੀ ਦੁਖੀ ਹੋਵੇਗੀ। ਜੰਮੀਆਂ ਤੋਂ ਭੱਜਿਆ ਵੀ ਨਹੀਂ ਜਾਂਦਾ ਤੇ ਉਨ੍ਹਾਂ ਨੂੰ ਧੱਕਿਆ ਵੀ ਨਹੀਂ ਜਾਂਦਾ। ਮੈਂ ਬਥੇਰਾ ਕਹਿੰਦਾ, ਸਿਆਣੇ ਆਖਦੇ ਹਨ, ਧੀ ਜੇ ਮੰਦੇ ਘਰ ਦਿੱਤੀ ਜਾਵੇ ਭੁਲ ਹੋ ਤਾਂ ਖੈਰ ਇਕੋ ਜੀ ਤੇ ਜਾਂਦਾ ਹੈ। ਪਰ ਨੂੰਹ ਮੰਦੇ ਘਰ ਦੀ ਨਾ ਆਵੇ। ਖਲਣਾ ਹੀ ਖਰਾਬ ਹੋ ਜਾਂਦਾ ਏ ਤੇ ਸਿਆਣਿਆਂ ਕਿਹਾ ਏ ਘਰ ਮੰਦਾ ਜਵਾਈ ਰਖਿਆਂ ਭੀ ਖਲਣਾ ਖਰਾਬ ਕਰ ਦਿੰਦਾ ਏ। ਮਤੇ ਤੇਰੇ ਨਾਲ ਇਹੋ ਭਾਣਾ ਨਾ ਵਰਤੇ। ਤਾਂ ਘਸੀਟਾ ਸਿੰਘ ਜੀ ਹਉਕਾ ਭਰ ਕਹਿਆ, ਮੈਂ ਚਾਰਾ ਤੇ ਕਰਾਂਗਾ ਜੇ ਇਸ ਮੌਤੋਂ ਬਚ ਜਾਵਾਂ। ਪਰ ਜੇ ਸ਼ਰੀਕੇ ਦੀ ਸ਼ਰਕਤ ਮੌਤ ਨੇ ਨਾ ਮਾਰਿਆ ਤਾਂ। ਤੇ ਜੇ ਸ਼ਿਰਕਤ ਦੀ ਮੌਤ ਸ਼ਰੀਕੇ ਵਲੋਂ ਆਵੇ ਤਾਂ ਜੱਟ ਜਿੰਦ ਤੇ ਦੇ ਦੇਂਦਾ ਏ ਪਰ ਜਿਦ ਨਹੀਂ ਦਿੰਦਾ। ਕਿਤੇ ਇਹ ਮੌਤ ਨਾ ਪੈਂਦੀ ਜਾਪੇ। ਮੈਨੂੰ ਦੁਖ ਨਾਲ ਲਿਖਣਾ ਪੈਂਦਾ ਏ, ਮੇਰੇ ਤੇ ਘਸੀਟਾ ਸਿੰਘ ਜੀ ਦੇ ਇਹ ਦੁਖ ਸੁਖ ਕੀਤੇ ਬਚਨ ਵਰਤੇ, ਤੇ ਨਾ ਟਲੇ ਤੇ ਅੱਜ ਉਹ ਪੂਰਨ ਸਿੰਘ ਘਸੀਟਾ ਸਿੰਘ ਦੇ ਪਰਿਵਾਰ ਨੂੰ ਗੁਰੂ ਘਰੋਂ ਦੂਰ ਕਰ ਆਪ ਭੀ ਲਾਂਭੇ ਹਾਰਨੀਓਂ ਬੰਬਰੀ ਜਾ ਵੱਸਿਆ ਏ ਤੇ ਕੂਕਾ ਭੀ ਨਹੀਂ ਰਿਹਾ। ਇਹ ਜਨਮੇਜੇ ਰਾਜੇ ਤੇ ਬਿਆਸ ਦੀ ਭਾਣੇ ਭੇੜੇ ਵਰਤਣ ਤੋਂ ਪਹਿਲਾਂ ਸਭ ਗੱਲ ਦੱਸੀ ਵਾਂਗੂੰ, ਭਾਵੀ ਅਟੱਲ ਵਰਤੀ ਨਾ ਹੀ ਟਲੀ।

## ਥੋੜ੍ਹੇ ਦਿਨਾਂ ਦੇ ਪਰਾਹੁਣੇ

ਸਤਿਗੁਰੂ ਜੀ ੨੪ ਕੱਤਕ ਦਿੱਲੀ ਗਏ। ੨੫ ਪਟਿਆਲੇ ਦਰਸ਼ਨ ਦਿੱਤੇ। ਰਾਜੇ ਵਲੋਂ ਚਿੱਠੀਆਂ ਅਰਜ਼ਾਂ ਘੱਲ ਸੰਤ ਸਮਾਗਮ ਤੇ ਅਖੰਡ ਪਾਠ ਰਖਿਆ ਸੀ। ਪਰ ਆਇਆਂ ਦੇ ਆਦਰ ਦੀ ਕੋਈ ਸੋਚ ਸਾਂਬਾ ਨਾ ਕੀਤੇ ਸੀ। ਧੂੜ, ਧੁਪ ਧੱਕੇ ਹੀ ਵੇਖਣ ਵਿਚ ਆਉਣ। ਵੱਡੇ ਮੰਦਰ ਵਿਚ ਅਖੰਡ ਪਾਠ ਹੁੰਦੇ ਤੋਂ ਉੱਚੀ ਸਾਹਵੇਂ ਜੋੜੇ ਸਣੇ ਰਾਜੇ ਦੀ ਫੋਟੋ ਲੱਗੀ ਸੀ। ਰਾਜਾ ਗ੍ਰੰਥ ਸਾਹਿਬ ਸਾਹਵੇਂ ਆਪ ਹੀ ਖੜਾ ਖੜਾ ਮੁੜ ਗਿਆ ਸੀ। ਕਿੰਨੀ ਥਾਈਂ ਆਏ ਸੰਤਾਂ ਸਾਧਾਂ ਦੇ ਡੇਰੇ ਸੀ। ਮੰਦਰਾਂ ਵਿਚ ਜੁੜਦੇ ਰਹੇ। ਨਾ ਰਾਜਾ ਆਇਆ ਨਾ ਕੋਈ ਸੰਤ ਸਮਾਗਮ ਹੋਇਆ। ਸਤਿਗੁਰੂ ਜੀ ਦੇ ਹਜ਼ੂਰੀ ਸੇਵਕਾਂ ਤੋਂ ਸਿਵਾ ਹੋਰ ਸਰਦਾਰ ਆਤਮਾ ਸਿੰਘ ਜੀ ਸਰਦਾਰ ਦਯਾ ਸਿੰਘ ਜੀ, ਆਲਮ ਜੀ ਆਦਿ ਭੀ ਪੁਜੇ ਹੋਏ ਸੀ। ਸਤਿਗੁਰੂ ਜੀ ਵੱਖਰੇ ਤੰਬੂ ਲਗੇ ਵਿਚ ਆਸਾ ਦੀ ਵਾਰ ਦਾ ਕੀਰਤਨ ਆਪਣੀ ਸੰਗਤ ਨਾਲ ਰਲ ਕੀਤਾ ਤੇ ਹੋਰ ਸੰਗਤ ਭੀ ਆ ਸੁਣਿਆ। ਲੰਗਰ ਭੀ ਆਪਣੀ ਰਸਦ ਦਾ ਕਰ ਛਕਿਆ। ਦੀਵਾਨ

ਲਾਉਣ ਦਾ ਕੋਈ ਸਬੱਬ ਨਾ ਬਣਿਆ। ਸਤਿਗੁਰੂ ਜੀ ਪਾਸ ਹੋਰ ਆਇਆਂ ਭੀ ਆ ਕਿਹਾ, ਜੇ ਰਾਜੇ ਸੰਤ ਸਮਾਗਮ ਕਰਨਾ ਨਹੀਂ ਸੀ, ਤਾਂ ਸੱਦੇ ਕਿਉਂ ਭੇਜੇ। ਐਸੇ ਰਾਜੇ ਥੋੜ੍ਹੇ ਦਿਨਾਂ ਦੇ ਹੀ ਪਰਾਹੁਣੇ ਹੁੰਦੇ ਹਨ, ਕਹਿ ਸਤਿਗੁਰੂ ਜੀ ਚਲੇ ਆਏ।

## ਜਸੋਵਾਲ ਦੀ ਮਾਈ

ਸਤਿਗੁਰੂ ਜੀ ਜਦ ਪਟਿਆਲੇ ਜਾਂਦੇ ਨੇੜੇ ਦੇ ਪਿੰਡ ਜਸੋਵਾਲ ਦੀ ਇਕ ਜੱਟੀ ਮਾਈ ਨੂੰ ਜ਼ਰੂਰ ਦਰਸ਼ਨ ਦੇਂਦੇ। ਇਹ ਮਾਈ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕ ਜੋ ਭੇਟ ਸਰਦੀ ਥਾਲੀ ਵਿਚ ਪਾ ਹੱਥ ਜੋੜ ਆਪਣੇ ਬਣਾਏ ਅੱਖਰ ਉਚਾਰ ਕਰ ਸੁਣਾਂਦੀ ਸਤਿਗੁਰੂ ਜੀ ਦੀ ਉਸਤਤ ਭਰੇ। "ੳ ਉਸਤਤ ਗੁਰ ਕੀ ਕਰੀਏ, ਅ ਅਗੇ ਤਨ ਮਨ ਧਰੀਏ, ੲ ਏਸ ਪ੍ਰੇਮ ਦੀ ਸੀੜ੍ਹੀ, ਭੀੜੀ ਉਪਰ ਟੁਰੇ ਨਾ ਕੀੜੀ। ਸ ਸਵਾਸ ਸਵਾਸ ਗੁਰ ਜਪ ਕੇ। ਹ ਹੋਈਏ ਠੰਢੇ ਰਪਕੇ।" ਆਦਿ ਸਤਿਗੁਰੂ ਜੀ ਮਗਨ ਹੋ ਸੁਣਦੇ ਰਹਿੰਦੇ ਤੇ ਝਟ ਬਾਅਦ ਕਹਿੰਦੇ, ਮਾਈ ਜੀ, ਹੁਣ ਆਗਿਆ ਦਿਓ ਅਗੇ ਜਾਣਾ ਹੈ। ਮਾਈ ਕਹਿੰਦੀ, ਮੇਰਾ ਕੀ ਮਾਣਾ ਹੈ। ਮੈਂ ਮਹਾਰਾਜ ਬੀਰ ਸਿੰਘ ਜੀ ਤੇ ਸੰਤ ਇੰਦਰ ਸਿੰਘ ਜੀ ਚੱਕਰਵਰਤੀ ਤੋਂ ਉਸ ਮਾਈ ਦੇ ਨਾਮ ਦਾ ਪਤਾ ਨਹੀਂ ਲਾ ਸਕਿਆ। ਤੇ ਮੈਂ ਦੇਹ ਮੁਸਾਫਰੀ ਨਾ ਝਲਦੀ ਕਰ ਜਸੋਵਾਲ ਪੁਜ ਨਹੀਂ ਸਕਿਆ। ਕਈ ਨਗਰ ਤੇ ਸਿੱਖ ਐਸੇ ਹਨ ਜਿੱਥੇ ਗਿਆਂ ਬੜਾ ਗੁਰੂ ਜੀ ਤੇ ਸਿੱਖਾਂ ਦੇ ਉੱਤਰ ਪ੍ਰਸ਼ਨਾਂ ਤੇ ਕੌਤਕਾਂ ਦਾ ਹਾਲ ਮਿਲ ਸਕਦਾ ਹੈ। ਪਰ ਮੈਨੂੰ ਜਲ ਨਹੀਂ ਹੋਰ ਖੂਹ ਦਾ ਪਚਦਾ। ਇਸੇ ਕਰਕੇ ਪੁਰਾਣਾ ਲਿਖਿਆ ਹੀ ਸੁਧ ਕਰ ਰਿਹਾ ਹਾਂ। ਕੀ ਪਤਾ ਏ ਕਿਹੜੇ ਵੇਲੇ ਕੰਮ ਮੁਕ ਜਾਏ।

## ਝਗੜਾ ਚੌਧਰ ਦਾ

ਸਤਿਗੁਰੂ ਜੀ ੨੭ ਕੱਤਕ ਨੂੰ ਚੁਚਾਲ ਦਰਸ਼ਨ ਦਿੱਤੇ। ੨੮ ਨੂੰ ਸਭ ਤਬੇਲੇ, ਵਾੜੇ, ਬੇਲੇ, ਬਾਗ, ਖੂਹ ਜੂਹ ਵਰਨੀ ਵਲ ਨਿਗਾਹ ਫੇਰਾ ਕੀਤਾ। ੨੯ ਨੂੰ ਸਭ ਝੇੜਿਆਂ ਵਾਲੇ ਆਪੋ ਵਿਚ ਦੇ ਸੱਦੇ। ਤੇ ਹੋਰ ਨੱਗਰ ਵਸਾਇਆਂ ਦੇ ਸਿੱਖ ਸੱਦੇ। ਕਈ ਫੈਸਲੇ ਕੀਤੇ, ਮੁਕੱਦਮੇ ਸੁਣੇ। ਕਈ ਸਿੱਖ ਭੁੱਲਾਂ ਮੰਨ ਆਪੋ ਵਿਚ ਚਰਨੀਂ ਲਗੇ। ਗਲੇ ਮਿਲੇ, ਗਿਲੇ ਗਵਾਏ, ਪਰ ਘਸੀਟਾ ਸਿੰਘ ਦੇ ਜਵਾਈ ਇਕ ਤੰਦ ਸਿੱਧੀ ਨਾ ਪਾਈ। ਤੇ ਕਹਵੇ ਜਦ ਮੈਂ ਦੂਰੋਂ ਕਹਿ ਰਿਹਾ ਸਾਂ ਤੂੰ ਸਾਡੇ ਖੇਤ ਵਿਚੋਂ ਹੰਡਾਲੀ ਨਾ ਲੰਘਾ ਤਾਂ ਏਸ ਮੇਰੀ ਆਖੀ ਦੀ ਪ੍ਰਵਾਹ ਕਿਉਂ ਨਾ ਕੀਤੀ। ਗੁਰਬਚਨ ਸਿੰਘ ਕਹੇ, ਮੈਂ ਤੇ ਖੇਤ ਈ ਸਾਰੇ ਗੁਰੂ ਕੇ ਸਮਝੇ ਸੀ। ਅਜੇ ਕਿਸੇ ਦੀ ਕਿਹੜੀ ਮੱਲ ਮੇਰ ਏ। ਪਰ ਸੂਬਾ ਜੀ ਤੇ ਘਸੀਟਾ ਸਿੰਘ ਜੀ ਦੀ ਕੋਈ ਗੁੱਝੀ ਖਾਰ ਗੱਲ

ਹੋਵੇਗੀ, ਜੋ ਮੇਰੇ ਤੇ ਝਾੜ ਦਿੱਤੀ ਗਈ ਏ। ਸਤਿਗੁਰੂ ਜੀ ਕਿਹਾ ਪੁਆੜਾ ਤੇ ਸਾੜਾ ਸਾਰਾ ਚੌਧਰ ਦਾ ਏ। ਮਾਤਹਿਤ ਕਹਿੰਦੇ ਹਨ, ਇਹ ਮੁਖਤਾਰ ਕੁਟੰਬ ਪਾਲਦੇ ਹਨ ਤੇ ਮੁਖਤਾਰ ਕਹਿੰਦੇ ਹਨ ਕਿ ਇਹ ਕਿਹਾ ਨਹੀਂ ਮੰਨਦੇ। ਹੋਏ ਸਾਰੇ ਇਕ ਤੋਂ ਇਕ ਕੋਕੜੂ। ਤੁਹਾਨੂੰ ਆਪਣੀ ਚੌਧਰ ਦੀ ਪਈ ਹੋਈ ਏ। ਨਹੁੰਦਰਾਂ ਦਾ ਭੇੜ ਕਰਦੇ ਹੋ। ਸਾਂਵੀਂ ਵੱਟਦੇ ਹੋ, ਕੋਈ ਘੱਟ ਨਹੀਂ ਬਣਦਾ। ਮੈਨੂੰ ਦਿਸਦਾ ਏ ਚੌਧਰ ਦਾ ਰੌਲਾ ਏ। ਤੁਸੀਂ ਔਖੇ ਦਿਨ ਭੀ ਨਹੀਂ ਜੁੜ ਕੇ ਕਢਦੇ। ਮੈਂ ਜਿਸ ਲਈ ਤੁਹਾਨੂੰ ਲਿਆ ਬਹਾਇਆ ਏ? ਵੇਖੋ ਕਈ ਮੁਲਕਾਂ ਦਾ ਰੌਲਾ ਆਪੋ ਵਿਚ ਪਿਆ ਹੋਇਆ ਏ। ਮੈਂ ਸਿਆਮ ਨੂੰ ਜਾਣਾ ਹੈ, ਕਈ ਜਾਪਦੇ ਹੋ ਤੰਗਦਸਤੀ ਤੋਂ ਹੁਸੜੇ, ਬੜੇ ਪਿਛਲੇ ਜ਼ਿਲ੍ਹਿਆਂ ਨੂੰ ਜਾਣ ਦੀਆਂ ਸਲਾਹੀਂ ਕਰਦੇ ਹੋ। ਜੋ ਜਾਏਗਾ ਉਹ ਔਖਾ ਹੋਵੇਗਾ। ਭਜਨ ਬਾਣੀ ਵਲੋਂ ਵਾਂਢਿਆ ਤੇ ਸਾਧ ਸੰਗਤ ਵਲੋਂ ਗਿਲਾਨਿਆ ਜਾਏਗਾ। ਤੁਸਾਂ ਮੇਰੇ ਆਉਣ ਤੱਕ ਕਿਸੇ ਨਾ ਝਗੜਾ ਕਰਨਾ ਨਾ ਜਾਣਾ ਕਿਤੇ। ਸਤਿਗੁਰੂ ਜੀ ਬਚਨ ਕੀਤਾ, ਵੇਖੋ ਮੈਂ ਤੁਹਾਡੇ ਪਿਆਰ ਕਾਰਨ ਸਦਾ ਦਾ ਧਾਰਨ ਕੀਤਾ ਮਹੀਨਾ ਜਪ ਤਪ, ਦੂਜੇ ਸਾਲ ਦਾ ਨਹੀਂ ਕਰ ਸਕਿਆ। ਮਨੋ ਜਾਣਿਆ ਹੈ, ਦੁਖੀ ਸਿੱਖਾਂ ਦਾ ਦਰਦ ਹੀ ਸਾਰੇ ਜਪ ਤਪ ਏ। ਮੈਂ ਖਪ ਖਪ ਤੁਹਾਨੂੰ ਬਚਾ ਲਿਆ ਬਹਾਇਆ ਏ। ਤੁਸੀਂ ਜੇ ਆਪਣਾ ਕੁਝ ਨਫਾ ਨੁਕਸਾਨ ਨਹੀਂ ਲੋਚਦੇ ਤਾਂ ਮੇਰਾ ਦਰਦ ਹੀ ਸੋਚੋ। ਕਹਿੰਦਿਆਂ ਸਤਿਗੁਰੂ ਜੀ ਦਾ ਗਲਾ ਭਰ ਗਿਆ ਤੇ ਉਠ ਕੇ ਭੈਣੀ ਸਾਹਿਬ ਨੂੰ ਜਾਣ ਲਈ ਸੰਤ ਰਤਨ ਸਿੰਘ ਜੀ ਨੂੰ ਕਿਹਾ, ਕਲ੍ਹ ਸਵੇਰੇ ਹੀ ਚਲੇ ਜਾਣਾ ਹੈ। ਅਜਕ ਨਾ ਪਵੇ ਤਿਆਰ ਰਹੋ।

## ਅਮਨ ਲਈ ਇਕੱਠ

ਇਨ੍ਹੀਂ ਦਿਨੀਂ ਪੈਰਸ ਵਿਚ ਏਨ੍ਹਾਂ ਦੇਸਾਂ—ਅਮਰੀਕਾ, ਕੈਨੇਡਾ, ਬਰ੍ਹਮਾ, ਆਸਟ੍ਰੇਲੀਆ, ਹਿੰਦੁਸਤਾਨ, ਪਾਕਿਸਤਾਨ, ਮਿਸਰ, ਤੁਰਕੀ, ਚੀਨ, ਰੂਸ, ਇਟਲੀ, ਯੋਗੋਸਲੀਵੀਆ, ਫਰਾਂਸ, ਬਰਾਜ਼ੀਲ, ਹਾਲੈਂਡ, ਸਵੀਡਨ, ਈਰਾਨ, ਅਫਰੀਕਾ, ਅਰਬ, ਯੂਕ੍ਰੇਨ ਆਦਿ ਦਾ ਇਕੱਠ ਹੋਇਆ ਤੇ ਅਮਨ ਕਮੇਟੀ ਬਣ ਸੋਚ ਰਹੀ ਹੈ ਕਿ ਜੰਗ ਨਾ ਹੋਵੇ। ਕਦੇ ਆਪੋ ਵਿਚ। ਹਿੰਦੁਸਤਾਨ ਵਲੋਂ ਵਿਜੇ ਲਕਸ਼ਮੀ ਤੇ ਪਾਕਿਸਤਾਨ ਵਲੋਂ ਜਫਰ ਅਲੀ ਪੁਜੇ ਹੋਏ ਸਨ। ਲੰਡਨ ਵਿਚ ਵੀ ਹਿੰਦੁਸਤਾਨ, ਪਾਕਿਸਤਾਨ, ਕੈਨੇਡਾ, ਆਸਟ੍ਰੇਲੀਆ, ਬਰ੍ਹਮਾ, ਲੰਕਾ, ਅਰਬ ਜੁੜੇ ਕਿ ਜੰਗ ਨਾ ਹੋਵੇ ਕਦੇ ਆਪੋ ਵਿਚ। ਹਿੰਦੁਸਤਾਨ ਵਲੋਂ ਜਵਾਹਰ ਲਾਲ ਨਹਿਰੂ ਤੇ ਪਾਕਿਸਤਾਨ ਵਲੋਂ ਲਿਆਕਤ ਅਲੀ ਪੁਜੇ ਸੀ। ਉਪਰੋਂ ਸਭ ਹਿੱਤ ਜਣਾਂਦੇ, ਪਰ ਅੰਦਰੋਂ ਹੋਰ ਹੀ ਰਹਿੰਦੇ। ਮੈਂ ਇਹ ਅਖਬਾਰਾਂ ਤੋਂ ਲੈ ਲਿਖਿਆ ਹੈ।

ਸਤਿਗੁਰੂ ਜੀ ਕਿਹਾ ਮੈਂ ਸਿਆਮ ਨੂੰ ਜਾਣਾ ਹੈ, ਤੁਸਾਂ ਆਏ ਦਾ ਆਦਰ ਕਰਨਾ, ਜਲ ਪ੍ਰਸ਼ਾਦਾ ਜਗ੍ਹਾ ਸਨੇਹ ਨਾਲ ਦੇਣੇ। ਬੋਦੀ ਵਾਲਾ ਤਾਰਾ ਵੀ ਚੜ੍ਹਦੇ ਦਖਣ ਦੀ ਗੁੱਠੇ

ਚੜ੍ਹਦਾ ਹੈ। ਲੋਕ ਕਹਿੰਦੇ ਕੌਰਵਾਂ ਪਾਂਡਵਾਂ ਜੁਧ ਸਮੇਂ ਵੀ ਇਹ ਚੜ੍ਹਿਆ ਸੀ ਤੇ ੧੯੧੪ ਈ. ਦੇ ਜੰਗ ਸਮੇਂ ਵੀ ਵਖਾਲੀ ਦੇਂਦਾ ਸੀ। ਸਤਿਗੁਰੂ ਜੀ ੩੦ ਕੱਤਕ ਚੁਚਾਲੋਂ, ੨ ਮੱਘਰ ਪੂਰਨਮਾਸ਼ੀ ਦੇ ਪੁਰਬ ਦਾ ਮੇਲਾ ਭੈਣੀ ਸਾਹਿਬ ਵੀ ਮਨਾਉਣਾ ਕਹਿ ਵਿਦਾ ਹੋਏ। ਚੁਚਾਲ ਭੀ ਸੰਗਤ ਪੂਰਨਮਾਸ਼ੀ ਮੇਲਾ ਕੀਤਾ। ਦੀਵਾਨ ਲੱਗਾ, ਪ੍ਰਸ਼ਾਦਿ ਵਰਤਿਆ।

## ਕੋਈ ਨਾ ਜਾਉ

ਸਤਿਗੁਰੂ ਜੀ ਪਟਨਿਓਂ ਜਾ ਸਨੇਹਾ, ਵੱਡੇ ਬਾਬਾ ਜੀ ਨੂੰ ਭੈਣੀ ਸਾਹਿਬ ਭੇਜਿਆ। ਤੁਸਾਂ ਉਨ੍ਹਾਂ ਪਿੰਡਾਂ ਵਿਚ ਚੁਚਾਲ ਜਾ ਜਿਵੇਂ ਕਿਵੇਂ ਸਿੱਖਾਂ ਨੂੰ ਮੇਰੇ ਆਉਣ ਤਕ ਕਿਤੇ ਕਿਸੇ ਨੂੰ ਨਾ ਜਾਣ ਦੇਣਾ। ਤੇ ਸੁਲਾਹ ਨਾਲ ਦਿਨ ਕੱਟਣ ਦੀ ਪੱਕੀ ਕਰਨੀ। ਮੈਂ ਆ ਕੇ ਸਭ ਦੀ ਸੁਣਾਂਗਾ, ਸਭ ਦੀ ਲੋੜ ਪੂਰੀ ਕਰਾਂਗਾ। ਬਾਬਾ ਜੀ ਚੁਚਾਲ ਆ, ਸਭ ਪਿੰਡਾਂ ਵਿਚ ਜਾ ਸਿੱਖਾਂ ਨੂੰ ਸੱਦ ਬਹਾ, ਗਲ ਵਿਚ ਪੱਲਾ ਪਾ ਕੇ ਕਿਹਾ, ਤੁਸੀਂ ਪਿਛੇ ਨੂੰ ਕੋਈ ਨਾ ਜਾਓ। ਮੈਨੂੰ ਬੱਚਾ ਜਾਣ ਮੇਰੀ ਹੌਸਲਾ ਅਫਜ਼ਾਈ ਕਰੋ। ਮੈਨੂੰ ਹੁਕਮ ਆਇਆ ਹੈ ਸਤਿਗੁਰੂ ਜੀ ਵਲੋਂ ਕਿ ਤੂੰ ਜਿਵੇਂ ਕਿਵੇਂ ਜਾਂਦਿਆਂ ਨੂੰ ਰੋਕ। ਮੇਰੀ ਲਾਜ ਆਏ ਤੇ ਗਲ ਪੱਲਾ ਪਾਏ ਦੀ ਰੱਖੋ। ਜੇ ਪਿਛੇ ਜਾਓਗੇ, ਕੋਈ ਤੁਹਾਨੂੰ ਮੰਦਾ ਕਹੇਗਾ, ਕੋਈ ਸਾਨੂੰ। ਤੁਹਾਡੀ ਸਾਡੀ ਪੱਤ ਇਕ ਹੈ। ਤੁਸੀਂ ਵਿਚੋਂ ਪਿਛੇ ਨੂੰ ਕੋਈ ਨਾ ਜਾਓ। ਸਤਿਗੁਰੂ ਜੀ ਆ ਕੇ ਸਭ ਦੇ ਦੁੱਖ ਭੁਖ ਕਿਰਪਾ ਕਰਕੇ ਕੱਟ ਦੇਣਗੇ। ਤੇ ਕਿਹਾ ਦੁੰਦ ਸਮਾਂ ਇਕੱਠੇ ਹੋ ਕੱਟ ਲੈਣ ਦਾ ਹੁਕਮ ਹੈ ਸਤਿਗੁਰੂ ਰਾਮ ਸਿੰਘ ਜੀ ਵਲੋਂ। ਤੇ ਇਨ੍ਹਾਂ ਕਿਹਾ ਹੈ ਜੋ ਗਿਆ, ਉਸ ਨੂੰ ਗਲ ਆਪਣੇ ਵਿਚ ਪੱਲਾ ਪਾ ਕੇ ਤਰਲਾ ਕਰਕੇ ਵੀ ਮੋੜ ਲਿਆਓ। ਇਹ ਸੁਣ ਜੋ ਜੀ ਵਿਚ ਜਾਣ ਦੀਆਂ ਸਲਾਹਾਂ ਕਰਦੇ ਸੀ, ਸੋ ਭੀ ਸਹਿਜ ਵਿਚ ਹੋਏ।

## ਸਤਿਗੁਰੂ ਜੀ ਸਿਆਮ 'ਚ

੨੦੦੫ - ੯ ਮਘਰ ਤੋਂ
੧੯੪੮ ਪੂਰੇ ੨੬ ਮਘਰ ਤਕ

ਸਤਿਗੁਰੂ ਜੀ ਨੇ ਛੋਟੇ ਬਾਬਾ ਜੀ ਤੇ ਉਨ੍ਹਾਂ ਦੇ ਸੇਵਕ ਜੈ ਸਿੰਘ ਨੂੰ ਪਹਿਲੇ ਰੇਲ ਤੇ ਟੋਰਿਆ ਸੀ ਪਟਨੇ ਨੂੰ। ਆਪ ਭਾਈ ਵਜ਼ੀਰ ਸਿੰਘ ਜੀ ਸੰਤ ਰਤਨ ਸਿੰਘ ਜੀ ਸਮੇਤ ਕਾਨ੍ਹਪੁਰ, ਲਖਨਊ ਤੋਂ ਹੋ ਕੇ ਦੋ ਮੱਘਰ ਨੂੰ ਪਟਨੇ ਪੁਜੇ। ੩ ਭੀ ਰਹੇ। ਦਸਮ ਜੀ ਦੇ ਗੁਰ ਅਸਥਾਨਾਂ ਤੇ ਭੇਟਾ ਧਰੀ, ਮੱਥਾ ਟੇਕਿਆ। ਰੇਲ ਤੇ ਭਾਈ ਜੀ ਤੇ ਜੈ ਸਿੰਘ ਤੋਰੇ। ਦਰਸ਼ਨ ਸਿੰਘ ਖਜਾਨ ਸਿੰਘ ਰਾਗੀਆਂ ਦੇ ਦਿੱਲੀਓਂ ਪਾਸਪੋਰਟ ਨਾ ਪੁਜਣ ਕਰ ਦਿਨ ਲਗੇ ਕਲਕੱਤੇ। ਅੰਗਰੇਜ਼ ਨੇ ਜਹਾਜ਼ ਵਿਚੋਂ ਹੀ ਪਤਾ ਭੇਜ ਦਿਤਾ ਸੀ ਸਿਆਮ ਸੇਠ ਫੂਲਾ ਸਿੰਘ ਜੀ ਦੀ ਫਰਮ ਤੇ ਕਿ ਸਤਿਗੁਰੂ ਜੀ ਆ ਰਹੇ ਹਨ। ੮ ਨੂੰ ਪੁਜੇ, ੯ ਰਹੇ। ਸਿਆਮ ਦੀ ਸੰਗਤ ਜਿਵੇਂ ਅੱਡੇ ਤੇ ਹਾਰ ਤੇ ਕੈਮਰੇ ਲੈ ਕੇ

ਪੁਜੀ ਸੀ, ਤਿਵੇਂ ਹੀ ਦੋ ਦਿਨ ਜੁੜੀ ਰਹੀ। ੧੦ ਮੱਘਰ, ਵਿਸ਼ਨੂੰ ਲੋਕ ਸੈਰ ਨੂੰ ਗਏ, ਸਾਥ ਸੇਠ ਫੂਲਾ ਸਿੰਘ ਜੀ, ਸੇਠ ਦਿਆਲ ਸਿੰਘ ਜੀ, ਸੰਪੂਰਣ ਸਿੰਘ ਜੀ, ਨਰਾਇਣ ਸਿੰਘ ਜੀ, ਤਰਲੋਕ ਸਿੰਘ ਜੀ ਤੇ ਗੁਜਰਾਂਵਾਲੀਏ ਸੇਠਾਂ ਵਿਚੋਂ ਪਿਆਰਾ ਸਿੰਘ ਅਜੀਤ ਸਿੰਘ ਤੁਖਤ ਸਿੰਘ ਖੜਕ ਸਿੰਘ ਸੇਖਵਾਂ ਵਾਲੇ, ਗੁਰਬਖਸ਼ ਸਿੰਘ ਜੀ ਹੰਸ, ਸੰਤ ਧਿਆਨ ਸਿੰਘ ਜੀ ਵਰਨਾਂ ਵਾਲਿਆਂ ਦੇ ਪੁੱਤਰ, ਲਾਲ ਸਿੰਘ ਲਾਂਗਰੀ ਖੰਡੂ ਵਾਲੀਆ ਹਰਬੰਸ ਸਿੰਘ ਦਰਸ਼ਨ ਸਿੰਘ ਸ਼ੇਖੂਪੁਰੀਏ ਪੁਜੇ। ਵਜਿੰਦਰ ਸਿੰਘ ਜਗਤ ਸਿੰਘ ਸਮਸੇ ਵਾਲੇ ਜੋ ਵਿਸ਼ਨੂੰ ਲੋਕ ਵਸਦੇ ਉਨ੍ਹਾਂ ਵਲ ਰਾਤ ਰਹੇ । ੧੧ ਨੂੰ ਲੁੰਪਾਂਗ ਪੁਜੇ । ੧੨ ਚੰਗਮਈ ਇੰਦਰ ਸਿੰਘ ਫਿਲੌਕੇ ਤੇ ਕਰਤਾਰ ਸਿੰਘ ਜੀ ਮਹਾਰਾਂ ਵਾਲੇ ਵਲ ਰਹੇ। ੧੫ ਨੂੰ ਵਾਪਸ ਬੰਕੋਕ ਆਏ। ਸਾਧ ਸਿੱਖ ਉਤਰਦੇ ਚੜ੍ਹਦੇ ਰਹੇ ਰਾਹੇ। ਆਸਾ ਦੀ ਵਾਰ ਦਾ ਕੀਰਤਨ ਤੇ ਘੰਟਾ ਨਾਮ ਸਿਮਰਨ ਹੁੰਦਾ ਸੀ ਰੋਜ਼। ਸਤਿਗੁਰੂ ਜੀ ੨੬ ਮੱਘਰ ਨੂੰ ਵਾਪਸ ਕਲਕੱਤੇ ਆਏ। ਜਹਾਜ਼ ੧੪ ਹਜ਼ਾਰ ਫੁੱਟ ਜ਼ਮੀਨੋਂ ਉੱਚਾ ਜਾਂਦਾ ਸੀ। ਸਿਆਮ ਤੇ ਏਧਰ ਹਿੰਦੁਸਤਾਨ ਦੇ ਵਕਤ ਵਿਚ ਡੇਢ਼ ਘੰਟੇ ਦਾ ਫਰਕ ਹੈ। ਓਥੋਂ ਦੇ ਰੁਪਏ ਦੀ ਕੀਮਤ ਏਥੋਂ ਨਾਲੋਂ ਘੱਟ ਹੈ। ਅਰਥਾਤ ਇਕ ਦੇ ਚਾਰ ਗੁਣਾ ਹੈ। ਸਾਡੇ ਇਕ ਦੇ ਓਥੋਂ ਚਾਰ ਬਣਦੇ ਹਨ। ੧੬ ਦਿਨ ਦਾ

## ਸੰਗਤ ਵਲੋਂ ਭੇਟਾ

ਸੇਠ ਫੂਲਾ ਸਿੰਘ ਜੀ ਦੇ ਸਪੁੱਤਰ ਤਰਲੋਕ ਸਿੰਘ ਜੀ, ਨੇਤਾ ਸੁਭਾਸ਼ ਚੰਦਰ ਜੀ ਦੇ ਡਰਾਈਵਰ ਤੇ ਗੁਰਬਖਸ਼ ਸਿੰਘ ਜੀ ਮੁਨਸ਼ੀ ਰਹੇ, ਜਦ ਸੁਭਾਸ਼ ਜੀ ਨੇ ਆਜ਼ਾਦ ਹਿੰਦ ਫੌਜ ਦੀ ਬਾਦਸ਼ਾਹੀ ਨਿਭਾਈ ਸੀ। ਬਹੁਤ ਇਜ਼ਤ ਹੈ ਲੋਕਾਂ ਅੰਦਰ ਇਨ੍ਹਾਂ ਦੀ। ਲੰਗਰ ਇਸ ਸੇਠ ਪਰਿਵਾਰ ਵੱਲ ਹੀ ਰਿਹਾ ਸੀ। ਸਾਧੂਆਂ ਨੂੰ ਸਿਆਮ ਵੱਲ 'ਪੁੰਗੀ' ਬੋਲਦੇ ਹਨ। ਸਤਿਗੁਰੂ ਜੀ ਨੂੰ ਬਹੁਤ ਭੇਟਾ ਪੂਜਾ ਦਾ ਪਦਾਰਥ ਸੰਗਤ ਵਲੋਂ ਤੇ ਸੇਠਾਂ ਵਲੋਂ ਹਾਜ਼ਰ ਹੋਇਆ। ਆਉਣ ਜਾਣ ਦਾ ਖਰਚ ਜੋ ਓਧਰ ਦਾ ਡੇਢ਼ ਲੱਖ ਦੇ ਕਰੀਬ ਸੀ, ਸੇਠ ਫੂਲਾ ਸਿੰਘ ਜੀ ਵਲੋਂ ਹੋਇਆ। ਸੇਠਾਂ ਚਾਂਦੀ ਦੇ ਪਊਏ ਭੇਟਾ ਕੀਤੇ ਤਾਂ ਸਤਿਗੁਰਾਂ ਕਿਹਾ, ਕਾਲਖ ਪੈਦਾ ਹੋ ਪੈਰਾਂ ਨੂੰ ਲਗਦੀ ਹੈ। ਇਕ ਸਿੱਖ ਘੜੀ ਹੱਥ ਪਾਉਣ ਵਾਲੀ ਭੇਟ ਕੀਤੀ ਤਾਂ ਸਤਿਗੁਰੂ ਜੀ ਕਿਹਾ, ਧਉਲੀ ਦਾੜ੍ਹੀ ਨਾਲ ਅੱਛੀ ਨਹੀਂ ਲਗਦੀ। ਹੋਰ ਭੇਟਾ ਚਾਂਦੀ ਦੇ ਭਾਂਡੇ ਡੱਬੇ, ਟੋਕਰੀਆਂ ਪਊਏ, ਜਨੌਰ ਆਦਿ ਤੇ ਸੁੱਚੇ ਬਸਤਰ ਭੇਟਾ ਹੋਏ। ਕੁਝ ਆਪੋ ਵਿਚ ਸਿੱਖਾਂ ਦੇ ਝੇੜੇ ਭੀ ਸੀ। ਸੋ ਸੁਣ ਨਬੇੜੇ ਸਤਿਗੁਰੂ ਜੀ। ਸੇਠ ਫੂਲਾ ਸਿੰਘ ਜੀ ਵਲੋਂ ਲਾਂਗਰੀ ਜੈਮਲ ਸਿੰਘ ਫਿਲੌਕਿਆਂ ਦੇ ਸੇਵਾ ਕਰਕੇ ਸੰਤ ਰਤਨ ਸਿੰਘ ਜੀ ਦੱਸਦੇ ਹਨ ਸਤਿਗੁਰੂ ਜੀ ਨੂੰ ਬਹੁਤ ਪ੍ਰਸੰਨ ਕੀਤਾ ਸੀ। ਸਭ ਆਏ ਨੂੰ ਇਕ ਰਸ ਵਰਤਦਾ ਸੀ। ਸਤਿਗੁਰੂ ਜੀ ਸਭ ਸਿੱਖਾਂ ਨੂੰ ਇਕ ਦਿਨ ਬਹਾ ਕਿਹਾ, ਆਏ ਦਾ ਇਹੋ ਗੁਣ ਹੁੰਦਾ ਏ, ਜੋ ਸਾਕਾਂ ਸੱਜਣਾਂ ਸਨੇਹੀਆਂ ਸਾਧਾਂ ਵਿਚ ਫਰਕ ਪਿਆ ਹੋਵੇ

ਸੋ ਕਹੇ, ਬੁਝਾ ਮੇਲੇ। ਏਸੇ ਲਈ ਮਹਾਂ ਪੁਰਖਾਂ ਮੇਲੇ ਤੇ ਸੰਸਾਰੀਆਂ ਸ਼ਾਦੀਆਂ ਗਮੀਆਂ ਦਾ ਨਾਮ ਮੇਲ ਮਿਲਣੀ, ਮੇਲਾ ਤੇ ਸਤਿਸੰਗ ਰਖਿਆ ਹੋਇਆ ਹੈ, ਨਹੀਂ ਤੇ ਆਏ ਦਾ ਕੀ ਗੁਣ ਤੇ ਕੀਤੇ ਖਰਚ ਦੇ ਕੀ ਗੁਣ।

## ਦਿੱਲੀ ਪੁੱਜੇ

ਸਤਿਗੁਰੂ ਜੀ ੨੮ ਮੱਘਰ ਦਿੱਲੀ ਪਾਲਮ ਦੇ ਹਵਾਈ ਅੱਡੇ ਤੇ ਉਤਰੇ ਤੇ ੨੯ ਸਵੇਰੇ ਸ. ਆਤਮਾ ਸਿੰਘ ਜੀ ਦੇ ਕਾਰਖਾਨੇ ਸੰਤ ਪਰੀਤਮ ਸਿੰਘ ਜੀ ਪੱਦੀ ਖਾਲਸਾ ਵਾਲਿਆਂ ਦੇ ਜਥੇ ਆਸਾ ਦੀ ਵਾਰ ਲਾਈ। ਸਰਦਾਰ ਜੀ ਸਭ ਬੁੜੇ ਥਿੜਕੇ ਨਾਮਧਾਰੀਆਂ ਨੂੰ ਸਾਂਵੀਂ ਦਿਹਾੜੀ ਦਿੰਦਾ। ਭਾਵੇਂ ਕੋਈ ਕੁਝ ਕਰੇ ਭਾਵੇਂ ਨਾ ਕਰੇ। ਕਹਿੰਦਾ ਮੇਰੇ ਪੱਜੋਂ ਕਈਆਂ ਦਾ ਗੁਜ਼ਾਰਾ ਜੇ ਹੋਵੇ ਤਾਂ ਮੇਰਾ ਕੀ ਘਟਦਾ ਏ। ਸੁਚਾ ਸਿੰਘ ਉਟਾਲਾਂ ਵਾਲਿਆਂ ਵੱਲ ਰਾਤ ਰਹੇ। ਚੂਚਾਲ ਆਏ ਸਤਿਗੁਰੂ ਜੀ। ੩੦ ਮੱਘਰ ਹਿਸਾਰ ਚੰਦੂ ਲਾਲ ਤ੍ਰਿਵੇਦੀ ਗਵਰਨਰ ਨੂੰ ਜਾ ਮਿਲ ਕਿਹਾ, ਜੇ ਛੇਤੀ ਥੁੜਿਆਂ ਉਜੜਿਆਂ ਦਾ ਸਾਂਬਾ ਨਾ ਕਰੋਗੇ ਤਾਂ ਚੋਰੀ ਧਾੜਾ ਭੁਖ ਬੇਈਮਾਨੀ ਵਧ ਜਾਏਗੀ। ਉਚਰ ਤੁਹਾਡੇ ਸਿਰ ਆਵੇਗਾ। ਇਕ ਪੋਹ ਸਤਿਗੁਰੂ ਜੀ ਜੈਪੁਰ ਕਾਂਗਰਸ ਦੇ ਇਜਲਾਸ ਤੇ ਪੁੱਜੇ।

ਸਤਿਗੁਰੂ ਜੀ ਵਾਪਸ ਆਏ ਚੂਚਾਲ। ਸਭ ਸੰਗਤ ਚੁਫੇਰੇ ਦੀ ਨੇੜੇ ਦੇ ਨਗਰਾਂ ਤੋਂ ਆਈ। ਦਰਸ਼ਨ ਕਰ ਪ੍ਰਸੰਨ ਹੋਏ ਸਾਰੇ।

੧ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਛੰਤ—ਕਹਿਤੇ ਪਵਿਤ੍ਰ ਸੁਣਤੇ ਸਭ ਧੰਨ ਲਿਖਤੀ ਕੁਲ ਤਾਰਿਆ ਜੀਉ।
ਜਿਨ ਕਉ ਸਾਧੂ ਸੰਗ ਨਾਮ ਹਰਿ ਰੰਗ ਤਿਨੀ ਬ੍ਰਹਮ ਵਿਚਾਰਿਆ ਜੀਉ।
ਬ੍ਰਹਮ ਬਿਚਾਰਿਆ, ਜਨਮ ਸਵਾਰਿਆ, ਪੂਰਨ ਕ੍ਰਿਪਾ ਪ੍ਰਭ ਕਰੀ।
ਕਰ ਗਹਿ ਲੀਨੇ ਹਰਜਸੁ ਦੀਨੇ ਜੋਨ ਨਾ ਧਾਵੈ ਨਾਹ ਮਰੀ।
ਸਾ ਰੁੱਤ ਸੁਹਾਵੀ ਜਿਤ ਤੁਧ ਸੰਮਾਲੀ ਸੋ ਕੰਮ ਸੁਹੇਲਾ ਜੋ ਤੇਰੀ ਘਾਲੀ।
ਜਿਹਾ ਡਿੱਠਾ ਮੈਂ ਤੇਹੋ ਕਹਿਆ ਤਿਸ ਰਸ ਆਇਆ ਜਿਨ ਭੇਦ ਲਾਹਿਆ।

ਮ: ੪—ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ।
ਨਿਤ ਹਰਿ ਗੁਣ ਗਾਵਹ ਹਰਿਨਾਮਿ ਸਮਾਇ।

ਗੁਜਰੀ ਮ: ੧—ਬਡੇ ਭਾਗ ਗੁਰੁ ਸੇਵਹਿ ਅਪੁਨਾ, ਭੇਦੁ ਨਾਹੀ ਗੁਰਦੇਵ ਮੁਰਾਰ।
ਅਬ ਤਬ ਅਵਰੁ ਨ ਮਾਂਗਉ ਹਰਿ ਪਹਿ, ਨਾਮੁ ਨਿਰੰਜਨ ਦੀਜੈ ਪਿਆਰਿ।
ਨਾਨਕ ਚਾਤ੍ਰਿਕੁ ਅੰਮ੍ਰਿਤ ਜਲੁ ਮਾਗੈ, ਹਰਿ ਜਸੁ ਦੀਜੈ ਕਿਰਪਾ ਧਾਰਿ।

ਮੈਂ ਇਹ ਗੁਰ ਵਾਕ ਸਤਿਗੁਰੂ ਜੀ ਪਾਸ ਅਰਜ਼ ਕਰਨ ਹਿਤ ਲਿਖੇ ਹਨ। ਕਿਉਂਕਿ ਮੇਰੀ ਥੋੜ੍ਹੀ ਮੱਤ ਕਾਰਨ ਭੁੱਲਾਂ ਭੀ ਤੇ ਗਲਤ ਭਾਵ ਵਾਰਤਾ ਵਿਚ ਹੋ ਜਾਂਦੀਆਂ ਹਨ ਤੇ ਲਿਖਣ ਵੇਲੇ ਵਿਧ ਮਿਧ ਭੀ ਹੋ ਜਾਂਦਾ ਹੈ। ਅਗੋਂ ਲਿਖਣ ਲਈ ਮੇਰੀ ਮੱਤ ਸੁਧ ਹੋਵੇ। ਮੈਂ ਪੜ੍ਹਨ ਵਾਲੇ ਤੋਂ ਭੀ ਹੁਣੇ ਹੀ ਹੱਥ ਜੋੜ ਖਿਮਾਂ ਮੰਗਦਾ ਹਾਂ, ਭੁਲਣਹਾਰ ਤੇ ਥੋੜ੍ਹਾ ਪੜ੍ਹਿਆ ਜਾਣ ਮੈਨੂੰ ਖਿਮਾਂ ਹੀ ਬਖਸ਼ੀ ਜਾਵੇ।

ਮੈਂ ਇਹ ਖਰੜਾ ਤੀਜੀ ਵਾਰ ਸੁਧ ਕਰ ਲਿਖ ਰਿਹਾ ਹਾਂ। ਤਾਂ ਵੀ ਭੁੱਲਾਂ ਰਹਿੰਦੀਆਂ ਹਨ ਤੇ ਸਾਖੀਆਂ ਸਤਿਗੁਰੂ ਜੀ ਦੀਆਂ ਅਨਮੋਲ ਸੰਗਤ ਦੱਸਦੀ ਹੈ। ਮੈਂ ਸਾਧਾਂ ਤੋਂ ਲਿਖ ਤੇ ਲੈਂਦਾ ਹਾਂ ਪਰ ਸੋਚਦਾ ਹਾਂ ਜੋ ਮੇਰੇ ਲਿਖ ਚੁਕੇ ਸੰਮਤਾਂ ਦੀਆਂ ਨੇ, ਉਨ੍ਹਾਂ ਦੀ ਕੀ ਬਿਧ ਕਰਾਂ। ਸਤਿਗੁਰੂ ਜੀ ਦੀ ਆਗਿਆ ਅਨੁਸਾਰ 'ਏਕ ਸਮੇਂ' ਵਿਚ ਲਿਖਦਾ ਤੇ ਹਾਂ ਪਰ ਪੂਰੀ ਪ੍ਰਸੰਨਤਾ ਨਹੀਂ ਹੁੰਦੀ। ਕਿਉਂਕਿ ਜੇਹੜੀ ਵਾਰਤਾ ਜੇਹੜੇ ਸਮੇਂ ਦੀ ਹੋਵੇ, ਸੋ ਤਦੋਂ ਜੇਹੇ ਹੀ ਢੁਕਦੀ ਹੈ। ਹੋਰ ਥਾਵੇਂ ਓਵੇਂ ਨਹੀਂ ਸੋਂਹਦੀ। ਮੈਂ ਹੁਣ ਤਾਂ ਕਰਕੇ ਆਪਣੀ ਉਕਤ ਅਨੁਸਾਰ ਜਦੋਂ ਸੁਣਦਾ ਹਾਂ, ਤਦੋਂ ਹੀ ਨਾਲ ਲਿਖ ਦੇਂਦਾ ਹਾਂ ਕਿ ਇਹ ਵਾਰਤਾ ਤੇ ਬੀਤੇ ਸਮੇਂ ਦੀ ਏ ਪਰ ਹੁਣ ਮਿਲੀ ਕਰਕੇ ਤੁਰਤ ਏਥੇ ਹੀ ਦੇਂਦਾ ਹਾਂ।

ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦੇ ਮੋਟੇ ਮੋਟੇ ਇਤਿਹਾਸਕ ਨੋਟ ਲਿਖੀ ਜਾਂਦਾ ਹਾਂ ਤੇ ਜੇ ਦੇਹ ਲਿਖਣ ਜੋਗੀ ਬਣੀ ਰਹੇ ਤਾਂ ਜਿੰਨਾ ਹੋਇਆ ਲਿਖ ਭੀ ਦਿਆਂਗਾ। ਜੋ ਮੈਂ ਕਲ੍ਹ ਸਾਖੀ ਸੰਤ ਦਲੀਪ ਸਿੰਘ ਦੀ ਸੰਤ ਨਗਰ ਦੇ ਸਾਧ ਦੀ ਸੁਣੀ ਹੈ, ਤੁਰਤ ਲਿਖਦਾ ਹਾਂ। ਸਾਖੀ ਦਾ ਅਰਥ ਹੈ ਸਾਕਸ਼ੀ ਅਰਥਾਤ ਅੱਖਾਂ ਨਾਲ ਵੇਖੀ। ਸੰਤ ਜੀ ਸਾਖੀ ਸੁਣਾਈ।

## ਓਹੋ ਸਤਿਗੁਰੂ ਹਨ

੨੦੨੧ ਬਿਕ੍ਰਮ ਹੋਲੇ ਸਰਸੇ ਦੇ ਬਾਅਦ ਮੈਂ ਸਤਿਗੁਰੂ ਜਗਜੀਤ ਸਿੰਘ ਜੀ ਸਾਥ ਹਿਸਾਰ ਵਲੋਂ ੨੨ ਚੇਤਰ ਨੂੰ ਆ ਰਿਹਾ ਸਾਂ ਇਸ ਮੇਲੇ ਤੋਂ ਸਤਿਗੁਰੂ ਜੀ ਮੋਰੀ ਵਾਲੇ ਪੁੱਜ ਕਾਰ ਰੁਕਵਾਈ ਤੇ ਕਿਹਾ, ਭਾਈ ਸਿੱਖੋ ਸ. ਰਵੇਲ ਸਿੰਘ ਜੀ ਦੇ ਘਰੋਂ ਮਾਤਾ ਜੀ ਨੂੰ ਮਿਲ ਕੇ ਜਾਣਾ ਹੈ। ਸਤਿਗੁਰੂ ਜੀ ਅੱਗੇ ਲਗੇ ਤੇ ਸਿੱਖ ਸਾਥ ਸਰਦਾਰ ਜੀ ਦੇ ਘਰ ਗਏ। ਘਰ ਜੰਦੇ ਵੱਜੇ ਸੀ ਸਿਰਫ ਮੱਝਾਂ ਤੇ ਬੱਚੇ ਹੀ ਹਵੇਲੀ ਵਿਚ ਸੀ। ਸਤਿਗੁਰੂ ਜੀ ਸਮੇਤ ਸਿੰਘਾਂ ਦੇ ਮੰਜੇ

ਡਾਹ ਬੈਠੇ ਤੇ ਦੁੱਧ ਵਾਲੇ ਆਲੇ ਵੇਖੇ ਤੇ ਕਾਰ ਆਪਣੀ ਵਿਚੋਂ ਗੜਵੇ ਗਲਾਸ ਥਾਲੀਆਂ ਖੰਡ ਕੱਢ ਦੁੱਧ ਕਾੜ੍ਹਨੀਆਂ ਵਿਚੋਂ ਪਾ ਪੀਤਾ। ਸਰਦਾਰ ਏਤਨੇ ਬਾਅਦ ਆਏ, ਚਰਨੀਂ ਲੱਗਾ ਤੇ ਦਸ ਦਾ ਨੋਟ ਹੱਸਦੇ ਹੱਸਦੇ ਚਰਨਾਂ ਤੇ ਧਰ ਅਰਜ ਕੀਤੀਓ ਸੂ, ਸੱਚੇ ਪਾਤਸ਼ਾਹੋ, ਜਲ ਦੁੱਧ ਮਿੱਠਾ ਲੋੜ ਹੋਵੇ ਤਾਂ ਜੰਦਾਂ ਤੋੜਾਂ? ਜਾਂ ਸੁਖਵੰਤ ਕੌਰ ਨੂੰ ਖੇਤ ਵਿਚੋਂ ਦੌੜ ਕੇ ਲਿਆਵਾਂ? ਉਹ ਸੋਧਣ ਹੈ। ਸਤਿਗੁਰੂ ਜੀ ਮੁਸਕ੍ਰਾਂਦਿਆਂ ਕਿਹਾ, ਅਸਾਂ ਆਪੇ ਉਦਮ ਕਰਕੇ ਦੁੱਧ ਤੇ ਪੀ ਲਿਆ ਏ, ਜਲ ਕੋਲ ਭੀ ਹੈ ਸੀ, ਜੇ ਲੋੜ ਹੁੰਦੀ ਤਾਂ ਖੂਹ ਵਿਚੋਂ ਕੱਢ ਲਿਆਉਂਦੇ। ਤੁਸੀਂ ਹੁਣ ਮੈਨੂੰ ਮਾਤਾ ਸੁਖਵੰਤ ਕੌਰ ਜੀ ਦਾ ਖੇਤ ਦੱਸੋ। ਮੈਂ ਮਿਲੇ ਬਿਨਾਂ ਨਹੀਂ ਜਾਣਾ। ਮੈਂ ਕਈ ਵਾਰ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਾਲ ਮਾਤਾ ਜੀ ਨੂੰ ਤੇ ਇਨ੍ਹਾਂ ਜਿਹਾਂ ਨੂੰ ਜਾ ਮਿਲਦਾ ਰਿਹਾ ਹਾਂ।

ਸਤਿਗੁਰੂ ਜੀ ਭੀ ਕਹਿੰਦੇ ਸੀ ਤੇ ਮੈਨੂੰ ਭੀ ਇਹੋ ਜਿਹੇ ਸ਼ਰਧਾਲੂਆਂ ਤੋਂ ਡਰ ਲਗਦਾ ਹੈ, ਕਿਤੇ ਕੁਝ ਕਹਿ ਨਾ ਦੇਣ। ਜਿਵੇਂ ਇਕ ਮਾਤਾ ਸਿਆਮ ਹਵਾਈ ਜਹਾਜ਼ ਦਾ ਲਿਖਿਆ ਵਕਤ ਵਗਾੜ ਦਿੱਤਾ ਸੀ। ਤੇ ਨੱਥਾ ਸਿੰਘ ਰਾਮਪੁਰ ਵਾਲੇ ਕਾਰ ਹੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਗੁਜਰਾਂਵਾਲੇ ਵਗਾੜ ਤਾਂਗਾ ਰਾਹੇ ਮੋੜ ਪੈਰੀਂ ਤੋਰਿਆ ਸੀ। ਇਹ ਦੋਵੇਂ ਸਾਖੀਆਂ ਇਸੇ ਜੱਸ ਜੀਵਨ ਵਿਚ ਇਕ ਪਿਛੇ ਤੇ ਇਕ ਅੱਗੇ ਆਉਂਦੀਆਂ ਹਨ। ਸਰਦਾਰ ਰਵੇਲ ਸਿੰਘ ਕਾਰ ਤੇ ਨਾਲ ਚੜ੍ਹ ਬਾਗ ਆਪਣੇ ਵਿਚ ਜਾ ਖਲ੍ਹਾਰੀ। ਮਾਤਾ ਸੁਖਵੰਤ ਕੌਰ ਨੂੰਹਾਂ ਧੀਆਂ ਸਮੇਤ ਬਾਗ ਵਿਚੋਂ ਨੱਸ ਆ ਚਰਨੀਂ ਲਗੀਆਂ ਤੇ ਤੁਰਤ ਅਰਜ ਕੀਤੀ ਸੱਚੇ ਪਾਤਸ਼ਾਹੋ, ਚਲੋ ਘਰ। ਜਲ ਦੁੱਧ ਆਪ ਛਕੋ ਤੇ ਸਾਧਾਂ ਨੂੰ ਛਕਾਓ। ਮੈਂ ਤੇ ਸੋਧ ਹੀ ਏਸੇ ਅਰਥ ਰਖੀ ਹੋਈ ਏ। ਨੂੰਹਾਂ ਧੀਆਂ ਤੇ ਅਗੋਂ ਨਵੀਆਂ ਲੀਹਾਂ ਤੋਰ ਦਿੱਤੀਆਂ ਨੇ। ਸਤਿਗੁਰੂ ਜੀ ਤੋਂ ਪਹਿਲਾਂ ਹਸਦਿਆਂ ਸ, ਰਵੇਲ ਸਿੰਘ ਜੀ ਦੱਸਿਆ ਕਿ ਅੱਜ ਤੇ ਇਨ੍ਹਾਂ ਸਤਿਗੁਰੂ ਪਰਤਾਪ ਸਿੰਘ ਜੀ ਵਾਂਗੂ ਸਾਡੇ ਨਾਲ ਵਿਥ ਫਰਕ ਕੱਢ ਵਰਤਿਆ ਹੈ। ਜਿਵੇਂ ਸੁਣਿਆ ਹੈ, ਉਨ੍ਹਾਂ ਫਤਹ ਸਿੰਘ ਜੀ ਮਾਛੀ ਕਿਆਂ ਵਾਲਿਆਂ ਵਲ ਇਕ ਵੇਰ ਜਾ ਆਪੇ ਭਾਂਡਿਆਂ ਵਿਚੋਂ ਰਸਦ ਲੈ ਪੱਕਾ ਛਕਿਆ ਸੀ ਲੰਗਰ। ਤਿਵੇਂ ਇਨ੍ਹਾਂ ਤੇਰਾ ਦੁੱਧ ਆਪੇ ਪਾ ਪੀਤਾ ਹੈ। ਇਹ ਸੁਣ ਮਾਤਾ ਜੀ ਕਿਹਾ, ਇਹ ਕੋਈ ਹੋਰ ਨੇ? ਇਹ ਉਹੋ ਸਤਿਗੁਰੂ ਜੀ ਹਨ, ਨਹੀਂ ਤੇ ਇਹ ਪਹਿਲਾਂ ਕਿਵੇਂ ਕਮਜ਼ੋਰ ਜਿਹੇ ਸਰੀਰ ਦੇ ਹੁੰਦੇ ਸਨ ਤੇ ਹੁਣ ਵੇਖੋ ਕਿਵੇਂ ਤਿਵੇਂ ਦੇ ਤਿਆਰ ਬਰ ਤਿਆਰ ਰਹਿੰਦੇ ਨੇ। ਇਹ ਸਤਿਗੁਰੂ ਪਰਤਾਪ ਸਿੰਘ ਜੀ ਹੀ ਹਨ ਜਿਵੇਂ ਭਾਈ ਗੁਰਦਾਸ ਜੀ ਲਿਖਿਆ ਹੈ 'ਅਰਜਨੁ ਕਾਇਆ ਪਲਟ ਕੇ ਮੂਰਤ ਹਰਿਗੋਬਿੰਦ ਸਵਾਰੀ।' ਇਸ ਤਰ੍ਹਾਂ ਦੀਆਂ ਪੂਰੀ ਸ਼ਰਧਾ ਵਾਲੀਆਂ ਸੁਖਵੰਤ ਕੌਰ ਮਾਤਾ ਦੀਆਂ ਇਕ ਦੋ ਗੱਲਾਂ ਸੁਣ ਸਤਿਗੁਰੂ ਜੀ ਤੁਰਤ ਕਿਹਾ, ਚਲੋ ਸਰਦਾਰ ਜੀ ਚਲੀਏ। ਇਹ ਮਾਤਾ ਤੇ ਹੁਣੇ ਮੈਨੂੰ ਸਭੋ ਕੁਝ ਕਹੀ ਜਾਵੇਗੀ। ਸੋ ਤਾਂ ਸਾਹਿਬ ਸੀ, ਮੈਂ ਤੇ ਇਨ੍ਹਾਂ ਦਾ ਸੇਵਕ ਹਾਂ।

## ਆਪ ਜਲ ਲੈ ਛਕੇ

ਸੰਤ ਦਲੀਪ ਸਿੰਘ ਜੀ ਦੱਸਿਆ, ਸਤਿਗੁਰੂ ਪਰਤਾਪ ਸਿੰਘ ਜੀ ਕਿਹਾ ਕਰਦੇ ਸੀ ਸੰਤ ਚਵਿੰਡੇ ਵਾਲੇ ਆਂਹਦੇ ਸੀ, ਸਿੱਖ ਸਿੱਖ ਵੱਲ ਗਿਆ ਉਸ ਦੇ ਘਰੋਂ ਖਾਲੀ ਨਾ ਮੁੜੇ, ਕੁਝ ਖਾਧੇ ਪੀਤੇ ਬਿਨਾਂ। ਜੇ ਘਰ ਸਿੱਖ ਨਾ ਭੀ ਹੋਵੇ ਤਾਂ ਆਪ ਜਲ ਲਿਆ ਉਸ ਦੇ ਘਰ ਬੈਠ ਛੱਕ ਮੁੜੇ। ਇਸ ਤਰ੍ਹਾਂ ਦੁਵੱਲੀ ਪ੍ਰੇਮ ਦਾ ਨੇਮ ਬਣਿਆ ਰਹਿੰਦਾ ਹੈ ਤੇ ਸਿੱਖ ਦੇ ਘਰ ਸੂਿਦ ਨਹੀਂ ਵਰਤਦੀ। ਮੈਂ ਇਸ ਸਾਖੀ ਨਾਲ ਹੀ ਸਮੇਂ ਦੇ ਸਤਿਗੁਰੂ ਜੀ ਦੀ ਇਕ ਦੋ ਹੋਰ ਸਾਖੀਆਂ ਇਸ ਵਾਸਤੇ ਲਿਖਦਾ ਹਾਂ ਕਿ ਭਾਵੇਂ ਸ਼ਰਧਾ ਕਿਵੇਂ ਹੋਵੇ, ਪਰ ਪਰਤੱਖ ਗੁਰੂ ਦੀ ਅਰਾਧਨਾ ਬਿਨਾ ਕਾਰਜ ਰਾਸ ਨਹੀਂ ਹੁੰਦੇ।

## ਪ੍ਰਤੱਖ ਗੁਰੂ

ਜਿਵੇਂ ਗੁਰਵਾਕ ਹੈ, "ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ" ਤੇ ਧੀਰਮੱਲ ਨੂੰ ਗੁਰੂ ਤੇਗ ਬਹਾਦਰ ਜੀ ਦਾ ਗ੍ਰੰਥ ਸਾਹਿਬ ਉੱਚਰ ਨਾ ਬਿਆਸ ਵਿਚੋਂ ਹੱਥ ਆਇਆ ਸੀ। ਜਿਚਰ ਉਸ ਨੇ ਪ੍ਰਤੱਖ ਗੁਰੂ ਤੇਗ ਬਹਾਦਰ ਜੀ ਨੂੰ ਨਾ ਜਿਮਰਿਆ ਸੀ। ਪ੍ਰਤੱਖ ਗੁਰੂ ਤੋਂ ਮੁਨਕਰੀ ਗੁਰਬਾਣੀ ਅਨੁਸਾਰ (ਹੋਦੇ ਪ੍ਰਤੱਖ ਗੁਰੂ ਜੋ ਵਿਛੜੇ ਤਿਨ ਕੌ ਦਰ ਢੋਈ ਨਾਹੀਂ)। ਦਰ ਏਥੇ ਦਾ ਭੀ ਤੇ ਦਰਗਾਹ ਦਾ ਭੀ ਇਕ ਹੀ ਹੈ, ਇਸ ਲਈ ਮੈਂ ਆਪਣੇ ਮਨ ਨੂੰ ਸੁੱਧ ਕਰਨ ਲਈ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਦੋ ਸਾਖੀਆਂ ਏਥੇ ਲਿਖਦਾ ਹਾਂ ਤੇ ਗੁਰਬਾਣੀ ਭੀ ਏਸੇ ਅਰਥ ਚਿਤਾਰੀ ਹੈ। ਜਿਵੇਂ ਹਥਿਆਰ ਵਿਹਾਰ ਤੇ ਲਗਨ ਵਾਲਾ ਨਵੇਂ ਸਿਰੇ ਤੇਜ ਕਰਦਾ ਹੈ, ਤਿਵੇਂ ਮੇਰੀ ਬੁੱਧੀ ਸੁੱਧ ਹੋਵੇ, ਤੇ ਪ੍ਰੇਮ ਪਾਤਰ ਹੋ ਕੇ ਗੁਰਬਚਨ ਤੇ ਗੁਰਜੱਸ ਲਿਖੇ। ਮੈਂ ਸੁਣਿਆ ਹੈ ਜੇਜਾ ਪ੍ਰੇਮ ਪ੍ਰਸਾਦਿ ਪਕਾਣ ਵਾਲੇ ਤੇ ਛਕਾਣ ਵਾਲੇ ਵਿਚ ਹੋਵੇ, ਤੇਸਾ ਹੀ ਸਵਾਦ ਪਦਾਰਥ ਛਕਣ ਵਾਲੇ ਨੂੰ ਆਉਂਦਾ ਹੈ। ਜਿਵੇਂ ਗੁਰਬਾਣੀ ਦਾ ਰਸ ਸਭ ਨਾਲੋਂ ਵੱਧ ਏ। ਕਿੱਸੇ ਤੇ ਬਾਣੀਆਂ ਤੇ ਹੋਰ ਭੀ ਅਨੇਕ ਹੈਨ, ਮੈਂ ਤੁਰਤ ਕਈ ਸਾਖੀਆਂ ਏਸ ਭਰੋਸਿਓਂ ਭੀ ਲਿਖਦਾ ਹਾਂ ਕਿ ਇਹ ਸਾਖੀ ਬੜੀ ਲਾਭਦਾਇਕ ਹੈ। ਮੱਤ ਮੇਰੇ ਚੇਤਿਓਂ ਰਹਿ ਜਾਵੇ ਤੇ ਇਸ ਦਾ ਰਹੱਸ ਨਾ ਉਜਾਗਰ ਹੋ ਸਕੇ। ਕਿਉਂਕਿ ਗੁਰਵਾਕ ਹੈ 'ਲਿਖੇ ਬਾਝੌਂ ਸੁਰਤ ਨਾਹੀਂ', ਭਾਵ ਲਿਖੇ ਬਾਝੋਂ ਸੁਰਤ ਚੇਤਾ ਚੰਗੀ ਤੋਂ ਚੰਗੀ ਚੀਜ਼ ਤੇ ਗੱਲ ਦਾ ਭੀ ਭੁੱਲ ਜਾਂਦਾ ਹੈ।

ਮੈਂ ਸੂਰਜ ਪ੍ਰਕਾਸ਼ ਵਿਚ ਪੜ੍ਹਿਆ ਹੈ ਭਾਈ ਭਗਤੂ ਦੇ ਪੁੱਤਰ ਗੌਰੇਸਾਲ ਨੇ ਗੁਰੂ ਹਰਿ ਰਾਇ ਜੀ ਤੋਂ ਆਪਣਾ ਫਾਹੇ ਦੀ ਮੌਤ ਨਾਲ ਮਰਨ ਵਾਲਾ ਸਰਾਪ ਇਸ ਕਰਕੇ ਰਖ ਲਿਆ ਸੀ ਕਿ ਜਗਤ ਇਹ ਨਾ ਕਹਵੇ ਕਿ ਗੁਰੂ ਜੀ ਕਿਹਾ ਹੀ ਸੀ ਕਿਹੜਾ ਵਾਕ ਪੂਰਾ ਹੋਣਾ ਸੀ। ਭਾਈ ਸੰਤੋਖ ਸਿੰਘ ਜੀ ਨੇ ਇਸ ਤੇ ਲਿਖਿਆ ਹੈ, "ਸਿੱਖਨ ਕੋ ਇਵ ਹੀ ਬਨ ਆਵੈ।

ਜਿਸ ਤੇ ਗੁਰ ਮਹਿਮਾ ਅਧਿਕਾਵੇ। ਜਿਸ ਕੇ ਕੀਏ ਹੀਨਤਾ ਹੋਈ ਤਾਂ ਤੇ ਕਰੇ ਨਹੀਂ ਸਿੱਖ ਜੋਈ।" ਪਰ ਸੋ ਪ੍ਰਸੰਗ ਫਾਹੇ ਦੀ ਮੌਤ ਸੇ ਗੌਰੇ ਦੇ ਮਰਨ ਵਾਲਾ ਫੇਰ ਲਿਖਿਆ ਈ ਨਹੀਂ ਮਿਲਦਾ। ਜਬਾਨੀ ਰਵਾਇਤ ਹੈ ਕਿ ਰੱਸੀ ਨਾਲ ਫਾਹ ਆਉਣ ਦੀ ਬਿਧ ਬਣੀ ਸੀ। ਉਸ ਭੈ ਤੋਂ ਕਈ ਸਾਖੀਆਂ ਮੈਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਬਚਨਾਂ ਦੀਆਂ ਜਦੋਂ ਸੁਣਦਾ ਹਾਂ ਤਦੋਂ ਹੀ ਲਿਖ ਦਿੰਦਾ ਹਾਂ। ਇਸੇ ਪੱਖ ਦੀ ਵਾਰਤਾ ਤਾਲ ਬਾਬਤ ਜੋ ਪ੍ਰਤੱਖ ਤੇ ਮੇਰੇ ਵੇਖਣ ਦੀ ਏ ਪ੍ਰਗਟ ਤਦੋਂ ਦੀ ਹੋਈ। ਹੁਣ ਪ੍ਰਸਿੱਧ ੨੦੨੩ ਬਿਕ੍ਰਮੀ ੩੦ ਜੇਠ ਐਤਵਾਰ ੧੨ ਜੂਨ, ੧੯੬੬ ਈ. ਨੂੰ ਹੋਈ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਤੇ ਹੱਥੀਂ ਗੁਰਪਰਤਾਪ ਸਰੋਵਰ ਕਰਕੇ ਜੀਵਨ ਨਗਰ।

ਇਸ ਦਿਨ ਸਤਿਗੁਰੂ ਜਗਜੀਤ ਸਿੰਘ ਜੀ ਆਪ ਕੜਾਹ ਪ੍ਰਸ਼ਾਦਿ ਬਣਵਾਇਆ, ਅਰਦਾਸਾ ਕਰਵਾ ਟੱਪ ਲਾਇਆ, ਸੌ ਫੁਟ ਚੌੜਾ ਡੇਢ੍ਹ ਸੌ ਫੁਟ ਲੰਮਾ ਤਾਲ ਬਨਾਉਣ ਦਾ। ਸਾਧ ਸੰਗਤ ਸਭ ਲੱਗੀ ਤੇ ਮਾਤਾ ਦਲੀਪ ਕੌਰ ਜੀ ਮਹਾਰਾਜ ਬੀਰ ਸਿੰਘ ਜੀ ਦੇ ਮਹਿਲ ਭੀ ਲੱਗੇ ਤੇ ਹਰ ਰੋਜ਼ ਸੰਗਤ ਜੀਵਨ ਨਗਰ ਦੀ ਤੇ ਹੋਰ ਨਗਰਾਂ ਸੰਤ ਨਗਰ, ਅਮਰਾਸਰ, ਦਮਦਮਾ ਆਦਿ ਦੇ ਮਾਈ ਭਾਈ ਭੀ ਲਗਦੇ। ਇੱਟਾਂ ਪੱਕੀਆਂ ਗੁਰੂ ਕੇ ਹੁਕਮ ਨਾਲ ਕੰਢੇ ਤੇ ਸੁੱਟੀਆਂ ਗਈਆਂ। ਸਤਿਗੁਰੂ ਪਰਤਾਪ ਸਿੰਘ ਜੀ ਇਸ ਤਾਲ ਲਈ ਜ਼ਮੀਨ ਕਿਲੇ ਬੰਦੀ ਸਮੇਂ ੫ ਕਿਲੇ ਕਹਿ ਰਖਾਈ ਸੀ ਤੇ ਆਵੀ ਭੀ ਚੜ੍ਹਾਈ ਸੀ। ਸੋ ਪਿੱਲੀ ਪੈਣ ਤੇ ਤਦੋਂ ਸਮਾਂ ਨਾ ਬਣਿਆ।

### ਸਰੋਵਰ ਹੋ ਗਿਆ ਹੈ

ਦਸਮੇਸ਼ ਜੀ ਦੇ ਘੋੜਿਆਂ ਜਲ ਪੀਤਾ ਸੀ ਅਜ ਉਹਨਾਂ ਦੇ ਅਵਤਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਘੋੜਿਆਂ ਪੀਤਾ ਦੋ ਗੁਰੂਆਂ ਦਾ ਤੀਰਥ।

ਏਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਨਕੋੜੇ ਵਲੋਂ ਦੁਪਹਿਰੇ ਆਏ ਤੇ ਏਸ ਥਾਂ ਸੋਹਣਾ ਜਲ ਦੇਖ ਘੋੜੇ ਨੂੰ ਛਕਾਇਆ। ਸਿੱਖਾਂ ਦੇਖ ਕਿਹਾ, ਇਹ ਛੱਪੜ ਤੇ ਸਾਡੇ ਲਈ ਇਸ਼ਨਾਨ ਜੋਗ ਸਰੋਵਰ ਹੋ ਗਿਆ ਏ। ਤਾਂ ਸਤਿਗੁਰੂ ਜੀ ਬਚਨ ਕੀਤਾ, ਮੈਨੂੰ ਤੇ ਜਾਪਦਾ ਏ ਦਸਮ ਜੀ ਦੇ ਘੋੜੇ ਭੀ ਏਸੇ ਥਾਉਂ ਜਲ ਛਕਿਆ ਹੈ ਤੇ ਆਪ ਦੁਪਹਿਰੇ ਟਿਕੇ ਭੀ ਹਨ ਏਸ ਇਲਾਕੇ। ਤਾਂ ਹੀ ਏਤਨੀ ਸਾਧ ਸੰਗਤ ਏਥੇ ਭਜਨ ਬਾਣੀ ਕਰਦੀ ਹੈ ਤੇ ਲੰਗਰ ਲਗਾ ਹੈ। ਸਿੱਖਾਂ ਕਿਹਾ, ਇਤਿਹਾਸ ਵਿਚ ਇਸ ਘੁੱਗਰ ਦਰਿਆ ਜਾਂ ਨਾਲੀ ਤੇ ਆਉਣਾ ਤੇ ਮਾਧੋ ਸਿੰਘਆਣੇ ਠਹਿਰਨਾ ਤੇ ਏਸੇ ਰਸਤੇ ਸਰਸਿਉਂ ਨੌਹਰ ਤੇ ਸੁਹੇਵੇ ਸਾਹਿਬ ਜਾਣਾ ਲਿਖਿਆ ਹੈ। ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਸੰਤੋਖ ਸਿੰਘ ਜੀ ਤੋਂ ਟਿਕਾਣੇ ਦਾ ਅੱਗਾ ਪਿੱਛਾ ਹੋ ਗਿਆ ਹੈ ਤੇ ਕੁਝ ਪ੍ਰਸੰਗ ਰਹਿ ਗਏ ਹਨ ਜੋ ਇਕ ਪੋਥੀ ਵਿਚ ਸੁਹੇਵੇ ਸਾਹਿਬ ਦੇ ਡੇਰੇ ਦੇ ਸਾਧਾਂ ਕੋਲ ਲਿਖਤੀ ਮੈਂ ਵੇਖੇ ਨੇ। ਸਿੱਖਾਂ ਕਿਹਾ ਕੁਝ ਭੀ ਹੋਵੇ, ਸਾਡਾ ਤੇ ਆਪ ਜੀ ਦੇ ਘੋੜੇ ਤੇ ਦਸਮ ਜੀ ਦੇ ਘੋੜੇ ਦੇ ਜਲ ਛਕਣ ਤੋਂ ਇਹ ਤਾਲ ਤੀਰਥ ਹੋ ਗਿਆ ਹੈ। ਸਤਿਗੁਰੂ ਜੀ ਕਿਹਾ ਤੁਸੀਂ

ਆਪਣੀ ਜਾਣੋ ਮੈਂ ਤੇ ਅਜ਼ਮਾ ਕੇ ਤੇ ਵੇਖ ਕੇ ਕਹਾਂਗਾ। ਤਾਂ ਸਿੱਖਾਂ ਕਿਹਾ ਇਹ ਭੀ ਇਕ ਦੁਸਮ ਜੀ ਦੇ ਅੁਸਵਾਰ ਘਾਟ ਵਾਂਗੂੰ ਦਾ ਸਾਡਾ ਸਰੋਵਰ ਏ। ਇਹ ਸਤਿਗੁਰੂ ਜੀ ਤੇ ਸਿੱਖਾਂ ਦੇ ਬਚਨ ਤੇ ਘੋੜੇ ਦਾ ਜਲ ਛਕਣਾ ਹੋਰ ਸਿੱਖਾਂ ਭੀ ਸੁਣਿਆ।

## ਜਹ ਸਾਧ ਪਗ ਧਰਹਿ

ਬਾਲ ਸਿੰਘ ਕੜਿਆਲ ਜ਼ਿਲੇ ਸ਼ੇਖ਼ੂਪੁਰੇ ਦਾ ਸਾਧ ਸਹਿਜ ਸੁਭਾ ਵਾਲਾ ਇਕਾਂਤੀ ਜਿਹਾ ਜਲ ਛਕਾਂਦਾ ਖੂਹੀ ਦੇ ਉਪਰ ਜੀਵਨ ਨਗਰ ਤੇ ਸੇਵਾ ਡਿਊਟੀ ਬਾਅਦ ਜੀਵਨ ਨਗਰੋਂ ਦੱਖਣ ਉਸੇ ਛਪੜ ਤੇ ਕੁਟੀਆ ਪਾਈ ਵਿਚ ਆ ਰਹਿੰਦਾ। ਕੁਝ ਚਿਰ ਬਾਅਦ ਅਮਰ ਸਿੰਘ ਜਬਰੂ ਢੋਟੀਆਂ ਦੇ ਭੀ ਉਸ ਤੋਂ ਲਾਂਭੇ ਆ ਛਪਰੀ ਛਤ ਡੇਰਾ ਲਾਇਆ ਤੇ ਭਜਨ ਕਰਦਾ। ਬਾਅਦ ਏਕ ਸਮੇਂ ਸਤਿਗੁਰੂ ਜੀ ਸਕੇਨਰੀ ਨਾਲੇ ਦੀ ਖੁਦਾਈ ਹੁੰਦੀ ਦੇਖ ਨਕੌੜੇ ਵਲੋਂ ਆਏ ਤੇ ਇਨ੍ਹਾਂ ਦੋਵਾਂ ਸਾਧਾਂ ਦਰਸ਼ਨ ਕਰ ਚਰਨੀਂ ਸੀਸ ਨਿਵਾਇਆ ਤੇ ਸਤਿਗੁਰੂ ਜੀ ਘੋੜੇ ਨੂੰ ਜਲ ਭੀ ਓਸੇ ਤਰ੍ਹਾਂ ਛਪੜੀ ਵਿਚੋਂ ਛਕਾਇਆ। ਸਾਧਾਂ ਦੇ ਟਿਕਨ ਕਰ ਜਲ ਭੀ ਨਹਿਰੋਂ ਆ ਪੈਣ ਕਰ ਤੇ ਰਾਖੀ ਰਿਹਾਇਸ਼ ਹੋਣ ਕਰ ਸੋਭਾ ਕੁਝ ਛਪੜ ਤਾਲ ਦੀ ਬੜੀ ਹੋਈ ਸੀ ਤੇ ਕਿੱਕਰਾਂ ਦੇ ਤੇ ਜਾਲਾਂ ਦੇ ਬ੍ਰਿਛ ਭੀ ਸਾਏਦਾਰ ਹੋਏ ਸੀ। ਸੋ ਦੇਖ ਸਤਿਗੁਰੂ ਜੀ ਬਚਨ ਕੀਤਾ, ਇਹ ਛੱਪੜ ਤੇ ਹੁਣ 'ਅਠਸਠਿ ਤੀਰਥ ਜਹ ਸਾਧ ਪਗ ਧਰਹਿ' ਸਮਾਨ ਹੋ ਗਿਆ ਹੈ। ਤੇ ਇਥੋਂ ਕਈਆਂ ਦੇ ਦੁਖ ਰੋਗ ਦੂਰ ਹੋਇਆ ਕਰਨਗੇ।

ਇਹ ਸਤਿਗੁਰੂ ਜੀ ਦਾ ਬਚਨ ਬਾਬਾ ਜਗਜੀਤ ਸਿੰਘ ਜੀ ਨੇ ਸੁਣਿਆ ਤੇ ਚਿਤ ਵਿਚ ਵਸਾਈ ਕਿ ਗੁਰੂ ਕਾ ਬਚਨ ਹੈ, ਏਥੋਂ ਕਈਆਂ ਦੇ ਦੁਖ ਰੋਗ ਦੂਰ ਹੋਇਆ ਕਰਨਗੇ, ਮੈਂ ਭੀ ਵੇਖਾਂ। ਰਾਤ ਸਮੇਂ ਬਸੰਤ ਸਿੰਘ ਜੀ ਚਵਿੰਡੇ ਵਾਲੇ ਮੈਨੂੰ ਦੱਸਿਆ, "ਕੁਟੀਆ ਤੇ ਦੋਹਾਂ ਸਾਧਾਂ ਦੀਆਂ ਮੈਂ ਭੀ ਦੇਖਦਾ ਰਿਹਾ ਹਾਂ। ਸੁਤੀਂ ਲੋਕੀਂ ਬਾਬਾ ਜਗਜੀਤ ਸਿੰਘ ਜੀ, ਲਕੜ ਉਸ ਛੱਪੜ ਵਿਚ ਪਈ ਤੇ ਜਾ ਬੈਠ ਚਰਨ ਓਸੇ ਜਲ ਨਾਲ ਧੋ ਚੁਲਾ ਕਰ ਭਜਨ ਕਰਦੇ। ਤੇ ਅਮਰ ਸਿੰਘ ਘੇਪੋ ਅਚਲਵਾਲੀ ਦਾ ਗੁਰਦਾਸਪੁਰੀ ਤੇ ਮੈਂ ਕੰਢੇ ਤੇ ਬੈਠੇ ਰਹਿੰਦੇ। ਕਈ ਰਾਤਾਂ ਜਾ ਬੇਠਦੇ ਰਹੇ। ਤੇ ਕਿਹੋ ਨੇ ਅਗੇ ਮੈਂ ਚੌਲਾਂ ਦੀਆਂ ਫੁਲੜੀਆਂ ਤੇ ਫਲਾਂ ਦਾ ਰਸ ਸਊਗੀ ਆਦਿ ਦੇ ਜਲ ਨਾਲ ਪਕਾ ਛੱਕ ਪਚਾ ਸਕਦਾ ਸਾਂ, ਪਰ ਹੁਣ ਅੰਨ ਪ੍ਰਸ਼ਾਦ ਭਾਜੀ ਹੋਰ ਭੀ ਕੱਚਾ ਪੱਕਾ ਪਚਣ ਲਗ ਪਿਆ ਹੈ।

ਮੈਂ ਉਸ ਤੋਬਰ ਦਾ ਜਲ ਭੀ ਆਉਣ ਲਗਾ ਦੋ ਚਾਰ ਘੁਟਾਂ ਛਕਦਾ ਰਿਹਾ ਹਾਂ। ਦਸਮ ਜੀ ਦੇ ਘੋੜੇ ਜਲ ਛਕਿਆ ਹੋਵੇ ਭਾਵੇਂ ਨਾ, ਕਿਹੜੇ ਦਸਮ ਜੀ ਦੇ ਸਾਰੇ ਰਾਹੇ ਜਾਂਦਿਆਂ ਦੇ ਬਿਸਰਾਮ ਥਾਂ ਲਿਖੇ ਗਏ ਹਨ। ਮੈਂ ਸੁਹੇਵੇ ਸਾਹਿਬ ਜਾਂਦਿਆਂ ਨੌਹਰੋਂ ਪਰੇ ਸੁਣਿਆ ਹੈ ਸੂਰਪੁਰੇ ਭੀ ਬੜਾ ਦਸਮ ਜੀ ਦੇ ਟਿਕਾਣੇ ਦਾ ਬਣਿਆ ਹੋਇਆ ਹੈ ਤੇ ਏਥੇ ਇਕ ਲਿਖਤੀ ਪੋਥੀ

ਵਿਚ ਇਸ ਨਾਲੀ ਤੇ ਟਿਕਣ ਦਾ ਪ੍ਰਸੰਗ ਤੇ ਹੋਰ ਪ੍ਰਸੰਗ ਭੀ ਹੈ, ਸੁਹੇਵੇ ਸਾਹਿਬ ਬਾਬਤ ਪਰ ਮੈਨੂੰ ਜੋ ਸਤਿਗੁਰੂ ਪਰਤਾਪ ਸਿੰਘ ਜੀ ਬਚਨ ਕੀਤਾ ਹੈ, ਇਹ ਛੱਪੜ ਤੇ ਹੁਣ 'ਅਠਸਿਠ ਤੀਰਥ ਜਹ ਸਾਧ ਧਰਹਿ' ਸਮਾਨ ਹੋ ਗਿਆ ਹੈ ਤੇ ਏਥੋਂ ਕਈਆਂ ਦੇ ਦੁੱਖ ਰੋਗ ਦੂਰ ਹੋਇਆ ਕਰਨਗੇ ਤੇ ਹੀ ਸਭ ਨਾਲੋਂ ਪ੍ਰਤੀਤ ਦੇ। ਤਾਂ ਦੇਹ ਨੂੰ ਸੁਖ ਹੋਏ ਵਲੋਂ ਵੇਖ ਲਿਆ ਹੈ।

## ਦੇਹ ਸੁ ਕੰਚਨ ਚੰਗੜੀਆ

ਸ਼ਰਮ ਸਿੰਘ ਪੱਖੋ ਕੇ ਜ਼ਿਲਾ ਸਿਆਲਕੋਟ ਦਾ ਚੰਗਾ ਪਾਠੀ ਤੇ ਗੁਰੂ ਘਰ ਦਾ ਸੇਵਕ ਸੀ, ਉਸ ਨੂੰ ਕੋਹੜ ਹੋਇਆ ਸਾਬਤ ਹੋਇਆ। ਕੁਝ ਚਿਰ ਹੋਰ ਵੈਦਾਂ ਡਾਕਟਰਾਂ ਤੋਂ ਦਵਾਈਆਂ ਦੇ ਕਾਰਨ ਦੇਹ ਤੇ ਬੁਧੀ ਭੀ ਸਗੋਂ ਗਵਾਚ ਗਈਆਂ। ਉਸ ਸਤਿਗੁਰੂ ਜੀ ਅਗੇ ਅਰਜ ਕੀਤੀ, ਆਪ ਕਿਰਪਾ ਕਰੋ, ਜਾਂ ਦੇਹ ਚੜ੍ਹ ਜਾਵੇ ਜਾਂ ਰਾਜ਼ੀ ਹੋਵਾਂ। ਹੁਣ ਤੇ ਕੋਈ ਕੋਲ ਭੀ ਨਹੀਂ ਖਲੋਣ ਦੇਂਦਾ ਤੇ ਮੈਂ ਮੰਜੀ ਤੇ ਹੀ ਪੈਣ ਜੋਗਾ ਰਹਿ ਗਿਆ ਹਾਂ। ਹੱਥ ਉਕਾ ਗਲ ਗਏ ਹਨ। ਸਤਿਗੁਰੂ ਜੀ ਸ਼ਰਮ ਸਿੰਘ ਜੀ ਦੇ ਪੁੱਤਰ ਆਤਮਾ ਸਿੰਘ ਨੂੰ ਕਿਹਾ ਤੂੰ ਏਸ ਦਾ ਮੰਜਾ ਉਸ ਸਾਧ ਬਾਲ ਸਿੰਘ ਦੇ ਕੋਲ ਦੀ ਕੁਟੀਆ ਵਿਚ ਜਾ ਟਿਕਾ। ਤੇ ਕੋਲ ਗੰਢੇ ਧਰ ਕੇ ਪਾਣੀ ਦਾ ਘੜਾ ਭਰ ਕੇ ਛੰਨਾ ਦੇ ਆ ਤੇ ਏਸ ਨੂੰ ਓਥੇ ਹੀ ਦੋ ਵੇਲੇ ਪ੍ਰਸ਼ਾਦਿ ਲੰਗਰ ਪੁਚਾ ਦੇਣਾ। ਇਸ ਨੂੰ ਕਹੋ, ਓਹੋ ਜਲ ਵਰਤੇ।

ਮੰਜਾ ਅਮਰ ਸਿੰਘ ਵਾਲੀ ਕੁਟੀਆ ਵਿਚ ਆਤਮ ਸਿੰਘ ਟਿਕਾ ਕਿਹਾ, ਬਾਪੂ ਸਤਿਗੁਰਾਂ ਕਿਹਾ ਹੈ ਏਸੇ ਜਲ ਨਾਲ ਹੱਥ, ਪੈਰ ਮੂੰਹ ਧੋਣਾ ਹੈ ਤੇ ਵਰਤਣਾ ਛੱਕਣਾ ਹੈ। ਮੈਂ ਗੰਢੇ ਤੇ ਘੜਾ ਭਰ ਧਰ ਦਿਤਾ ਹੈ। ਪ੍ਰਸਾਦਾ ਦੋ ਵੇਲੇ ਦੇਣ ਦਾ ਹੁਕਮ ਹੈ, ਤੂੰ ਭਜਨ ਕਰੀ ਜਾ ਤੇ ਭਰੋਸਾ ਰਖ। ਸਿੱਖ ਆਖਦੇ ਹਨ ਇਥੋਂ ਨਹਾਤਿਆਂ ਕਈਆਂ ਦੇ ਰੋਗ ਹਟੇ ਹਨ ਖੁਰਕ ਫੋੜੇ ਆਦਿ। ਚੇਤਰ ਵਿਚ ਸ਼ਰਮ ਸਿੰਘ ਨੂੰ ਪੁਚਾਇਆ ਤੇ ਭਾਦਰੋਂ ਨੂੰ ਕੋਹੜ ਹਟ ਰਾਜ਼ੀ ਹੋ ਆਪੇ ਟੁਰ ਕੇ ਆਇਆ ਕੋਠੀ। ਸਤਿਗੁਰੂ ਜੀ ਦੀ ਚਰਨੀਂ ਲਗ ਕਿਹੋ ਸੁ ਜੋ ਗੁਰਵਾਕ ਏ, 'ਮਾਣਸ ਜਨਮੁ ਵਡਪੁੰਨੇ ਪਾਇਆ, ਦੇਹ ਸੁ ਕੰਚਨ ਚੰਗੜੀਆ।' ਇਹ ਮੈਂ ਆਪ ਦੀ ਕਿਰਪਾ ਨਾਲ ਮੁੜ ਦੇਹ ਕੰਚਨ ਚੰਗੜੀਆ ਵਾਲਾ ਲਾਭ ਪਾਇਆ ਹੈ ਨਹੀਂ ਤੇ ਮੇਰੇ ਪੁੰਨ ਤਾਂ ਮੁਕ ਗਏ ਹੋਏ ਸੀ। ਸਤਿਗੁਰੂ ਹੀ ਸਭਨਾ ਵਥੂ ਦਾ ਦਾਤਾ ਹੈ। ਮੈਂ ਆਪ ਸ਼ਰਮ ਸਿੰਘ ਨੂੰ ਕੋਹੜ ਭੀ ਵੇਖਿਆ ਹੈ ਤੇ ਰਾਜ਼ੀ ਹੋਇਆ ਭੀ ਵੇਖਿਆ ਹੈ। ਮੇਰਾ ਚੰਗਾ ਗੋਸ਼ਟੀ ਸੀ ਤੇ ਸੰਤ ਸੁਭਾਵੀ ਵੀ ਸੀ। ਹੁਣ ਉਸ ਦੇ ਤਿੰਨ ਪੁੱਤਰ ਆਤਮਾ ਸਿੰਘ, ਕੁੰਦਨ ਸਿੰਘ, ਗੁਰਬਖਸ਼ ਸਿੰਘ ਜੱਟ ਪੁਰੇਵਾਲ ਜ਼ਿਮੀਂਦਾਰ ਆਪਣੀ ਜ਼ਮੀਨ ਤੇ ਪ੍ਰਤਾਪ ਨਗਰ ਰਹਿੰਦੇ ਹਨ। ਮੇਰੇ ਨੇੜੇ ਤੇ ਸ਼ਰਮ ਸਿੰਘ ੨੦੧੩ ਵਿਚ ਰਾਜ਼ੀ ਹੋ ਬਾਅਦ ਪ੍ਰਤਾਪ ਨਗਰ ਚਾਰ ਸਾਲ ਹੋਏ ਨੇ ੨੦੧੯ ਵਿਚ ਚੜ੍ਹਿਆ ਹੈ। ਸਭ ਨਗਰਾਂ ਦੇ ਰੋਗੀ ਤੇ ਬੀਬੀਆਂ ਪੁੱਤਾਂ ਦੀਆਂ ਰੱਖਾਂ ਵਾਲੀਆਂ ਕਈ ਹਰ ਮਸਿਆ ਨੂੰ ਜਿਵੇਂ ਸਰਸੇ ਦਸਮ ਜੀ ਦੇ

ਗੁਰਦੁਆਰੇ ਬਣੇ ਤਾਲਾਬ ਤੇ ਜਾ ਨਹਾਉਂਦੀਆਂ ਸੀ, ਤੇ ਅਰੋਗ ਭੀ ਬੱਚੇ ਹੁੰਦੇ ਸੀ, ਤਿਵੇਂ ਹੀ ਏਥੇ ਭੀ ਹੁੰਦਾ ਹੈ। ਪਰ ਚਿੱਕੜ ਵਿਚ ਹੀ ਪੈਰ ਖੁਭਦੇ ਸੀ। ਹੁਣ ਪੱਕਾ ਬਣਨ ਲਗਾ ਹੈ ੨੦੨੩ ਜੇਠ ਹਾੜ੍ਹੋਂ ਵੇਖੀਏ ਕਰਤੇ ਦੀ ਕੀ ਰਜ਼ਾ ਹੈ।

ਜਿਵੇਂ ਸਤਿਗੁਰੂ ਜਗਜੀਤ ਸਿੰਘ ਜੀ ਕਿਹਾ ਕਰਦੇ ਨੇ ਕਈ ਖਾਣ ਲਈ ਜਿਊਂਦੇ ਨੇ ਕਈ ਜੀਊਣ ਲਈ ਖਾਂਦੇ ਨੇ। ਉਸ ਅਨੁਸਾਰ ਮੈਂ ਹੁਣ ਗੁਰੂ ਜੱਸ ਲਿਖਣ ਲਈ ਜਿਊਂਦਾ ਹਾਂ ਤੇ ਛੱਕਦਾ ਹਾਂ। ਜੀਅ ਤੇ ਕਰਦਾ ਹੈ ਇਨ੍ਹਾਂ ਦਾ ਭੀ ਜੱਸ ਲਿਖ ਹੀ ਜਾਵਾਂ, ਪਰ ਰਜ਼ਾ ਰਾਮ ਦੀ ਹੋਣੀ ਹੈ।

## ਏਹੋ ਚਾਹੀਦਾ ਹੈ

ਏਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਇਨ੍ਹਾਂ ਨੂੰ ਸਿਆਲਕੋਟ ਦੇ ਜ਼ਿਲੇ ਦੌਰੇ ਲਈ ਨਾਲ ਕਰ ਆਪ ਭੈਣੀ ਸਾਹਿਬ ਆ ਗਏ ਸੀ। ਤੇ ਇਨ੍ਹਾਂ ਨੂੰ ਸੰਗਤ ਭੇਟਾ ਧਰ ਮੱਥੇ ਤੇ ਟੇਕਦੀ ਰਹੀ, ਸਤਿਜੁਗ ਲਾਹੌਰੋਂ ਨਿਕਲਦੇ ਦੇ ਪਤਰੇ ਪੜ੍ਹ ਹੈਰਾਨ ਹੋਵੀਦਾ ਏ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਲਿਖਣ ਤੋਂ ਕਿੰਨੀ ਕੂਕਿਆਂ ਨੂੰ ਮੁਸ਼ਕਲ ਪੇਸ਼ ਆਉਂਦੀ ਸੀ। ਏਕ ਸਮੇਂ ਸਤਿਗੁਰੂ ਪਰਤਾਪ ਸਿੰਘ ਜੀ ਨੱਥਾ ਸਿੰਘ ਜਾਚਕ ਗੁਜਰਾਂਵਾਲੀਏ ਜੋ ਮੌਜੂ ਖੇੜੇ ਮੇਰੇ ਨੇੜੇ ਹਨ ਨੂੰ ਕਿਹਾ, ਆਪਣੇ ਮੇਲੀ ਨੂੰ ਪੁਛ ਲੈ ਕਲ੍ਹ ਨੂੰ ਨਾ ਕਹਵੇ ਸਿੱਖਾਂ ਨੂੰ ਏਨਾ ਕੁਝ ਦਿੱਤਾ ਸੂ ਤੇ ਮੈਨੂੰ ਕੀ ਦਿੱਤਾ ਸੂ। ਮਹੀਨੇ ਬਾਅਦ ਫਿਰ ਨੱਥਾ ਸਿੰਘ ਜੀਵਨ ਨਗਰ ਸਤਿਗੁਰੂ ਜੀ ਦਾ ਦਰਸ਼ਨ ਕਰਨ ਗਿਆ ਤਾਂ ਚੇਤਾ ਆਇਆ ਤਾਂ ਬਾਬਾ ਜਗਜੀਤ ਸਿੰਘ ਨੂੰ ਨੱਥਾ ਸਿੰਘ ਕਿਹਾ, ਸਤਿਗੁਰਾਂ ਕਿਹਾ ਹੈ, ਆਪਣੇ ਮੇਲੀ ਨੂੰ ਪੁਛ ਲੈ ਕੀ ਲੈਣਾ ਸੂ। ਤਾਂ ਬਾਬਾ ਜਗਜੀਤ ਸਿੰਘ ਜੀ ਕਛਹਿਰੇ ਨੂੰ ਹੱਥ ਲਾ ਕਿਹਾ, ਇਹੋ ਚਾਹੀਦਾ ਏ। ਨੱਥਾ ਸਿੰਘ ਨੇ ਸਤਿਗੁਰੂ ਜੀ ਨੂੰ ਦੱਸਿਆ ਤਾਂ ਉਨ੍ਹਾਂ ਕਿਹਾ ਮੈਨੂੰ ਵੀ ਕਾਕੇ ਤੋਂ ਇਹੀ ਉਮੀਦ ਸੀ। ਤੂੰ ਇਹ ਗੱਲ ਜੀਅ ਵਿਚ ਹੀ ਰੱਖੀਂ। ਸੋ ਕਛਹਿਰੇ ਦਾ ਭਾਵ ਸਿੱਖੀ ਹੈ। ਜੋ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮਿਲ ਗਈ ਹੈ। ਸਤਿਗੁਰੂ ਜੀ ਵਲੋਂ ਆਪ ਪੂਰੇ ਸਿੱਖ ਹਨ ਸਤਿਗੁਰੂ ਜੀ ਦੇ।

ਏਕ ਸਮੇਂ ਕੁਝ ਮੁਖਤਾਰਾਂ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਵੱਡੇ ਬਾਬਾ ਜੀ ਬੜੀ ਮਨ-ਮਰਜ਼ੀ ਕਰਦੇ ਹਨ। ਏਹ ਸੁਣ ਬਾਬਾ ਜੀ ਦੂਰ ਰਹਿਣ ਲਗੇ ਤਾਂ ਨੱਥਾ ਸਿੰਘ ਕਿਹਾ, ਲਿੱਸੇ ਜਹੇ ਰਹਿੰਦੇ ਹੋ, ਕੋਈ ਦੁੱਖ ਜੇ? ਤਾਂ ਬਾਬਾ ਜਗਜੀਤ ਸਿੰਘ ਜੀ ਕਿਹਾ, ਮੈਨੂੰ ਇਹੋ ਦੁੱਖ ਹੈ ਕਿ ਸਤਿਗੁਰੂ ਜੀ ਨੂੰ ਮੇਰੇ ਕਰਕੇ ਦੁੱਖ ਹੁੰਦਾ ਹੋਵੇਗਾ। ਇਹ ਉਹ ਸਾਰ ਸੀ ਜੋ ਆਸ਼ਕ ਮਜਨੂੰ ਨੇ ਲੈਲਾ ਨੂੰ ਕਿਹਾ ਸੀ, ਜੇ ਮੈਂ ਨਾ ਹੁੰਦਾ ਤਾਂ ਤੈਨੂੰ ਔਖ ਨਾ ਹੁੰਦਾ। ਮੇਰਾ ਹੋਣਾ ਹੀ ਗੁਨਾਹ ਹੈ। ਤੇਰਾ ਕੋਈ ਦੋਸ਼ ਨਹੀਂ। ਅਰਥਾਤ ਮੁਝ ਅਵਗੁਣ ਨੂੰ ਮੰਨਿਆ ਹੈ। ਬਾਬਾ ਜੀ ਜਦ ਭੈਣੀ ਸਾਹਿਬ ਕੋਠੀ ਵਾਲੇ ਲੰਗਰ ਤੇ ਚੁਬਾਰਾ ਪੱਕਾ ਤੇ ਲੁਧਿਆਣੇ ਗੁਰਦੁਆਰੇ ਤੇ ਚੁਬਾਰਾ

ਪਵਾ ਖੁਲ੍ਹਾ ਖਰਚ ਕੀਤਾ ਤਾਂ ਮੁਖਤਾਰਾਂ ਤੋਂ ਵੱਧ ਇਕ ਦੋ ਸਿੱਖਾਂ ਨੂੰ ਪੂਰੇ ਨਿਆਂ ਭੀ ਦੁਆਏ। ਇਹ ਕਿਹਾ ਕਿ ਹੱਕ ਵਿਰੋਧੀ ਨੂੰ ਭੀ ਦੇਣਾ ਚਾਹੀਦਾ ਹੈ।

ਏਕ ਸਮੇਂ ਫਗਵਾੜਿਓਂ ਦਿੱਲੀ ਨੂੰ ਆਉਂਦਿਆਂ ਪਿਛਲੀ ਰਾਤੇ ਇਸਨਾਨ ਕਰਨ ਸਮੇਂ ਸੇਵਕ ਤੋਂ ਗੜਵਾ ਖੂਹ ਵਿਚ ਡਿੱਗ ਪਿਆ। ਕੋਈ ਨਾ ਵੜੇ। ਤਾਂ ਆਪ ਸਤਿਗੁਰੂ ਜਗਜੀਤ ਸਿੰਘ ਜੀ ਝਟ ਡੂੰਘੇ ਖੂਹ ਵਿਚੋਂ ਮਾਹਲ ਬਾਣੀਂ ਉੱਤਰ ਟੁੱਭੀ ਮਾਰ ਗੜਵਾ ਕੱਢ ਗੜਵਾ ਉਪਰ ਲੈ ਚੜ੍ਹੇ ਤੇ ਕਿਹਾ, ਸਤਿਗੁਰੂ ਜੀ ਸਾਨੂੰ ਸਭ ਵਿਦਿਆ ਏਸੇ ਅਰਥ ਸਿਖਾਈਆਂ ਹਨ। ਲੰਗਰ ਝਾੜੂ ਘੋੜਸਵਾਰੀ, ਬਸਤਰ ਧੋਣੇ, ਵਾਜਾ ਤਾਊਸ, ਜੋੜੀ, ਤਾਰ ਰਾਗ ਤੇ ਕਈ ਗੁਣ ਲਿਖਣ ਹਿਸਾਬ ਤੇ ਨਹਿਰ ਵਿਚ ਤਰ ਪਾਰ ਹੋਣੇ ਆਦਿ। ਜਲ ਤੇ ਤਰਨਾ ਭੀ ਇਕ ਵਿਦਿਆ ਹੈ ਜੋ ਅੱਜ ਕੰਮ ਆਈ ਹੈ। ਨਹੀਂ ਤੇ ਮੈਂ ਭੀ ਝਕਦੇ ਹੀ ਇਸ਼ਨਾਨ ਨੂੰ ਕੁਵੇਲਾ ਕਰ ਲੈਣਾ ਸੀ। ਸਤਿਗੁਰੂ ਜੀ ਠੀਕ ਹੀ ਕਿਹਾ ਕਰਦੇ ਸੀ ਸਾਹਿਬੀ, ਸੇਵਕੀ ਪਾਸ ਕਰਕੇ ਜੋ ਕਰੇ ਸੋ ਸੌਖਾ ਰਹਿੰਦਾ ਹੈ।

ਮਹਾਰਾਜ ਬੀਰ ਸਿੰਘ ਜੀ ਅਮਨ ਕਾਨਫ੍ਰੰਸ ਹੈਲਸਿੰਕੀ ਵਿਚ ਹੋਈ ਸੀ ਉਸ ਤੇ ਇਕੱਲੇ ਜਾ ਪ੍ਰਦੇਸਾਂ ਵਿਚ ਸੋਧ ਨਿਭਾ ਕਈ ਦਿਨ ਕੱਟ ਆਏ। ਜੇ ਜਾਚ ਸਭ ਹੱਥੀਂ ਕੰਮ ਕਰਨ ਦੀ ਸੀ ਤਾਂ ਹੀ ਇਹ ਨੇਮ ਨਿਭ ਸਕਿਆ। ਮੈਂ ਇਹ ਵਾਰਤਾ ਇਸ ਲਈ ਲਿਖੀਆਂ ਹਨ ਕਿ ਜੋ ਅਸੀਂ ਇਹਨਾਂ ਸਾਖੀਆਂ ਤੋਂ ਸਿੱਖਿਆ ਲੈਣੀ ਹੈ, ਤੇ ਇਹ ਅਣ-ਲਿਖੀਆਂ ਹੀ ਨਾ ਪਈਆਂ ਰਹਿਣ ਤੇ ਆਪਣੇ ਮਨ ਦਾ ਜੰਗਾਲ ਲਾਹੁਣ ਲਈ ਗੁਰੂ-ਜੱਸ ਨਾਲ ਗੁਰ ਸੁਤਾਂ ਦਾ ਭੀ ਜੱਸ ਲਿਖਿਆ ਹੈ। ਜਿਵੇਂ ਮੈਂ ਇਹ ੨-੩ ਪਤਰੇ ਆਪਣੇ ਮਨ ਮੈਲੇ ਦੀ ਦਰੁਸਤੀ ਲਈ ਲਿਖੇ ਹਨ, ਆਸ ਹੈ ਅੱਗੋਂ ਸਵਾਦ ਹੁਣ ਟੁਰ ਪਏਗਾ। ਕਿਰਪਾ ਗੁਰੂ ਵਾਕ ਤੇ ਗੁਰੂ ਦੀ ਨਾਲ। 'ਗੁਰੁ ਸੇਵਉ ਕਰਿ ਨਮਸਕਾਰ। ਆਜੁ ਹਮਾਰੈ ਮੰਗਲਚਾਰ।''

ਮੈਨੂੰ ਅੱਜ ਖੁਸ਼ੀ ਹੈ ਕਿ ਮੇਰੀ ਬੁੱਧ ਸੁਧ ਹੋ ਗੁਰੂ ਜੱਸ ਲਿਖਣ ਜੋਗ ਫਿਰ ਉਤਸ਼ਾਹਤ ਹੋਈ ਹੈ ਤੇ ਜੋ ਦਸਮ ਜੀ ਲਿਖਿਆ ਹੈ, 'ਉਪਮਾ ਕੋ ਜਬੈ ਉਮਗੈ ਮਨ ਤਉ ਉਪਮਾ ਭਗਵਾਨ ਹੀ ਕੀ ਕਰੀਏ।' ਤੇ ਆਦਿ ਗ੍ਰੰਥ ਸਾਹਿਬ ਵਿਚ 'ਜਨ ਕੀ ਉਪਮਾ ਤੁਝਹਿ ਵਡਈਆ' ਵਾਲਾ ਮਨ ਮੇਰਾ ਬਣਿਆ ਹੈ। ਗੁਰਵਾਕ—'ਸੁ ਥਾਉ ਸੱਚੁ ਮਨੁ ਨਿਰਮਲੁ ਹੋਇ। ਸਚਿ ਨਿਵਾਸੁ ਕਰੇ ਸਚੁ ਸੋਇ।' ਮੈਂ ਜਿਵੇਂ ਅੱਗੇ ਗੁਰਮੁਖ ਸੱਚੋਂ ਸੱਚ ਲਿਖੇ ਵਿਚਾਰ ਨੂੰ ਚੇਤੇ ਰਖਦਾ ਹਾਂ ਤਿਵੇਂ ਹੀ ਹੁਣ ਗੁਰੂ ਜੱਸ ਅਰੰਭਦਾ ਹਾਂ।

ਸਤਿਗੁਰੂ ਪਰਤਾਪ ਸਿੰਘ ਜੀ ਏਕ ਸਮੇਂ ਮੰਡੀਓਂ ਅੰਮ੍ਰਿਤ ਵੇਲੇ ਇਸ਼ਨਾਨ ਕਰ ਕਾਰ ਪਾਸ ਸੜਕ ਤੇ ਆ ਖੜੇ ਸੀ। ਸੰਤ ਰਲਾ ਸਿੰਘ ਜੀ ਬਿਰਧ ਸਰੀਰ ਤਲਿਓਂ ਬਿਆਸ ਕੰਢਿਓਂ ਉਪਰ ਨੂੰ ਮਸਾਂ ਚੜ੍ਹਦੇ ਦੂਜੇ ਛਪਰ ਵਿਚੋਂ ਦਰਸ਼ਨ ਨੂੰ ਆਉਂਦੇ ਦੇਖ ਸਤਿਗੁਰੂ ਜੀ ਅੱਗੋਂ ਹੋ ਹੱਥ ਜੋੜ, ਆਪਣਾ ਨੇਮ ਇਸ ਵੇਲੇ ਨਾ ਬੋਲਣ ਦਾ ਤੋੜ ਕਿਹਾ, ''ਸੰਤ ਜੀ, ਮੇਰੀ ਚੋਗ ਜੋ

ਤੁਸਾਂ ਖਿਲਾਰੀ ਹੈ, ਮੈਂ ਉਹ ਚੁਗ ਕੇ ਆਪ ਨੂੰ ਮਿਲ ਕੇ ਹੀ ਭੈਣੀ ਸਾਹਿਬ ਜਾਵਾਂਗਾ। ਇਹ ਸੁਣ ਸੰਤ ਜੀ ਪਿੱਛੇ ਨੂੰ ਪਰਤ ਪਏ ਤੇ ਸਤਿਗੁਰੂ ਜੀ ਕਾਰ ਵਿਚ ਸਵਾਰ ਹੋ ਗਏ। ਇਹ ਬਚਨ ਸੰਤ ਕਰਤਾਰ ਸਿੰਘ ਜੀ ਮਹਿਸਮਪੁਰੀ, ਜੋ ਉਸ ਵਕਤ ਸੰਤ ਰਲਾ ਸਿੰਘ ਜੀ ਦੇ ਸੇਵਕ ਸੀ, ਨੇ ਦੱਸੇ ਹਨ। ਸੰਤ ਦਲੀਪ ਸਿੰਘ ਜੀ ਨੂੰ, ਤੇ ਮੈਨੂੰ। ਮੇਰੇ ਮਨ ਕਿਹਾ, ਏਡਾ ਸੰਤਾਂ ਦਾ ਦਰਜਾ ਸੀ ਤਾਂ ਤੁਕ ਗੁਰਬਾਣੀ ਦੀ ਚੇਤੇ ਆਈ—ਜਹਿ ਪਸਰਿਓ ਪਾਸਾਰ, ਸੰਤ ਪਰਤਾਪ ਦਾ ਹੋਰ ਕੀ ਅਰਥ ਏ ?

## ਸਿਰੜ ਦੀ ਜੜ੍ਹ ਰਹੀ

ਸਤਿਗੁਰੂ ਪਰਤਾਪ ਸਿੰਘ ਜੀ ਆਪਣੇ ਨੇਮ ਦੇ ਐਸੇ ਦ੍ਰਿੜ੍ਹ ਸੀ ਏਕ ਸਮੇਂ ਭੈਣੀ ਸਾਹਿਬ ਮਹੀਨੇ ਜਪ ਤਪ ਦੇ ਵਿਚ ਨਾਮ ਸਿਮਰਨ ਵਿਚ ਬੈਠਿਆਂ ਨੂੰ ਇਕ ਸਿੱਖ ਨਠਦੇ ਨੇ ਆ ਕਿਹਾ, ਸੱਚੇ ਪਾਤਸ਼ਾਹੋ, ਤਬੇਲੇ ਨੂੰ ਅੱਗ ਲੱਗ ਗਈ ਹੈ ਤੇ ਬਹੁਤ ਮਾਈਆਂ ਬੱਚੇ ਵਿਚ ਨੇਮ ਲਈ ਟਿਕੇ ਹਨ। ਸਤਿਗੁਰੂ ਜੀ ਇਸ਼ਾਰੇ ਨਾਲ ਉਸ ਸਿੱਖ ਨੂੰ ਕਿਹਾ, ਤੂੰ ਸ਼ਾਂਤ ਰਖ ਤੇ ਸੰਗਤ ਨੂੰ ਜਣਾਇਆ, ਕੋਈ ਨਾ ਹਿਲੇ। ਘੰਟਾ ਨਾਮ ਸਿਮਰਨ ਬਾਅਦ ਸਿੱਖਾਂ ਆਇ ਦੱਸਿਆ ਕਿ ਮਾਈਆਂ ਬੱਚੇ ਸਭ ਭੱਜ ਨਿਕਲੇ ਸੀ। ਸਿਰਫ ਇਕ ਮਾਈ ਚੌਂਕੜਾ ਲਾ ਮਾਲਾ ਫੇਰਦੀ ਰਹੀ ਹੈ ਤੇ ਸੋ ਭੀ ਸੁਧੀ ਬਚੀ ਹੈ। ਇਹ ਸੁਣ ਸਤਿਗੁਰੂ ਜੀ ਬਚਨ ਕੀਤਾ, ਸੁਕਰ ਹੈ ਸਿਰੜ ਦੀ ਜੜ੍ਹ ਤੇ ਰਹੀ ਹੈ ਤੇ ਬਚਨ ਕੀਤਾ ਜੋ ਇਹ ਘੰਟਾ ਨਾਮ ਸਿਮਰਨ ਦ੍ਰਿੜ੍ਹ ਨਿਸ਼ਚਾ ਕਰ ਨੇਮ ਨਾਲ ਕਰੇਗਾ, ਸੋ ਦੁੱਖ ਨਹੀਂ ਭਰੇਗਾ। ਇਹ ਘੰਟਾ ਨਾਮ ਸਿਮਰਨ ਸਤਿਗੁਰੂ ਰਾਮ ਸਿੰਘ ਜੀ ਆਪ ਬੈਠ ਬਾਹਰ ਇਕਾਂਤ ਜਾ ਸੰਗਤ ਨੂੰ ਦਿੱਤਾ ਸੀ ਸੋ ਹੀ ਮੈਂ ਕਿਹਾ ਹੈ।

ਖੂਹੀ ਤਬੇਲੇ ਵਾਲੀ ਲਾਈ ਤੇ ਇਸ ਸਮੇਂ ਤੋਂ ਪਹਿਲਾਂ ਸੀ ਪਰ ਅੰਦਰ ਬਾਅਦ ਕੀਤੀ। ਮੁੜ ਤਬੇਲਾ ਛਤਣ ਵੇਲੇ ਜਲ ਨੇੜੇ ਕੀਤਾ ਲੰਗਰ ਦੇ ਭੈਣੀ ਸਾਹਿਬ।

## ਸ਼ਰਧਾ ਦੀ ਸਿਫਤ

ਸਤਿਗੁਰੂ ਜੀ ਸਿਆਮ ਦੀ ਸਿੱਖਾਂ ਦੇ ਚਾਅ ਸ਼ਰਧਾ ਦੀ ਸਿਫਤ ਕਰਦਿਆਂ ਕਿਹਾ ਕਿਤੇ ਕਿਤੇ ਹੀ ਚਾਅ ਉਨ੍ਹਾਂ ਜਿਹਾ ਏ। ਇਹ ਸਿਫਤ ਮੈਂ ਵੇਖੀ ਹੈ। ਹੋਈ ਭੀ ਠੀਕ ਸੀ। ਸੁਹੇਲ ਸਿੰਘ ਧੀਰ ਕਿਤੇ ਖਾਸ ਵਿਹਾਰੇ ਗਿਆਂ ਸਿਆਮ ਸਤਿਗੁਰੂ ਜੀ ਦੇ ਦਰਸ਼ਨ ਨਾ ਕਰ ਸਕਿਆ ਸੀ। ਪਰ ਬਾਅਦ ਕਈ ਹਜ਼ਾਰ ਖਰਚ ਕੇ ਹਵਾਈ ਜਹਾਜ਼ ਤੇ ਆ ਸਤਿਗੁਰੂ ਜੀ ਦਾ ਦਰਸ਼ਨ ਰਾਏਪੁਰ ਡੱਬੇ ਕਰ ਕੇ ਚੁਚਾਲੋਂ ਹੋ ਸਿਆਮ ਗਿਆ।

ਸਤਿਗੁਰੂ ਜੀ ਸਭ ਖਰੀਦੀਂ ਨਗਰੀਂ ਦਰਸ਼ਨ ਦੇ ਸਿੱਖਾਂ ਦੇ ਦੁੱਖ ਸੁਣੇ ਤੇ ਬੂੜਾਂ ਦੇਖ ਜੋ

ਪੂਰੀਆਂ ਹੋਣ ਯੋਗ ਸੀ, ਉਪਰਾਲੇ ਕੀਤੇ । ਤੇ ਜੋ ਵਸਾਏ ਨਗਰਾਂ ਵਿਚੋਂ ਪਿਛਲੀ ਵਸਨੀਕੀਂ ਨਗਰੀਂ ਚਲੇ ਗਏ ਸੁਣੇ, ਉਨ੍ਹਾਂ ਨੂੰ ਚੇਤੇ ਕਰ ਹਉਕਾ ਲੈ ਕਿਹਾ, ਉਹ ਅੰਖੇ ਹੋਣਗੇ । ਇਸ ਥਾਂ ਹੀ ਹਰ ਰੌਲਿਉਂ ਚੰਗਿਆਂ ਰਹਿਣਾ ਹੈ। ਹਰੀਪੁਰ ਦੀ ਖੂਹੀ ਜੋਗ ਰਕਮ ਭੀ ਕਹੀ ਦੇਣੀ। ਕਿਉਂਕਿ ਸਿੱਖ ਥੋੜੇ ਸੀ ਤੇ ਖੂਹੀ ਪਾਣੀ ਸੁਧ ਨਾ ਦੇਂਦੀ ਸੀ। ਹੋਰ ਝੇੜੇ ਭੀ ਸਿੱਖਾਂ ਦੇ ਆਪੋ ਵਿਚ ਦੇ ਸਹਿਜ ਭਾ ਸਮਝਾ ਕਰ ਨਬੇੜੇ ।

## ਦੌਰਾ

ਸਤਿਗੁਰੂ ਜੀ ੧੬ ਪੋਹ ਜਗਮਲੇਰੇ ਗਊਆਂ ਦੀ ਪ੍ਰਦਰਸ਼ਨੀ ਕੀਤੀ ਤੇ ਦੁੱਧ ਜਿਨਸਾਂ ਦੇਖ ਇਨਾਮ ੨੫ ਰੁ. ਤਕ ਚੋਣਵੇਂ ਪਸ਼ੂ ਨੂੰ ਤੇ ਇਕ ਇਕ ਹਰ ਆਏ ਨੂੰ ਦਿੱਤਾ । ਸਤਿਗੁਰੂ ਜੀ ਜਗਮਲੇਰੇ ਫੇਰਾ ਭੀ ਸਭ ਨਗਰਾਂ ਤੋਂ ਜਾਦੇ ਰਖਦੇ ਤੇ ਇਸ ਨੂੰ ਆਪਣੀ ਨਿਆਈਂ ਭੀ ਕਹਿੰਦੇ । ਸਤਿਗੁਰੂ ਜੀ ੧੭ ਪੋਹ ਰੋਹਤਕ ਦੇ ਜ਼ਿਲ੍ਹੇ ਵਿਚ ਬੇਰੀ, ਦਰੋਗੇ ਦੁਮਣ ਸਿੰਘ ਗਊਆਂ ਲੈਣ ਗਏ ਨੂੰ ਦਰਸ਼ਨ ਦੇ ਦਿੱਲੀ ਹੋ ਕਰਨਾਲ ਸ. ਅਨੂਪ ਸਿੰਘ ਕਪਤਾਨ ਪੁਲਿਸ ਦੇ ਰਾਜੇ ਜੰਗੀ ਵਾਲੇ ਦੇ ਪਾਸ ਜਾ ਰਾਤ ਰਹੇ । ਅਗਲੇ ਰੋਜ਼ ਬੀੜ, ਨਹਿਰ ਤੇ ਸਾਧਾਂ ਨੂੰ ਦਰਸ਼ਨ ਦੇ ਲੁਧਿਆਣੇ ਵੱਡੇ ਬਾਬਾ ਜੀ ਨੂੰ ਨਾਮਧਾਰੀ ਧਰਮਸਾਲਾ ਦਰਸ਼ਨ ਦੇ ਰਾਤ ਭੈਣੀ ਸਾਹਿਬ ਦਰਸ਼ਨ ਦਿੱਤੇ । ਘੋੜਿਆਂ ਦਾ ਦੌਰਾ ਤੋਰਿਆ । ਦਰਸ਼ਨ ਸਿੰਘ ਖਜਾਨ ਸਿੰਘ ਜੀ ਰਾਗੀ ਤੇ ਪ੍ਰੀਤਮ ਸਿੰਘ ਜੀ ਪੱਦੀ ਖਾਲਸੇ ਵਾਲੇ ਵਾਰ ਲਾਉਣ ਵਾਲਿਆਂ ਨੂੰ ਪਹਿਲੋਂ ਟੋਰ ਆਪ ੨੧ ਪੋਹ ਨੂੰ ਰੋੜ ਸਤਲੁਜ ਤੇ ਬੁਢੇ ਦਰਿਆ ਦੇ ਵਿਚਾਲੇ ਜਾ ਦਰਸ਼ਨ ਦਿੱਤੇ । ਲੰਗਰ ਕੀਤਾ, ਬੂਥ ਗੜ੍ਹ ਸਸਰਾਲੀ, ਮਰਾਲੀ ਆਦਿ ਪਿੰਡਾਂ ਵਲੋਂ ਰੋੜ ਹੀ ਬਚਿਤਰ ਸਿੰਘ ਤੇ ਕਿਸ਼ਨ ਸਿੰਘ ਵੱਲ ਮੇਲਾ ਹੋਇਆ । ੨੨ ਨੂੰ ਮੋਰੋਂ ਜ਼ਿਲਾ ਜਲੰਧਰ ਗੁਰਬਖਸ਼ ਸਿੰਘ ਤੇ ਜਵਾਲਾ ਸਿੰਘ ਪੀਰ ਵੱਲ ਦਰਸ਼ਨ ਦਿੱਤੇ, ਲੰਗਰ ਹੋਇਆ । ਤਾਰਾ ਸਿੰਘ ਦਰਬਾਰਾ ਸਿੰਘ ਆਦਿ ਭੀ ਇਸ ਵੇਲੇ ਦੇ ਸਾਥੀ ਤੇ ਆਗੂ ਰਹੇ । ੨੩ ਨੂੰ ਭਧਾਣੇ ਵਰਿਆਮ ਸਿੰਘ ਪੂਰਨ ਸਿੰਘ, ਸੋਹਣ ਸਿੰਘ ਵੱਲ ਦਰਸ਼ਨ ਦਿੱਤੇ, ਲੰਗਰ ਹੋਇਆ । ੨੪ ਰਾਏਪੁਰ ਡਬੇ ਜਵਾਲਾ ਸਿੰਘ ਪੂਰਨ ਸਿੰਘ, ਬਸੰਤ ਸਿੰਘ, ਸਾਧੂ ਸਿੰਘ ਵਲੋਂ ਕੀਤੇ ਮੇਲੇ ਤੇ ਦਰਸ਼ਨ ਦਿੱਤੇ। ੨੫ ਸੰਧਵੀਂ ਭਗਤ ਸਿੰਘ ਮੇਜਰ ਸਿੰਘ, ਦੀਦਾਰ ਸਿੰਘ ਵਲੋਂ ਤੇ ਵਿਧਵਾ ਬੀਬੀਆਂ ਚੰਨਣ ਕੌਰ ਧਰਮ ਕੌਰ, ਰਲ ਮੇਲੇ ਕੀਤੇ ਤੇ ਦਰਸ਼ਨ ਦਿੱਤੇ । ੨੬ ਗੜ੍ਹੀ ਮਹਾਂ ਸਿੰਘ ਦੀ ਊਧਮ ਸਿੰਘ, ਪੂਰਨ ਸਿੰਘ, ਪ੍ਰੀਤਮ ਸਿੰਘ ਕਰਤਾਰ ਸਿੰਘ, ਦਰਸ਼ਨ ਸਿੰਘ ਵਲ । ੨੭ ਜੰਡਿਆਲੀ ਰਾਮਗੜ੍ਹੀਏ ਸਿੱਖ ਸਾਧੂ ਸਿੰਘ ਵਲ ਦਰਸ਼ਨ ਦਿੱਤੇ। ਇਸ ਨੇ ਸਭ ਵਸਤਾਂ ਪੰਜੇ ਕੰਘੇ, ਪੰਜ ਸਫਾਜੰਗ, ਪੰਜ ਬਰਛੇ ਤਲਵਾਰਾਂ, ਗੜਵੇ ਤੇ ਪੰਜ ਪੁਸ਼ਾਕੇ ਪੂਰੇ ਪੰਜਾਂ ਸਿੰਘਾਂ ਦੇ ਖੰਡੇ ਮਿਆਨਾਂ ਸਮੇਤ ਭੇਟ ਕੀਤੇ ਤੇ ਅਰਜ਼ ਕੀਤੀ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਹੁਕਮ ਕੀਤਾ ਹੈ ਇਹ ਆਪ ਦੇ ਭੇਟਾ ਹੈ। ੨੮ ਲੁਹਾਰ,

ਪ੍ਰਤਾਪਪੁਰੇ, ਪ੍ਰੇਮ ਸਿੰਘ ਕਰਮ ਸਿੰਘ ਵਲ ਦਰਸ਼ਨ ਦੇ ਮਾਘੀ ਦਾ ਮੇਲਾ ਮੁਕਤਸਰ ਕੀਤਾ। ਦੋ ਵਕਤ ਦੀਵਾਨ ਤੇ ਘੰਟਾ ਨਾਮ ਸਿਮਰਨ ਆਪ ਕਰਦੇ ਸੰਗਤ ਨੂੰ ਦ੍ਰਿੜ੍ਹਾਂਦੇ ਸਤਿਗੁਰੂ ਜੀ ੨ ਮਾਘ ਚੁਚਾਲ ਆ ਦਰਸ਼ਨ ਦਿੱਤੇ।

## ਹੋਰ ਸਾਧ ਵੀ ਦੁੱਧ ਪੀਵੇ

ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਦੇ ਡੇਰੇ ਜਗਮਲੇਰੇ ਤੁਰਤ ਦਰਸ਼ਨ ਦਿੱਤੇ। ਸਭ ਨਗਰ ਦੀ ਸੰਗਤ ਹੁਮ ਹੁਮਾ ਕੇ ਦਰਸ਼ਨ ਕਰ ਚਰਨੀਂ ਲੱਗੀ। ਸੰਤ ਘਸੀਟਾ ਸਿੰਘ ਜੀ ਅਰਜ਼ ਕੀਤੀ, ਮੇਰੇ ਕੋਲ ਦੋ ਗਊਆਂ ਹਨ ਲਵੇਰੀਆਂ। ਆਪ ਇਕ ਕਿਸੇ ਹੋਰ ਸਾਧ ਨੂੰ ਦਿਓ। ਸਤਿਗੁਰੂ ਜੀ ਕਿਹਾ, ਮੈਨੂੰ ਤੇਰੇ ਕੋਲ ਭੀ ਸੁਖਾਂਦੀਆਂ ਹਨ ਕਿਉਂਕਿ ਮੈਨੂੰ ਪਤਾ ਏ, ਤੂੰ ਆਏ ਕਿਸੇ ਓਮੀ ਪਰਾਏ ਤੇ ਸਿੱਖ ਸਾਧ ਨੂੰ ਜਲ ਪ੍ਰਸ਼ਾਦਾ ਛਕਾਇ ਬਿਨਾ ਘਰੋਂ ਜਾਣ ਨਹੀਂ ਦਿੰਦਾ। ਘਸੀਟਾ ਸਿੰਘ ਜੀ ਕਿਹਾ ਮੇਰਾ ਜੀ ਕਰਦਾ ਏ ਕੋਈ ਹੋਰ ਸਾਧ ਭੀ ਦੁੱਧ ਪੀਵੇ। ਸਤਿਗੁਰੂ ਜੀ ਬਚਨ ਕੀਤਾ ਕੋਈ ਸਿੱਖ ਲੈ ਲਓ ਭਾਈ। ਕੋਈ ਨਾ ਬੋਲਿਆ ਤਾਂ ਸਤਿਗੁਰੂ ਜੀ ਘਸੀਟਾ ਸਿੰਘ ਜੀ ਨੂੰ ਕਿਹਾ, ਜਿਹੜਾ ਆ ਮੰਗੀਗਾ ਉਸ ਨੂੰ ਹੀ ਦੇ ਦੇਵੀਂ, ਘਸੀਟਾ ਸਿੰਘ ਜੀ ਓਵੇਂ ਹੀ ਕੀਤਾ। ਜਿਸ ਆ ਮੰਗੀ ਉਸੇ ਨੂੰ ਦੇ ਦਿੱਤੀ ਗਊ।

## ਮਾਘ ਮਹੀਨਾ

ਸਤਿਗੁਰੂ ਜੀ ੩ ਮਾਘ ਜਗਮਲੇਰੇ ਸਤਿਗੁਰੂ ਬਿਲਾਸ ਦੀ ਕਥਾ ਕੀਤੀ ਤੇ ਕਿਹਾ, ਮਾਘ ਵਿਚ ਹੀ ਸਤਿਗੁਰੂ ਜੀ ਦਾ ਪ੍ਰਕਾਸ਼ ਹੋਇਆ ਸੀ, ਮਾਘ ਵਿਚ ਹੀ ਵਦੇਸ਼ ਗਏ। ਮਾਘ ਵਿਚ ਸ਼ਹੀਦ ਮਲੇਰਕੋਟਲੇ ਤੋਪਾਂ ਅਗੇ ਖੜੇ ਉਡੇ ਤੇ ਬਚਨ ਕੀਤਾ ਗੁਰੂ ਹਰੀ ਸਿੰਘ ਜੀ ਦੇ ਸਮੇਂ ਨਿਹਾਲ ਸਿੰਘ ਚੁਗਾਵੇਂ ਭਊਰਾਂ ਦੇ ਕਚਹਿਰੀ ਵਿਚ ਝੂਠ ਬੋਲਿਆ ਮੰਨਿਆ ਸੀ। ਤੇ ਗੁਰੂ ਜੀ ਦਾ ਹੁਕਮ ਮੰਨ, ਲਹਿਣਾ ਦੇ ਹਰਜ ਭਰ ਮਾਫੀ ਮੰਗੀ, ਲਹਿਣੇਦਾਰ ਤੋਂ। ਤੇ ਕਚਹਿਰੀ ਵਿਚ ਹਾਕਮ ਦੇ ਮੂਹਰੇ ਮੂੰਹ ਕਾਲਾ ਕਰ ਮੰਨਿਆ ਕਿ ਮੈਂ ਝੂਠ ਬੋਲਿਆ ਸੀ। ਹੁਣ ਸ਼ਰਮ ਆਉਂਦੀ ਹੈ ਸਿੱਖ ਥੋੜ੍ਹੀ ਥੋੜ੍ਹੀ ਗੱਲੋਂ ਝੂਠ ਬੋਲਦੇ ਹਨ। ਤੇ ਫੇਰ ਸਾਧਾਂ ਦੇ ਕਿਹਾਂ ਭੀ ਦੇਣਾ ਤੇ ਕਸੂਰ ਨਾ ਮੰਨਣ ਦੀ ਕਸਰ ਨਹੀਂ ਪੂਰੀ ਕਰਦੇ।

## ਲੱਤ ਬਚ ਗਈ

ਸਤਿਗੁਰੂ ਜੀ ਦੇ ਹਜ਼ੂਰ ਚੈਨ ਸਿੰਘ ਕੰਗਾਂ ਦੇ ਜੋ ਹੁਣ ਕੰਜੇਹਰੀ ਨਾਭੇ ਨੇੜੇ ਰਹਿੰਦੇ ਹਨ

ਨੇ ਅਰਜ਼ ਕੀਤੀ, ਮੈਥੋਂ ਬੱਕਰੀ ਦੀ ਲੱਤ ਗੱਡੇ ਤਲੇ ਆ ਟੁੱਟ ਗਈ ਸੀ। ਮੈਂ ਮਨੋਂ ਤਾਂ ਪਛਤਾਵਾ ਕੀਤਾ ਪਰ ਉਪਰੋਂ ਉਪਾ ਨਾ ਕੀਤਾ। ਮੇਰੀ ਲੱਤ ਤਦੋਂ ਦੀ ਹੀ ਫੱਟੀ ਗਈ ਹੈ ਤੇ ਕੋਈ ਦਾਰੂ ਜਤਨ ਕੀਤਿਆਂ ਭੀ ਨਹੀਂ ਬਚਦੀ। ਮੈਨੂੰ ਉਹ ਬੱਕਰੀ ਤੇ ਕਰਤੇ ਦਾ ਭੈ ਭੀ ਸਾਹਵੇਂ ਖੜੇ ਡਰਾਂਦੇ ਹਨ। ਕੀ ਜਾਣਾ ਕੀ ਹੋਵੇ, ਕਿਤੇ ਲੱਤ ਵਢਾਉਣੀ ਨਾ ਪਵੇ, ਆਪ ਕਿਰਪਾ ਕਰੋ। ਸਤਿਗੁਰੂ ਜੀ ਬਚਨ ਕੀਤਾ, ਮਨ ਟੁਰਦਾ ਭੀ ਗਾਫਲੀ ਨਾਲ ਏ ਤੇ ਬਾਅਦ ਵੀ ਗਾਫਲੀ ਕਰਦਾ ਏ। ਤੂੰ ਜੀਆਂ ਦੇ ਸਾਈਂ ਤੋਂ ਰੋਜ਼ ਅਰਦਾਸ ਕਰ ਭੁੱਲ ਬਖਸ਼ਾ ਤੇ ਜੇ ਮਿਲ ਸਕਣ ਤੇ ਬੱਕਰੀ ਤੇ ਓਹਦੇ ਮਾਲਕ ਨੂੰ ਭੀ ਜਿਵੇਂ ਕਿਵੇਂ ਖੁਸ਼ ਕਰ। ਚੈਨ ਸਿੰਘ ਦੀ ਲੱਤ ਤੇ ਬਚ ਗਈ ਏ ਮੈਂ ਵੇਖੀ ਏ। ਪਤਾ ਨਹੀਂ ਉਸ ਬਚਨ ਕਿੰਨਾ ਕੁ ਮੰਨਿਆ ਗੁਰੂ ਕਾ।

ਸਤਿਗੁਰੂ ਜੀ ੬ ਮਾਘ ਭੀ ਜਗਮਲੇਰੇ ਕਥਾ ਕੀਤੀ। ੬ ਮਾਘ ਨੂੰ ਸ਼ਹੀਦਾਂ ਮਲੇਰ ਕੋਟਲੇ ਵਾਲਿਆਂ ਦਾ ਸ਼ਹੀਦੀ ਪੁਰਬ ਮਨਾਇਆ ਤੇ ਚੁਫੇਰੇ ਤੋਂ ਆਈ ਸੰਗਤ ਨੂੰ ਕਮਰਕੱਸਾ ਕਰ ਮੋਟੇ ਪ੍ਰਸ਼ਾਦਿਆਂ ਪਰ ਕੜਾਹ ਪ੍ਰਸ਼ਾਦ ਚੁਚਾਲ ਵਰਤਾਇਆ।

## ਦਸਤਾਰ ਜੂੜੇ ਦੀ ਜੁਗਤ

ਸਤਿਗੁਰੂ ਪਰਤਾਪ ਸਿੰਘ ਜੀ ਪਰਉਪਕਾਰੀ ਸੱਚੇ ਪਾਤਸ਼ਾਹ, ਇਕ ਸਿੱਖ ਦਾ ਜੂੜਾ ਕੇਸਾਂ ਵਿਚੋਂ ਨੰਗਾ ਤੇ ਦਸਤਾਰਾ ਢਿਲਾ ਜਿਹਾ ਹੋਇਆ ਤੇ ਕੇਸ ਖਿੱਲਰੇ ਦੇਖ ਕਿਹਾ, ਕੋਈ ਸਿੱਖ ਮਸਤਾਨਾ ਹੋਵੇ ਤਾਂ ਹੋਰ ਗੱਲ ਏ, ਮੱਤ ਕੋਈ ਸਿੱਖ ਕੇਸ ਹਰੇ ਕਰਨ ਬਿਨਾ ਨੰਗੇ ਰਖੇ। ਤੇ ਕਿਹਾ ਦਸਤਾਰ ਸਜਾਣ ਤੋਂ ਪਹਿਲਾਂ ਹੀ ਸਾਰੇ ਸੀਸ ਤੇ ਪੱਲਾ ਲੈ ਕੇਸ ਸਮੇਟ ਪੇਚ ਦੇਣਾ ਚਾਹੀਦਾ ਹੈ। ਜੋ ਪਿਛੋਂ ਖਿੱਚ ਪਲਾ ਦੇਂਦੇ ਹਨ, ਕਦੀ ਯਾਦ ਨਹੀਂ ਰਹਿੰਦਾ ਤੇ ਕਦੀ ਨਿਕਲ ਭੀ ਜਾਂਦਾ ਹੈ ਤੇ ਪੱਗ ਭੀ ਪੋਲੀ ਹੋ ਜਾਂਦੀ ਹੈ। ਪੁਰਾਣੇ ਸਿੱਖ ਜੂੜੇ ਦੁਆਲੇ ਪੇਚ ਪਹਿਲੋਂ ਮਾਰ ਫੇਰ ਦਸਤਾਰ ਸਾਰੀ ਸਜਾਂਦੇ ਸੀ। ਤੇ ਖੱਬਾ ਜੂੜਾ ਕਦੇ ਨਾ ਕਰਦੇ ਸੀ। ਕਿਉਂਕਿ ਖੱਬੇ ਜੂੜੇ ਦਾ ਘੁਟਾਅ ਦਸਤਾਰ ਬੰਨ੍ਹਣ ਲਗਿਆਂ ਪੋਲਾ ਹੋ ਜਾਂਦਾ ਹੈ ਤੇ ਖੱਬਾ ਜੂੜਾ ਜਨਾਨੀ ਜਾਚ ਏ। ਮਾਈਆਂ ਜੰਮ ਤੋਂ ਆਮ ਤੌਰ ਖੱਬਾ ਹੀ ਜੂੜਾ ਕਰਦੀਆਂ ਹਨ ਮੈਂ ਏਸੇ ਲਈ ਕਈ ਵਾਰ ਕਿਹਾ ਹੈ, ੫-੭ ਸਾਲ ਦਾ ਪੁੱਤਰ ਹੋਵੇ ਤਾਂ ਅੰਮ੍ਰਿਤ ਛਕਵਾ ਕੇ ਉਚੇਚਾ ਭਜਨ ਸਾਧ ਤੋਂ ਦਵਾਉਣਾ ਤੇ ਸਿੱਖਿਆ ਦਵਾਉਣੀ ਦੇਣੀ ਚਾਹੀਦੀ ਹੈ। ਕਈ ਏਸੇ ਘਾਟੋਂ ਖੱਬੀ ਦਸਤਾਰ ਹੀ ਬੱਚੇ ਸਾਰੀ ਉਮਰ ਬੰਨ੍ਹਦੇ ਹਨ। ਤੇ ਅਨਢੱਬ ਲਗਦੇ ਰਹਿੰਦੇ ਹਨ ਤੇ ਲੋਕ ਉਸ ਨੂੰ ਖੱਬੂ ਕਹਿੰਦੇ ਹਨ। ਮਾਤਾ ਜਿਊਣ ਕੌਰ ਜੀ ਜੰਮ ਤੋਂ ਹੀ ਸਾਨੂੰ ਤਿੰਨਾਂ ਭਰਾਵਾਂ ਨੂੰ ਸੱਜਾ ਜੂੜਾ ਕਰਨਾ ਵਟ ਦੇ ਕੇ ਸਖਾਇਆ ਸੀ। ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਸੱਜੇ ਪਾਸੇ ਨੂੰ ਹੀ ਪ੍ਰਧਾਨਤਾ ਦੇਂਦੇ ਸੀ। ਤਾਂ ਹੀ ਅਨੰਦ ਮਰਯਾਦਾ ਸਮੇਂ ਫੇਰੇ ਸੱਜੇ ਪਾਸਿਉਂ ਟੋਰੇ ਸੀ। ਤੇ ਆਪ ਜੂੜਾ ਭੀ ਸੱਜੇ ਪਾਸੇ ਦਾ ਕਰਦੇ ਸੀ। ਗੁਰੂ ਹਰੀ ਸਿੰਘ ਜੀ ਭੀ ਸੱਜਾ ਹੀ ਜੂੜਾ ਕਰਦੇ ਸਨ,

ਮੈਂ ਆਪ ਦੇਖੇ ਹਨ। ਮੈਂ ਭੀ ਕਾਕਿਆਂ ਨੂੰ ਸੱਜਾ ਜੂੜਾ ਕਰਨਾ ਹੀ ਦੱਸਿਆ ਹੈ। ਮੈਂ ਕੋਲ ਖੜਿਆਂ ਅਰਜ ਕੀਤੀ। ਆਪ ਨੇ ਬੜੀ ਦਲੀਲ ਨਾਲ ਇਹ ਦਸਤਾਰ ਜੂੜੇ ਦੀ ਜੁਗਤ ਸਮਝਾਈ ਹੈ। ਬੜੀ ਕਿਰਪਾ ਕੀਤੀ ਹੈ ਤਾਂ ਕਿਹੋ ਨੇ ਮੈਂ ਤੇ ਕਹਿਨਾਂ ਤੂੰ ਇਤਿਹਾਸ ਵਿਚ ਏਸੇ ਤਰ੍ਹਾਂ ਖੋਲ੍ਹ ਕੇ ਲਿਖੀਂ। ਸੋ ਮੈਂ ਸੋ ਹੀ ਜਤਨ ਕੀਤਾ ਹੈ। ਹੁਕਮ ਸੱਚੇ ਪਾਤਸ਼ਾਹ ਜੀ ਦਾ ਮੰਨ ਕੇ।

## ਸਾਧ ਦੀ ਸੰਗਤ

ਸਤਿਗੁਰੂ ਜੀ ਪੁਰਾਣੇ ਸਿੱਖਾਂ ਸਾਧਾਂ ਦੇ ਬਚਨ ਕਰਦਿਆਂ ਕਿਹਾ ਉਹ ਕਿਸੇ ਸਾਧ ਦੀ ਸੇਵਾ ਸੰਗਤ ਕਰਕੇ ਸਿੱਖਿਆ ਪ੍ਰਾਪਤ ਕਰਦੇ ਸੀ। ਮਾਪਿਆਂ ਦਾ ਧਰਮ ਹੈ ਜੇ ਆਪ ਨਾ ਸਿੱਖਿਆ ਦੇ ਸਕਣ ਤਾਂ ਕਿਸੇ ਗੁਣੀ ਸਾਧ ਦੀ ਸੇਵਾ ਸੰਗਤ ਬੱਚਿਆਂ ਨੂੰ ਕਰਾਉਣੀ ਚਾਹੀਦੀ ਹੈ। ਮੈਂ ਏਸੇ ਕਰਕੇ ਉਚੇਚਾ ਕਾਕਿਆਂ ਨੂੰ ਸਵਾਮੀ ਤਖਤ ਸਿੰਘ ਜੀ ਗੁਜਰਵਾਲ ਵਾਲਿਆਂ ਦੀ ਸੰਗਤ ਕੁਝ ਚਿਰ ਕਰਾਈ ਹੈ। ਉਹ ਸੰਤ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਆਸ਼ਕ ਮਸਤ ਤੇ ਬੜੀ ਸ਼ਕਤੀ ਸਹਿਜ ਸੁਖ ਵਾਲੇ ਸੀ। ਤੇ ਕਿਹੋ ਨੇ ਮੈਂ ਸਿਆਮ ਵਲ ਵੇਖਿਆ ਹੈ, ਏਸੇ ਲਈ ਸਭ ਨੂੰ ਬੱਚੇ ਹੁੰਦਿਆਂ ਸਾਧ ਬਣਨਾ ਪੈਂਦਾ ਹੈ। ਭਾਵੇਂ ਰਾਜਪੁੱਤਰ ਹੋਵੇ। ਸਿਆਮ ਵਿਚ ਕਿਤੇ ਬਜ਼ਾਰ, ਟੇਸ਼ਨ, ਹੱਟੀ ਤੇ ਧੱਕਾ ਨਹੀਂ ਵਜਦਾ। ਐਸੇ ਬਣੇ ਸੁਧ ਸੁਭਾ ਨਾਲ ਦੇਖ ਕੇ ਚਲਦੇ ਹਨ। ਉਨ੍ਹਾਂ ਦੇ ਹਿਸਾਬ ਸਾਡਾ ਦੇਸ਼ ਬੜਾ ਮੋਟੀ ਮੱਤ, ਮੋਟੇ ਖਿਆਲਾਂ ਤੇ ਬੰਧੇਜ ਧੱਕੇ ਖੋਰਾ ਜਿਹਾ ਜਾਪਦਾ ਏ।

ਮੈਂ ਇਹ ਸਤਿਗੁਰੂ ਜੀ ਦੇ ਬਚਨ ਸਿਆਮ ਬਾਬਤ ਕੀਤੇ, ਆਪਣੇ ਪੁੱਤਰ ਬਲੀ ਸਿੰਘ ਤੋਂ ਪੁਛੇ ਕਿ ਤੂੰ ਸਤਿਗੁਰੂ ਜਗਜੀਤ ਸਿੰਘ ਜੀ ਸਾਥ ਏਕ ਸਮੇਂ ਸਿਆਮ ਗਿਆ ਸੈਂ, ਠੀਕ ਇਹੋ ਹੀ ਵਰਤਾਰਾ ਤੇ ਰੀਤੀ ਤੇ ਸਭਿਅਤਾ ਏ ਸਾਰੇ ਦੇਸ਼ ਵਿਚ। ਤਾਂ ਉਸ ਦਸਿਆ ਜਦ ਅਸੀਂ ਕਲਕੱਤੇ ਆਏ ਤਾਂ ਸਾਨੂੰ ਸਾਡੇ ਲੋਕਾਂ ਦੀ ਤੋਰ, ਭੀੜ, ਓਪਰੀ ਜਿਹੀ ਜਾਪਦੀ ਸੀ ਕਿਉਂਕਿ ਕੁਝ ਦਿਨ ਸਿਆਮ ਵਲ ਦਾ ਸੁਚੱਜ, ਟੁਰਨ ਫਿਰਨ, ਵਾਤਾਵਰਨ ਦੇਖ ਆਏ ਸਾਂ।

## ਭਾਈ ਭਿਖਾਰੀ

ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਪਰਤਾਪ ਸਿੰਘ ਜੀ ਇਸ ਦਿਨ ਕਥਾ ਭੀ ਚੁਚਾਲ ਹੀ ਕੀਤੀ ੬ ਮਾਘ ਤੇ ਸਾਧ ਸੰਗਤ ਜੋਗ ਵਿਆਖਿਆ ਭੀ ਬਹੁਤ ਰਸ ਭਰੀ ਕੀਤੀ ਸੀ। ਆਪ ਨੇ ਬਚਨ ਕੀਤਾ ਜਿਨ੍ਹਾਂ ਨੇ ਕਿਸੇ ਮਹਾਂਪੁਰਖ ਦੀ ਸੇਵਾ ਸੰਗਤ ਕੀਤੀ ਹੁੰਦੀ ਏ, ਉਹ ਸਦਾ ਥਿੰਦੇ ਭਾਂਡੇ ਵਾਂਗੂ ਰਹਿੰਦੇ ਹਨ। ਵੇਖੋ ਸ. ਤੇਜਾ ਸਿੰਘ ਜੀ ਨੇ ਸੰਤ ਕੇਸਰ ਸਿੰਘ ਜੀ ਕੇਸਰ ਕਿੱਲੀ

ਮਹਾਵੇ ਵਾਲਿਆਂ ਦੀ ਤੇ ਆਪਣੇ ਬਾਪ ਦਾਦਾ ਦੀ ਸੰਗਤ, ਸੇਵਾ ਸਿੱਖਿਆ ਤੋਂ ਕਹੀ ਦ੍ਰਿੜ੍ਹਤਾ ਤੇ ਨਿਰਮਲਤਾ ਲਈ ਹੈ। ਅੰਗਰੇਜ਼ਾਂ ਨੇ ਇਤਬਾਰੀ ਜਾਣ ਸਮੁੰਦਰ ਤੇ ਤਲਾਸ਼ੀ ਤੇ ਟੈਕਸ ਲੈਣ ਤੇ ਲਾਇਆ। ਇਕੋ ਬੱਚਾ ਜਵਾਨ ਸੋਹਣਾ ਚੰਗੀ ਪੜ੍ਹਾਈ ਕਰਦਾ ਚੜ੍ਹ ਗਿਆ। ਸਭ ਪਰਿਵਾਰ ਨੇ ਭਾਣਾ ਗੁਰੂ ਦਾ ਮੰਨ ਸਬਰ ਨਾਲ ਰੋਣ ਡੁਲ੍ਹਣ ਤੋਂ ਬਿਨਾ ਦਾਹ ਸੰਸਕਾਰ ਕੀਤਾ। ਮੈਂ ਸਰਦਾਰ ਜੀ ਨੂੰ ਭਾਈ ਭਿਖਾਰੀ ਮੰਨਦਾ ਵਾਂ।

## ਜਿਗਰਾ ਸਿੰਘ

ਗੁਰੂ ਹਰੀ ਸਿੰਘ ਜੀ ਦੇ ਸਮੇਂ ਸੰਤ ਸਿੰਘ ਘੁਕੇ ਵਾਲੀਏ ਦੀ ਸਿੱਖਣੀ ਇਕ ਸਿੱਖ ਕੱਢ ਕੇ ਲੈ ਗਿਆ। ਸ਼ਰੀਕਾ ਕਹੇ ਮਾਰ ਕੇ ਲੈ ਆਉਂਦੇ ਹਾਂ। ਗੁਰੂ ਹਰੀ ਸਿੰਘ ਜੀ ਕਿਹਾ ਤੂੰ ਜਿਗਰਾ ਕਰ। ਉਸ ਜਿਗਰਾ ਕੀਤਾ ਤੇ ਗੁਰੂ ਜੀ ਉਸ ਨੂੰ ਕਿਹਾ, ਜਿਵੇਂ ਅਗੇ ਉਨ੍ਹਾਂ ਦੇ ਘਰ ਉਗਰਾਹੀ ਗੁਰੂ ਕੀ ਲੈਣ ਜਾਂਦਾ ਹੈਂ ਤਿਵੇਂ ਹੀ ਜਾਣਾਂ ਤੇ ਸਮਝਣਾ ਮੇਰੇ ਵਲੋਂ ਗੁਰੂ ਉਸ ਨੂੰ ਤੀਵੀਂ ਦੇ ਦਿੱਤੀ ਹੈ। ਸੰਤਾ ਸਿੰਘ ਗੁਰੂ ਕੀ ਉਗਰਾਹੀ ਕਰਦਾ ਉਸ ਸਿੱਖ ਦੇ ਘਰ ਹੋਰ ਸਿੱਖਾਂ ਨਾਲ ਗਿਆ। ਉਨ੍ਹਾਂ ਕੁਝ ਸ਼ਰਮ ਜਿਹੀ ਕੀਤੀ ਤਾਂ ਕਿਹੇ ਸੂ ਭੋਲਿਓ, ਸ਼ਰਮ ਝਾਕੇ ਦੀ ਕੀ ਲੋੜ ਏ। ਜਦ ਗੁਰੂ ਦਾ ਜੋੜਿਆ ਜੋੜ ਏ। ਅਨੰਦ ਭੀ ਗੁਰੂ ਹੀ ਕਰਦਾ ਹੈ। ਜੇ ਉਸ ਉਧੇੜ ਦਿੱਤਾ ਏ ਮੇਰਾ, ਤੇ ਤੁਹਾਡਾ ਮਨਜ਼ੂਰ ਕਰ ਲਿਆ ਏ ਤੇ ਮੈਨੂੰ ਕਿਹਾ ਸੂ ਤੂੰ ਉਨ੍ਹਾਂ ਵਲ ਓਸੇ ਤਰ੍ਹਾਂ ਸਨਮੁਖ ਜਾਵੀਂ ਤਾਂ ਤੁਸੀਂ ਕਿਉਂ ਝਕਦੇ ਹੋ ? ਜਾਂ ਇਹ ਵਣਜ ਪਹਿਲਾਂ ਨਾ ਕਰਨਾ ਸੀ। ਵੇਖ ਉਨ੍ਹਾਂ ਦੇ ਦਿਲ ਤੋਂ ਭੀ ਭਾਰ ਲਾਹ ਦਿਤੋ ਸੂ। ਗੁਰੂ ਹਰੀ ਸਿੰਘ ਜੀ ਏਸ ਸਿੱਖ ਨੂੰ ਜਿਗਤਾ ਸਿੰਘ ਕਿਹਾ ਕਰਦੇ ਸੀ।

## ਪੂਰਾ ਸਿੱਖ

ਹੁਣ ਵੇਖ ਲਓ ਇਸੇ ਚੁਚਾਲ ਵਿਚ ਹੀ ਕਿਸ਼ਨ ਸਿੰਘ ਕੰਬੋ ਜੋ ਮਾਨਾਵਾਲਿਆਂ ਦੀ ਬੁਰਜੀ ਵਿਚ ਦੁਆਬੀਆਂ ਦੇ ਡੇਰੇ ਰਹਿੰਦਾ ਸੀ, ਸੂਬਾ ਵਰਿਆਮ ਸਿੰਘ ਜੀ ਦੇ ਜਥੇ ਦੇ ਢੂਲਕਈ ਅਨੋਖ ਸਿੰਘ ਰਾਮਗੜ੍ਹੀਏ ਭਿਖੀ ਦੇ ਨਾਲ ਕਿਸ਼ਨ ਸਿੰਘ ਜੀ ਦੀ ਇਸਤਰੀ ਦਾ ਪ੍ਰੇਮ ਪੈ ਗਿਆ। ਸਾਧ ਕਿਸ਼ਨ ਸਿੰਘ ਨੂੰ ਕਹਿ ਰਹੇ ਤੂੰ ਅਨੋਖ ਸਿੰਘ ਨੂੰ ਘਰੋਂ ਰੋਕ ਦੇ। ਕਿਸ਼ਨ ਸਿੰਘ ਕਿਹਾ, ਮੈਂ ਉਸ ਨੂੰ ਸਾਧ ਮਨ ਚੁਕਾ ਹਾਂ। ਮੇਰੇ ਤਕ ਗੱਲ ਆਈ। ਮੈਂ ਕਹਿ ਭੇਜਿਆ ਕਿਸ਼ਨ ਸਿੰਘ ਨੂੰ ਕਹੋ ਜਾਂ ਅਨੋਖ ਸਿੰਘ ਨੂੰ ਘਰ ਵੜਨੋਂ ਰੋਕ ਦੇਵੇ ਜਾਂ ਅਰਦਾਸਾ ਕਰਵਾ ਦੇਵੇ। ਇਸ ਤਰ੍ਹਾਂ ਪੰਥ ਵਿਚ ਕੁਚਰਚਾ ਹੁੰਦੀ ਹੈ। ਕ੍ਰਿਸ਼ਨ ਸਿੰਘ ਨੇ ਅਨੋਖ ਸਿੰਘ ਨਾਲ ਆਪਣੀ ਇਸਤਰੀ ਦਾ ਅਰਦਾਸਾ ਕਰਾ ਆਪ ਗ੍ਰਿਸਤ ਕਰਨਾ ਛਡ ਦਿਤਾ। 'ਸੰਤ ਨਾ ਛੋਡਹਿ ਸੰਤਈ' ਤੇ 'ਹਮ ਨਾ

ਮਾਨੇਂਗੇ ਬੁਰਾ ਵੋਹ ਜਿਸ ਕੋ ਹਛਾ ਬਤਾ ਚੁਕੇ ਹੈਂ।" ਤੁਮ੍ਹਾਰੇ ਹਾਥ ਮੇਂ ਹੈ ਮੁਨਸਫੀ ਹਮ ਤੋ ਗਰਦਨ ਝੁਕਾ ਚੁਕੇ ਹੈਂ।' ਪੂਰੀ ਕਰ ਵਖਾਈ। ਵੇਖੋ ਅਜੇ ਤੁਕ ਅਨੋਖ ਸਿੰਘ ਨੂੰ ਸੰਤ ਜਾਣ ਕਦੇ ਕੰਮ ਨਹੀਂ ਦਸਦਾ, ਤੇ ਠੰਢੇ ਦਿਲ ਰਹਿੰਦਾ ਏ। ਜੇ ਅਨੋਖ ਸਿੰਘ ਤੇ ਇਸਤ੍ਰੀ ਕੁਝ ਸ਼ਰਮ ਕਰਨ ਲਗੇ ਤਾਂ ਸੰਤਾ ਸਿੰਘ ਵਾਂਗੂ ਕਿਹੋ ਸੂ, ਭੋਲ਼ਿਓ ਗੁਰੂ ਹੀ ਅਨੰਦ ਕਰਦਾ ਏ, ਜੋ ਹੁਕਮ ਗੁਰਾਂ ਅਰਦਾਸੇ ਦਾ ਕੀਤਾ, ਸੋ ਮੈਂ ਕਰ ਦਿਤਾ ਏ। ਹੁਣ ਝਾਕਾ ਸ਼ਰਮ ਕੇਹੀ। ਧਰਮ ਭੀ ਸਭ ਗੁਰੂ ਬਣਾਏ ਹਨ। ਕਿਹੋ ਸੂ, ਜੇ ਹੁਣ ਝਕਣਾ ਸੀ ਤਾਂ ਪਹਿਲਾ ਇਹ ਵਣਜ ਨਾ ਕਰਨਾ ਸੀ ਤੇ ਉਨ੍ਹਾਂ ਦੇ ਦਿਲੋਂ ਭਾਰ ਲਾਹ ਦਿਤੋ ਸੂ। ਤੇ ਸਤਿਗੁਰੂ ਜੀ ਕਿਹਾ, ਮੈਂ ਕਿਸ਼ਨ ਸਿੰਘ ਨੂੰ ਪੂਰਾ ਸਿੱਖ ਜਾਣਦਾ ਹਾਂ ਮੰਝ ਤੇ ਗੁਰੂ ਹਰਿਗੋਬਿੰਦ ਜੀ ਦੇ ਤੀਵੀਂ ਦੇ ਕੇ ਤੋਤਾ ਲਿਆਉਣ ਵਾਲੇ ਸਿੱਖ ਵਾਂਗੂ ਦਾ।

## ਜਿੰਦਾ ਸਤੀ

ਸਤਿਗੁਰੂ ਜੀ ਕਥਾ ਵਿਚ ਬਚਨ ਕੀਤਾ, ਸੰਤ ਗੁਲਾਬ ਸਿੰਘ ਜੀ ਮਸਤ ਵਰਨਾਂ ਵਾਲੇ ਜੋ ਹੁਣ ਜਗਮਲੇਰੇ ਤੇ ਅੰਦਰ ਹੀ ਰਹਿੰਦੇ ਹਨ, ਉਨ੍ਹਾਂ ਦੇ ਘਰੋਂ ਮਾਈ ਬੰਤ ਕੌਰ ਜਿੰਦਾ ਸਤੀ ਹੈ। ਕੈਂਪ ਵਿਚੋਂ ਜਾ ਕਿਹੋ ਸੂ, ਕੁਟੰਬ ਤੇ ਪੁੱਤਰਾਂ ਧੀਆਂ ਦੀ ਲੋੜ ਨਹੀਂ। ਤੇਰੇ ਕੋਲ ਹੀ ਮਰਾਂਗੀ ਕਹਿ ਕੋਲ ਬੈਠ ਗਈ। ਬਰਾਦਰੀ ਜਾਂ ਮਸਤ ਜੀ ਨੂੰ ਉਸ ਦੀ ਪਤ ਦੀ ਲਾਜ ਜਣਾ ਕੈਂਪ ਵਿਚ ਆਂਦਾ। ਇਹੋ ਜਿਹੀਆਂ ਜਿੰਦਾ ਸਤੀਆਂ ਹੁੰਦੀਆਂ ਹਨ ਜੋ ਪੁੱਤਰਾਂ ਪਰਿਵਾਰ ਤੋਂ ਪਤੀ ਸੇਵਾ ਧਰਮ ਨੂੰ ਪਰਮ ਮੰਨਣ।

## ਪੁਰਾਣੇ ਸਾਧੂ ਹੁੰਦੇ ਹਨ

ਸਤਿਗੁਰੂ ਜੀ ਬਚਨ ਕੀਤਾ, ਵੇਖੋ ਸਾਰੰਗੜੇ ਵਾਲਿਆਂ ਦਾ ਬੱਚਾ ਜਦ ਦੀਵਾਨ ਵਿਚ ਸੰਗਤ ਦਾ ਦਰਸ਼ਨ ਆ ਕਰਦਾ ਏ, ਤੇ ਨਮਸਕਾਰ ਕਰਦਾ ਏ, ਮਸਤ ਹੋ ਜਾਂਦਾ। ਤੇ ਰਸਨਾ ਟੁੱਕ ਟੁੱਕ ਭਜਨ ਕਰਦੀ, ਕਿਡੀ ਸੋਹਣੀ ਲਗਦੀ ਏ ਤੇ ਸਾਰਾ ਦੀਵਾਨ ਅੱਖ ਨਹੀਂ ਝਮਕਦਾ। ਕਿਹੋ ਨੇ ਰਸਨਾ ਹਿਲਾ ਕੇ ਸਭ ਭਜਨ ਕਰਿਆ ਕਰੋ। ਜਿਵੇਂ ਉੱਚੀ ਸ਼ਬਦ ਪੜ੍ਹਿਆਂ ਚਿਤ ਕਿਤੇ ਨਹੀਂ ਜਾਂਦਾ ਤਿਵੇਂ ਰਸਨਾ ਹਿਲਾ ਭਜਨ ਕੀਤਿਆਂ ਵੀ ਕਿਤੇ ਨਹੀਂ ਜਾਂਦਾ ਤੇ ਬਚਨ ਕੀਤਾ, ਲਾਲ ਸਿੰਘ ਸੰਤ ਕਿਸ਼ਨ ਸਿੰਘ ਜੀ ਦਾ ਲੜਕਾ ਪਿਛਲੇ ਪਾਠਾਂ ਤੋਂ ਇਸ਼ਨਾਨ, ਭਜਨ, ਬਾਣੀ ਵਲ ਲੱਗਾ ਕਿਹਾ ਸੋਹਣਾ ਚੌਂਕੜਾ ਮਾਰ ਭਜਨ ਕਰਦਾ ਲਗਦਾ ਏ। ਇਹੋ ਜਿਹੇ ਪੁਰਾਣੇ ਸਾਧੂ ਹੁੰਦੇ ਹਨ। ਜੋ ਸਤਿਗੁਰੂ ਜੀ ਦੇ ਦਰਸ਼ਨ ਦੀ ਉਡੀਕ ਵਿਚ ਚੜ੍ਹਦੇ ਹਨ, ਉਹੋ ਹੀ ਆ ਫਿਰ ਭਜਨ ਬਾਣੀ ਸਾਧ ਸੰਗਤ ਵਲ ਲਗਦੇ ਹਨ।

ਸਤਿਗੁਰੂ ਜੀ ੬ ਮਾਘ ਸ਼ਹੀਦੀ ਪੁਰਬ ਦੀ ਖੁਸ਼ੀ ਵਿਚ ਅੱਜ ਜਿਵੇਂ ਪਿਆਰ ਤੇ ਪਰਮ ਵਿਚਾਰ ਦੇ ਬਚਨ ਕੀਤੇ ਤਿਵੇਂ ਕੜਾਹ ਪ੍ਰਸ਼ਾਦਿ ਭੀ ਖੁਲ੍ਹਾ ਵਰਤਿਆ। ਬਾਲਕਾਂ ਲਈ ਬਹੁਤ ਬਦਾਮ ਮੰਗਾਏ। ਤੇ ਆਪਣੇ ਪਾਸ ਰਖਾ ਸੇਵਕ ਵੰਡਣ ਲਾਏ। ਬਾਲ ਨੇੜੇ ਆ ਆ ਬੁਕ ਬੁਕ ਬੁਕ ਕਰ ਸਿੱਧੇ ਸਤਿਗੁਰੂ ਜੀ ਤੋਂ ਮੰਗਣ ਲਗ ਪਏ। ਤਾਂ ਸਤਿਗੁਰੂ ਜੀ ਕਰ ਕਮਲਾਂ ਨਾਲ ਕਈਆਂ ਨੂੰ ਬਖਸ਼ ਬਾਅਦ ਭੀੜ ਭਰੀ ਤੇ ਦੂਰ ਦੂਰ ਸੁੱਟਣ ਲਗ ਪਏ। ਮਾਨੋ ਮੇਹਰ ਦੀ ਵਰਖਾ ਹੀ ਸ਼ੁਰੂ ਕਰ ਦਿਤੀ।

## ਪਿਛੇ ਨਾ ਜਾਉ

ਏਸ ਦਿਨ ਸੰਗਤ ਦੀ ਹਾਜ਼ਰੀ ਦੋ ਹਜ਼ਾਰ ਦੀ ਸੀ। ਸ. ਤੇਜਾ ਸਿੰਘ ਸਤਿਗੁਰੂ ਜੀ ਸਾਹਵੇਂ ਖੜੋ ਵੈਰਾਗ ਵਿਚ ਹੋ ਕਿਹਾ, ਮੈਂ ਸਰਸੇ ਦੇਖਦਾ ਹਾਂ, ਸਿੱਖ ਬੜੇ ਪਿਛੇ ਨੂੰ ਜਾਂਦੇ ਹਨ। ਆਪ ਕਿਰਪਾ ਕਰੋ, ਇਹ ਪਿਛਾਂਹ ਨੂੰ ਨਾ ਜਾਣ, ਔਖੇ ਹੋਣਗੇ। ਸਤਿਗੁਰੂ ਜੀ ਹਉਕਾ ਭਰ ਬਚਨ ਕੀਤਾ, ਰਾਮ ਸਭ ਘਟੀਂ ਰਹਿੰਦਾ ਹੈ। ਅੱਜ ਆਪ ਵਿਚੋਂ ਬੋਲ ਇਤਨਿਆਂ ਇਕੱਠੇ ਹੋਇਆਂ ਨੂੰ ਕਿਹਾ ਸੂ ਪਿਛੇ ਨੂੰ ਨਾ ਜਾਓ, ਔਖੇ ਹੋਵੋਗੇ। ਮੈਂ ਤੇ ਸਿਆਮ ਜਾਣ ਸਮੇਂ ਉਚੇਚਾ ਵੱਡੇ ਕਾਕੇ ਨੂੰ ਸੁਨੇਹਾ ਭੇਜ ਤਰਲਾ ਕਰ ਭੇਜਿਆ ਸੀ ਭੈਣੀ ਸਾਹਿਬੋਂ ਤੇ ਉਸ ਪਿੰਡ ਪਿੰਡ ਸਾਧਾਂ ਨੂੰ ਨਾਲ ਲੈ ਕੇ ਆਪਣੇ ਗਲ ਵਿਚ ਪੱਲਾ ਪਾ ਕੇ ਕਿਹਾ, ਮੈਂ ਆਪ ਦੇ ਹਰ ਦੁੱਖ ਭੁੱਖ ਦਾ ਜਾਮਨ ਹਾਂ। ਆਇਆਂ ਤੋਂ ਪੂਰੇ ਕੰਮ ਕਰਾਂਗਾ ਬੁੜੇ ਤੁਹਾਡੇ। ਜੋ ਕਾਕੇ ਕਿਹਾ ਮੇਰੇ ਭਰੋਸੇ, ਮੈਂ ਕਰਦਾ ਹਾਂ। ਆਪ ਤੋਂ ਜੋ ਨਾ ਹੁੰਦਾ, ਸਮਰੱਥ ਸਤਿਗੁਰੂ ਰਾਮ ਸਿੰਘ ਜੀ ਤੋਂ ਅਰਜ਼ ਕਰ ਸੋ ਪੂਰਾ ਕਰ ਕਰਾ ਦੇਂਦਾ ਹਾਂ। ਜਿਵੇਂ ਕਾਕੇ ਮੇਰੇ ਭਰੋਸੇ ਕਿਹਾ ਸੀ, ਮੈਂ ਆਇਆਂ ਤੋਂ ਸਭ ਦੀ ਲੋੜ ਪੂਰੀ ਕਰਾਂਗਾ, ਤਿਵੇਂ ਮੈਨੂੰ ਭੀ ਸਤਿਗੁਰੂ ਰਾਮ ਸਿੰਘ ਜੀ ਤੇ ਭਰੋਸਾ ਹੈ। ਅਵਲ ਤੇ ਮੈਂ ਅੰਦਰੋਂ ਉਸ ਦੀ ਰਜ਼ਾ ਤੋਂ ਉਲਟ ਮੰਗ ਕਰਦਾ ਹੀ ਨਹੀਂ ਜੇ ਮੈਥੋਂ ਕੋਈ ਸਹਿਜੇ ਬਚਨ ਹੋ ਵੀ ਜਾਵੇ ਤਾਂ 'ਬਹੁੜ ਪਿਤਾ ਕੋ ਲਾਜ' ਵਾਕ ਅਨੁਸਾਰ ਉਹ ਪੂਰੀ ਕਰ ਦੇਂਦੇ ਹਨ।

ਮੈਂ ਸੰਤ ਭਾਨ ਸਿੰਘ ਜੀ ਬੁਜਿਆਂ ਵਾਲੀਏ ਜੋ ਹੁਣ ਰਾਣੀਏ ਹਨ, ਦੇ ਸਾਲੇ ਦੇ ਪੁੱਤਰ ਸਵਰਨ ਸਿੰਘ ਖਾਣਖਾਸੇ ਦੇ ਨੂੰ ਲਾਹੌਰ ਕਤਲ ਹੋਏ ਤੋਂ ਫਾਹੇ ਦੇ ਹੁਕਮੋਂ ਬਾਅਦ ਜੇਲ੍ਹ ਵਿਚ ਮਿਲਣ ਗਿਆ ਤਾਂ ਦਾਰੋਗੇ ਜੰਦਾ ਨਾ ਕੋਠੀ ਦਾ ਲਾਹਿਆ। ਤੇ ਸਵਰਨ ਸਿੰਘ ਰੋ ਕਿਹਾ, ਜੇ ਜੰਦਾ ਲਾਂਹਦਾ ਦਰੋਗਾ ਤਾਂ ਮੈਂ ਅੰਤ ਦਾ ਮੱਥਾ ਚਰਨਾਂ ਤੇ ਸਿਰ ਧਰ ਟੇਕ ਲੈਂਦਾ। ਉਸ ਦਾ ਰੋਣਾ ਤੇ ਸਫਾ ਦਿਲ ਸੁਣ ਵੇਖ ਕੇ ਮੇਰੇ ਮੂੰਹੋਂ ਨਿਕਲ ਗਿਆ ਹੱਛਾ, ਮੈਂ ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਨੂੰ ਕਹਾ ਜੰਦਾ ਲੁਹਾ ਲਵਾਂਗਾ ਤੇ ਧਰਵਾਸ ਦੇਣ ਲਈ ਕੰਡ ਤੇ ਹੱਥ ਫੇਰਿਆ। ਤੇ ਕੋਠੀ ਡੇਰੇ ਆ ਇਸ਼ਨਾਨ ਕਰ ਜਦ ਨਾਮ ਸਿਮਰਨ ਘੰਟਾ ਕਰਨ ਬੈਠਾ ਤਾਂ ਚੇਤਾ ਆਇਆ ਤੂੰ ਹੁਣ ਸਤਿਗੁਰੂ ਜੀ ਨੂੰ ਕਹੋ ਜੋ ਜਬਾਨ ਜੇਹਲ ਵਿਚ ਕਰ ਆਇਆਂ ਏਂ।

ਮੈਂ ਹਉਕਾ ਲੈ ਕਿਹਾ, ਤੇਰੇ ਭਰੋਸੇ ਪਿਆਰੇ ਮੈਂ ਲਾਡ ਲਡਾਇਆ ਏ। ਤੇ ਕਿੰਕਰਤਵਿਮੂੜ ਕੀ ਕਰਨਾ ਤੇ ਕੀ ਨਾ ਕਰਨਾ ਚਾਹੀਦਾ ਏ, ਦੀ ਸੋਚ ਵਿਚ ਪੈ ਗਿਆ। ਉਹ ਸਵਰਨ ਸਿੰਘ ਸਤਿਗੁਰਾਂ ਬਰੀ ਕਰਵਾ ਦਿੱਤਾ ਤਾਂ ਮੇਰੀ ਮੂੰਹੋਂ ਕਹਿ ਸੁਤੇ ਦੀ ਪੱਤ ਰਹੀ। ਕਹਿ ਸਤਿਗੁਰੂ ਜੀ ਕਿਹਾ, ਜਿਹੜੇ ਹੁਣ ਮੋੜਦਿਆਂ ਜਾਂਦੇ ਹਨ, ਫੇਰ ਮੈਂ ਆਇਆਂ ਵੜਨ ਨਹੀਂ ਦੇਣੇ। ਕਹੇ ਵੈਰਾਗ ਸੁਭਾਅ ਹੋਇਆਂ ਦਾ ਗਲਾ ਰੁਕ ਗਿਆ ਤਾਂ ਸਰਦਾਰ ਜੀ ਕਿਹਾ, ਨਾ ਸੱਚੇ ਪਾਤਿਸ਼ਾਹੋ, ਤੁਸੀਂ ਇਹ ਨਾ ਕਹੋ ਤਾਂ ਕਿਹੋ ਨੇ ਜਿਵੇਂ ਤੇਰੀ ਰਜ਼ਾ, ਇਹ ਸਵਰਨ ਸਿੰਘ ਹੁਣ ਸਰਸੇ ਹੈ।

ਇਸ ਸ਼ਹੀਦੀ ਮੇਲੇ ਤੇ ਚੁਚਾਲ ਮੈਂ ਭੀ ਦੋ ਕੁ ਕਬਿਤ ਲਿਖ ਸਤਿਗੁਰੂ ਜੀ ਦੇ ਹਜ਼ੂਰ ਸੁਣਾਏ ਸੀ।

ਕਬਿਤ : ਸੱਤਾਂ ਤੇ ਸੱਤਰ ਸਾਲ ਹੋਦਿ ਗੋਇ ਦੀਨਾ ਹਿਤ,
ਵਿਤੋਂ ਵੱਧ ਹੋਈ ਕੁਰਬਾਨੀ ਸੀ ਸ਼ਹੀਦਾਂ ਦੀ।
ਦੱਸਣਾ ਕੀ ਮਸਾਂ ਮਸਾਂ, ਰੁੱਤ ਫਿਰੀ ਪੱਤ ਉਗੇ,
ਫਲ ਲਗੇ ਟਹਿਣੀ, ਅੱਖ ਪੁਟ ਰਹੀ ਉਮੀਦਾਂ ਦੀ।
ਆਉਣ ਸੋ ਬਸੰਤੀ ਚੰਨ, ਧੰਨ ਭਾਗ ਹੋਣ ਸਾਡੇ,
ਠੰਢ ਖੁਸ਼ੀ ਮਨ ਨੂੰ ਹੋਇ ਕਈ ਚੈਨ ਈਦਾਂ ਦੀ।
ਕੱਕਰ ਕਈ ਪਾਲੇ ਜਿਨ੍ਹਾਂ ਆਸਰੇ ਜਫਰ ਜਾਲੇ,
ਆਉਣ ਫਲ ਲਾਉਣ ਅਰਜ ਵਹਿਮੀਆਂ ਮੁਰੀਦਾਂ ਦੀ।
ਤਿੰਨਾਂ ਤਰ੍ਹਾਂ ਤੈਂਡੀ ਇਕ ਵਾਰ ਜਿਸ ਦੀਦ ਕਰੀ,
ਰੱਖਦਾ ਉਹ ਝਾਕ ਨਹੀਂ ਨਾਪਾਕ ਹੋਰ ਦੀਦਾਂ ਦੀ।
ਈਸੇ ਦਾ ਮੁਰੀਦੇ ਦੇ ਸ਼ਹਾਦਤ ਏ ਬੇਮਿਸਾਲ,
ਹੋਈ ਜੋ ਸ਼ਹੀਦੀ ਤੇਰੇ ਲਾਲ ਬੇ ਖਰੀਦਾਂ ਦੀ।
ਧੁਰ ਦੀ ਰਸੀਦ ਗੁਰ ਜਿਨਾਂ ਤੁਧ ਦਿੱਤੀ ਆਪ,
ਜਾਪਦੀ ਨਹੀਂ ਲੋੜ ਉਨ੍ਹਾਂ ਹੋਰਨਾਂ ਰਸੀਦਾਂ ਦੀ।
ਆਓ ਭਾਗ ਲਾਓ ਜੀ, ਮਨਾਓ ਇਹ ਸ਼ਹੀਦੀ ਦਿਨ,
ਬਿਨ ਆਪ ਕਿਨ੍ਹੂ ਸਾਰ ਵਹਿਮੀਆਂ ਮੁਰੀਦਾਂ ਦੀ।

ਸਤਿਗੁਰੂ ਜੀ ਨੇ ਬਚਨ ਕੀਤਾ ਇਥੇ ਵਹਿਮੀਆਂ, ਸੁਦਾਈਆਂ, ਕਮਲਿਆਂ ਦਾ ਅਰਥ ਬੜਾ ਢੁਕਦਾ ਏ, ਜਿਵੇਂ ਗੁਰਵਾਕ ਏ, 'ਫਿਰਓ ਦੀਵਾਨੀ ਆਵਲ ਬਾਵਲ'।

## ਸਤਿਗੁਰੂ ਜੀ ਵੈਰਾਗੀ ਹੋਏ

ਸਤਿਗੁਰੂ ਜੀ ੭ ਮਾਘ ਜਗਮਲੇਰੇ ਸਿੱਖਾਂ ਦੇ ਕੁਝ ਝਗੜੇ ਆਪੋ ਵਿਚ ਦੇ ਨਬੇੜੇ ਤੇ ਕਥਾ

ਚੁਚਾਲ ਹੀ ਆ ਪਿਛਲੇ ਪਹਿਰ ਕੀਤੀ। ਨਿੱਕੇ ਨਿੱਕੇ ਸਿੱਖਾਂ ਦੇ ਬੱਚੇ ਇਸ਼ਨਾਨ ਕਰ ਆਏ। ਚੌਂਕੜਾ ਲਾ ਬੈਠੇ ਦੇਖ ਬਚਨ ਕੀਤਾ, ਹੁਣ ਹਮਾਤੜ ਮੇਲ ਤੇ ਬੁੜਾਂ ਲੋੜਾਂ ਝੇੜਿਆਂ ਜੋਗਾ ਹੀ ਹੋ ਗਿਆ ਜਾਪਦਾ ਹੈ। ਇਨ੍ਹਾਂ ਪਿਛੇ ਹੀ ਹੈ ਜੇ ਸਤਿਗੁਰੂ ਰਾਮ ਸਿੰਘ ਜੀ ਸਾਡੇ ਤੇ ਭੀ ਕਿਰਪਾ ਕਰਨ। ਸੰਤ ਪ੍ਰੇਮ ਸਿੰਘ ਜੀ ਸ਼ੇਖੂਪੁਰੀਏ ਜੋ ਪਿਛੋਂ ਸਖਾਣਿਆਂ ਦੇ ਬੁਧ ਸਿੰਘ ਦੇ ਪਿਤਾ ਸ਼ਾਹ ਹੁਕਮ ਸਿੰਘ ਜੀ ਦੇ ਸੰਗਤੀ ਸੀ, ਉਨ੍ਹਾਂ ਨੂੰ ਯਾਦ ਕੀਤੋ ਨੇ ਕਿ ਉਹ ਬੜੇ ਰਾਮ ਲਗਨ ਵਾਲੇ ਦ੍ਰਿੜ੍ਹ ਵਿਸ਼ਵਾਸੀ ਸੀ। ਪੁੱਤਰ ਪੋਤਿਆਂ ਨੂੰ ਛੱਡ ਅਗਦੋਂ ਹੀ ਏਧਰ ਨਿਕਲ ਆਏ ਸੀ। ਉਹ ਗੁਰੂ ਦੀ ਗੋਦ ਬਿਨਾਂ ਕਿਤੇ ਨਾ ਰਹਿਣ ਵਾਲੇ ਸੀ। ਜਦ ਉਹ ਬਚਨ ਸਤਿਗੁਰੂ ਰਾਮ ਸਿੰਘ ਜੀ ਦੇ ਕਰਦੇ, ਤਦੇ ਹੀ ਵੈਰਾਗੀ ਹੋ ਜਾਂਦੇ ਸੀ। ਕਹਿ ਫੇਰ ਉਨ੍ਹਾਂ ਬੱਚਿਆਂ ਵਲ ਹੱਥ ਕਰ ਭਰੇ ਗਲੇ ਨਾਲ ਕਿਹੋ ਨੇ ਇਨ੍ਹਾਂ ਪਿਛੇ ਹੀ ਹੈ ਜੇ ਸਾਨੂੰ ਭੀ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣ। ਇਹ ਕਈ ਜਨਮਾਂ ਦੇ ਉਡੀਕਵਾਨ ਤੇ ਭਜਨੀਕ ਹਨ। ਕਹਿੰਦਿਆਂ ਤ੍ਰਿਪ ਤ੍ਰਿਪ ਨੇਤਰ ਮੀਤ ਦੇ ਪਿਆਰ ਵਿਚ ਮੋਤੀਆਂ ਤਰ੍ਹਾਂ ਕਿਰਨ ਲਗ ਪਏ ਤੇ ਕਿਹੋ ਨੇ, ਹੁਕਮ ਤੇ ਉਸ ਢੋਲਣ ਦਾ ਹੈ, ਡੇਰੋਂ ਡੋਲਣਾ ਨਾ ਪਰ ਸਾਡੇ ਕੋਲ ਡੋਲਣ ਬਿਨਾ ਹੋਰ ਹੈ ਹੀ ਕੀ। ਕਹਿ ਵੈਰਾਗੀ ਹੋਇਆਂ ਹੀ 'ਹੇ ਅਚੁਤ' ਪੜ੍ਹ ਕਥਾ ਦਾ ਭੋਗ ਪਾਇਆ।

ਸਤਿਗੁਰੂ ਜੀ ੮ ਮਾਘ ਕਰੀਵਾਲੇ ਦੇ ਸਿੱਖਾਂ ਨੂੰ ਤੇ ਜਗਮਲੇਰੇ ਦੇ ਸਿੱਖਾਂ ਨੂੰ ਸੱਦ, ਸਹਿਜ ਪਿਆਰ ਨਾਲ ਸਮਝਾ ਕੇ ਜਿਨ੍ਹਾਂ ਕਰੀਵਾਲੇ ਲੋੜ੍ਹੀ ਮੰਗੀ ਤੇ ਜੋਰੀ ਲੋਕਾਂ ਨੂੰ ਦੁੱਖੀ ਕੀਤਾ ਸੀ, ਉਨ੍ਹਾਂ ਨੂੰ ਡੰਨ ਲਾਏ ਤੇ ਕਿਹਾ, ਕਬੁਧੇ ਵੇਲੇ ਦੀ ਵਾਦੀ ਪਈ ਹੋਈ ਏ ਤੇ ਬੜੀ ਘਾਟੇ ਵਾਲੀ ਏ। ਖੁਸ਼ੀ ਵਾਲੇ ਘਰ ਜਾ ਦੁੱਖੀ ਕਰਨਾ। ਬਿਜੈ ਮੁਕਤ ਵਿਚ ਲਿਖਿਆ ਹੈ ਧੀਆਂ ਮੰਗਣ ਟੋਰਨ ਜਿਹੜੇ ਪੋਹ ਦੀ ਮਹੀਨੇ, ਜੇਹੇ ਜੱਟ ਉਹ ਤੇਹੇ ਕਮੀਨੇ।

## ਪੁਲਸ ਅਫਸਰ ਚਰਨੀਂ ਲਗੇ

ਸਤਿਗੁਰੂ ਜੀ ਦੇ ਹਜ਼ੂਰ ੯ ਮਾਘ ਸੰਤ ਪ੍ਰਕਾਸ਼ ਸਿੰਘ ਸਮੇਤ ਸੁੱਪਤਨੀ ਪੁਲਸ ਦਾ ਸਭ ਤੋਂ ਵੱਡਾ ਤੇ ਨੌਰੰਗ ਸਿੰਘ ਡਿਪਟੀ ਹਿਸਾਰ ਤੋਂ ਆਇ ਚਰਨੀਂ ਲਗੇ ਤੇ ਨਾਲ ਹੋਰ ਅਫਸਰ ਭੀ ਆਏ। ਸਭ ਨੇ ਭੇਟਾ ਧਰ ਸੀਸ ਨਿਵਾਏ। ਸਤਿਗੁਰੂ ਜੀ ਜਲ ਪ੍ਰਸ਼ਾਦਿ ਪੁਛ ਨਾਲ ਹੋ ਗਊਆਂ ਮੱਝਾਂ ਘੋੜੇ ਬੈਲ, ਬਾਗ ਲੰਗਰ ਵਰਨੀ ਆਦਿ ਦਿਖਾਏ। ਪ੍ਰਸ਼ਾਦਿ ਛਕਾਇਆ ਤੇ ਵਿਦਾ ਕੀਤਾ ਤੇ ਮੈਨੂੰ ਦਸਿਆ, ਇਸ ਵੱਡੇ ਸਰਦਾਰ ਦੀ ਸੁੱਪਤਨੀ ਆਪ ਲਿਖ ਕੇ ਸੌ ਸਾਖੀ ਪਾਸ ਰਖੀ ਹੋਈ ਹੈ। ਬੜੀ ਸਤਿਸੰਗਣ ਤੇ ਨਾਮ ਰੰਗਣ ਵਾਲੀ ਏ।

੧੩ ਮਾਘ ਡਿਪਟੀ ਨਵਾਬ ਸਿੰਘ, ਸਮੇਤ ਸੁੱਪਤਨੀ ਆਇ ਚਰਨੀਂ ਲਗਾ ਤੇ ਸਭ ਗਊਆਂ ਘੋੜੇ ਮੱਝਾਂ ਬੈਲ ਬਛੇਰੇ, ਬਾਗ ਦੇਖ ਲੰਗਰ ਦਾ ਪ੍ਰਸ਼ਾਦਾ ਛਕ ਚਲੇ ਗਏ।

੧੪ ਮਾਘ ਦਮਦਮੇ ਮਾਈਆਂ ਤੇ ਅਖੰਡ ਪਾਠ ਤੇ ਨਿੱਤਨੇਮ ਰਖੇ ਦੇ ਮੇਲੇ ਦੇ ਭੋਗ ਤੇ

ਦਰਸ਼ਨ ਦਿੱਤੇ। ਸਤਿਗੁਰੂ ਜੀ ਬਚਨ ਕੀਤਾ, ਧੰਨ ਸਤਿਗੁਰੂ ਰਾਮ ਸਿੰਘ ਜੀ ਹਨ, ਜਿਨ੍ਹਾਂ ਮਾਈਆਂ ਨੂੰ ਸਿੱਖਾਂ ਸਮਾਨ ਸਾਵੀਂ ਬੰਦਗੀ ਤੇ ਗੁਰਬਾਣੀ ਦੇ ਨੇਮ ਪਾਠ ਦੀ ਬਖਸ਼ਸ਼ ਕੀਤੀ ਹੈ ਨਹੀਂ ਤੇ ਇਸਤਰੀ ਜਾਤੀ ਸੰਤ ਸੇਵਾ ਤੇ ਖੁਲ੍ਹੇ ਸਤਿਸੰਗ ਤੋਂ ਵਾਂਝੀ ਹੀ ਹੋਈ ਸੀ।

ਸਤਿਗੁਰੂ ਜੀ ਪਾਸ ਕਈ ਹਾਕਮ ਕਈ ਕਾਂਗਰਸੀ ਆਉਂਦੇ, ਭੇਟਾ ਧਰਦੇ ਤੇ ਵਿਚਾਰ ਵਟਾਂਦਰੇ ਕਰਦੇ। ਕਿਉਂਕਿ ਇਨ੍ਹੀਂ ਦਿਨੀਂ ਕਸ਼ਮੀਰ ਵਲੋਂ ਕੁਝ ਪਾਕਿਸਤਾਨੀਆਂ ਦੀ ਘਹਿ ਘਟੀ ਸੀ ਤੇ ਪਟਿਆਲੇ ਦੇ ਰਾਜ ਮਹਿਲ ਤੇ ਕਚਹਿਰੀ ਤੋਂ ਰਾਜਕੀ ਝੰਡਾ ਲਾਹ ਕੇ ਕਾਂਗਰਸੀ ਲਾਇਆ ਗਿਆ ਸੀ। ਇਨ੍ਹੀਂ ਦਿਨੀਂ ਚੀਨ ਤੇ ਕਮਿਊਨਿਸਟਾਂ ਦੀ ਜਿੱਤ ਹੋਈ ਤੇ ਪਾਕਿਸਤਾਨ ਤੇ ਹਿੰਦੁਸਤਾਨ ਦਾ ਆਪੋ ਵਿਚ ਵਪਾਰ ਆਉਣ ਜਾਣ ਪਰਮਟ ਬਣਵਾ ਖੁਲ੍ਹਾ ਸੀ। ਤੇ ਜ਼ਮੀਨ ਦੇ ਕਾਗਜ਼ ਪੱਕੇ ਤੌਰ ਪਤੇ ਲਾਣ ਲਗਣ ਲਈ ਦਿੱਲੀਓਂ ਸਭ ਜ਼ਿਲੀਂ ਮਾਲਕਾਂ ਨੂੰ ਭੁਗਤ ਆਪਣੀ ਮਾਲਕੀ ਪਿੰਡ ਅੰਸ ਦੇ ਵਡਾਰੂ ਤੇ ਕੱਚੀ ਅਲਾਟ ਜਿਥੇ ਹੈ, ਤੇ ਅਗੋਂ ਜਿੱਥੇ ਕੋਈ ਪੁਆਣੀ ਚਾਹੁੰਦਾ ਤੇ ਜਿਥੇ ਟਿਕਿਆ ਹੈ, ਪਤਾ ਦੇਣ ਦੇ ਟਿਕਾਣੇ ਮਿਥੇ ਗਏ ਸੀ ਤੇ ਲੋਕ ਭੁਗਤ ਸਭ ਦੱਸਦੇ ਸੀ। ਇਸ ਵਜ੍ਹਾ ਆਪੋ ਵਿਚ ਜਿਨ੍ਹਾਂ ਦਾ ਅਜੇ ਠੀਕ ਕੋਈ ਪਤਾ ਨਾ ਸੀ, ਬਰਾਦਰੀ ਸਾਕਾਂ ਸਨੇਹੀਆਂ ਦਾ ਸੋ ਭੀ ਮਿਲੇ ਸੀ। ਮੇਰੀ ਹਿੰਦੂ ਚੱਕ ਜ਼ਿਲੇ ਗੁਜਰਾਂਵਾਲੇ ਦੀ ਭੁਗਤਾ ਥਨੇਸਰ ਹੋਈ ਤੇ ਬਰਾਦਰੀ ਭੀ ਮਿਲੀ। ਤੇ ਕੁਲ ਬਾਜਵੇ ਜ਼ਿਲੇ ਸਿਆਲਕੋਟ ਸਹੁਰਿਆਂਵਾਲੀ ਖਰੀਦੀ ਮਾਲਕੀ ਜੋ ਕਾਕਿਆਂ ਦੇ ਨਾਮ ਸੀ, ਉਸ ਬਾਬਤ ਮੈਂ ਬਟਾਲੇ ਜਾ ਬਿਆਨ ਦਿੱਤੇ ਸੀ ਕਿ ਮੈਂ ਹਿਸਾਰ ਦੇ ਜ਼ਿਲੇ ਵਿਚ ਹੀ ਟਿਕਿਆਂ ਤੇ ਜਗਮਲੇਰੇ ਜ਼ਮੀਨ ਪੁਆਉਣੀ ਹੈ ਸਤਿਗੁਰੂ ਜੀ ਦੇ ਮਾਤਹਿਤ।

## ਅਸਰ ਬਹੁਤ ਪਿਆ

ਮੈਂ ਵੇਖਿਆ ਹੈ ਕਈ ਤੇ ਸੁਖੀ ਸੀ, ਕਈ ਅਜੇ ਲੋਕ ਰੁਲੇ ਰੁਲੇ ਹੀ ਸੀ। ਸਤਿਗੁਰੂ ਜੀ ਦਾ ਜੱਸ ਤੇਜ ਪ੍ਰਤਾਪ ਤੇ ਭੇਖ ਦੇਸ਼ ਵਿਚ ਲੰਗਰ ਆ ਚਲਾਣ ਉਤੇ ਏਤਨੇ ਉਜੜਿਆਂ ਸਿੱਖਾਂ ਆਇਆਂ ਨੂੰ ਆਸਰਾ ਦੇਣ ਤੇ ਕਾਂਗਰਸੀ ਸਰਕਾਰੀ ਕਰਮਚਾਰੀਆਂ ਤੇ ਹੋਰ ਸਰੇਸ਼ਟ ਪੁਰਸ਼ਾਂ ਤੇ ਬਹੁਤ ਅਸਰ ਪਿਆ ਸੀ। ਤੇ ਖਾਸ ਕਰਕੇ ਹਿਸਾਰ ਰੋਹਤਕ ਤੇ ਬੀਕਾਨੇਰ ਵਲ ਬਹੁਤ ਹੀ ਚਰਚਾ ਸੀ। ਜਿਵੇਂ ਆਖਦੇ ਹਨ, ਜਿਥੇ ਤੋਪ ਦੀ ਆਵਾਜ਼ ਨਹੀਂ ਜਾਂਦੀ ਓਥੇ ਤਵੇ ਦੀ ਪਰੇ ਪਹੁੰਚ ਜਾਂਦੀ ਏ। ਤੇ ਜਿਥੇ ਸਰਕਾਰ ਨੂੰ ਕੋਈ ਜਾਣਦਾ ਨਹੀਂ, ਓਥੇ ਉਦਾਰ ਨੂੰ ਲੋਕ ਮੰਨਦੇ ਹਨ। ਇਕ ਹੋਰ ਗੱਲ ਵਖਰੀ ਕਿ ਸਿੱਖ ਹੋ ਕੇ ਖੋਹਾ ਮੋਹੀ ਉਕਾ ਨਹੀਂ ਨੇ ਕੀਤੀ ਤੇ ਨਾ ਧੱਕਾ, ਕਤਲ ਕੀਤਾ ਨੇ ਤੇ ਨਾ ਮਾਸ ਸ਼ਰਾਬ ਵਰਤਦੇ ਹਨ।

## ਗੌਡ ਬ੍ਰਾਹਮਣ ਆਏ

ਪਿੰਡ ਨਾਰਨੌਂਦ ਜ਼ਿਲਾ ਹਿਸਾਰ ਤਸੀਲ ਹਾਂਸੀ ਤੋਂ ਦੋ ਵੱਡੇ ਪੁਰਸ਼ ਪੰਡਿਤ ਬਨਵਾਰੀ ਲਾਲ ਵੈਦ ਤੇ ਰਾਮ ਪ੍ਰਸ਼ਾਦਿ ਗੌਤਮ ਰਿਖੀ ਗੌਤਮ ਦੀ ਅੰਸ ਵਿਚੋਂ ਤੇ ਹੋਰ ਕੁਝ ਸਰੀਰ ਸਾਥ ਚੂਚਾਲ ਆਏ ਤੇ ਸਤਿਗੁਰੂ ਜੀ ਦਾ ਦਰਸ਼ਨ ਕਰ ਸੀਸ ਨਿਵਾਏ। ਸਤਿਗੁਰੂ ਜੀ ਸਭ ਨੂੰ ਆਦਰ ਦੇ ਬਠਾਇਆ ਤੇ ਜਲ ਪ੍ਰਸ਼ਾਦਿ ਪੁਛਿਆ। ਬਚਨ ਬਲਾਸ ਪਹਿਲੋਂ ਓਪਰੇ ਜੇਹੇ ਸਮੇਂ ਬਾਬਤ ਹੋਏ ਤੇ ਜਦ ਉਨ੍ਹਾਂ ਜਾਣਿਆਂ ਕਿ ਸਤਿਗੁਰੂ ਜੀ ਮਾਲਾ ਹੱਥ ਵਿਚ ਰਖਦੇ ਹਨ ਤੇ ਰਸਨਾ ਭੀ ਹਲਦੀ ਹੈ, ਤਾਂ ਪੰਡਿਤ ਬਨਵਾਰੀ ਲਾਲ ਵੈਦ ਜੀ ਅਰਜ਼ ਕੀਤੀ, ਆਪ ਕਿੰਨੇ ਕੁ ਅਕਾਲੀਆਂ ਤੋਂ ਦੁਰਾਡੇ ਜਾਂ ਨੇੜੇ ਹੋ, ਤੇ ਖਾਸ ਆਪ ਦਾ ਤੇ ਉਨ੍ਹਾਂ ਦਾ ਫਰਕ ਕੀ ਏ ? ਸਤਿਗੁਰੂ ਜੀ ਉੱਤਰ ਦਿੱਤਾ ਅਸੀਂ ਸਦ ਪੀੜ੍ਹੀ ਗੁਰੂ ਚਲਦੀ ਦੇ ਮੰਨਣ ਵਾਲੇ ਹਾਂ। ਤੇ ਉਹ ਦਸਮ ਜੀ ਤਕ ਹੀ ਮੰਨਦੇ ਹਨ ਤੇ ਦੂਜਾ ਫਰਕ ਇਹ ਹੈ ਕਿ ਸਾਡਾ ਪੰਥ ਸਨਾਤਨ ਧਰਮ ਹਿੰਦੂ ਤੇ ਸਿੱਖ ਧਰਮ ਗੁਰੂ ਨਾਨਕ ਜੀ ਦੇ ਸਾਰ ਦਾ ਪੂਰਨ ਪੈਰੋਕਾਰ ਏ। ਤਾਂ ਗੌਤਮ ਜੀ ਕੋਲੋਂ ਕਿਹਾ, ਮੇਰੀ ਜਾਚੇ ਤੁਹਾਡਾ ਤੇ ਸਾਡਾ ਤਾਂ ਫੇਰ ਕੇਸ ਰਖਣ ਦਾ ਹੀ ਫਰਕ ਤੇ ਧਰਮ ਧਾਰਨ ਦਾ ਜਰਾ ਭੇਦ ਹੈ। ਤਾਂ ਸਤਿਗੁਰੂ ਜੀ ਕਿਹਾ, ਤੁਸੀਂ ਹੋਰ ਹਿੰਦੂਆਂ ਬ੍ਰਹਿਮਣਾ ਤੋਂ ਨਿਆਰੇ ਹੋ। ਉਹ ਤਾਂ ਸਭ ਸਿਗਰਟ ਤੰਬਾਕੂ, ਮਾਸ ਸ਼ਰਾਬ ਦੇ ਆਦਿ ਹੋ ਗਏ ਹਨ । ਤਾਂ ਵੈਦ ਜੀ ਤੇ ਗੌਤਮ ਜੀ ਦੱਸਿਆ, ਸਾਡਾ ਗੌਡ ਬ੍ਰਾਹਮਣਾ ਦਾ ੨੦੦ ਘਰ ਹੈ। ਜੋ ਮ੍ਰਿਤਕ ਦਾ ਦਾਨ ਨਹੀਂ ਲੈਂਦੇ। ਅਸੀਂ ਸਭ ਬੀੜੀ, ਸਿਗਰਟ, ਚਾਹ ਨਹੀਂ ਪੀਂਦੇ। ਮਾਸ ਸ਼ਰਾਬ ਨਹੀਂ ਵਰਤਦੇ। ਸਿਨੇਮਾ ਨਹੀਂ ਵੇਂਹਦੇ ਤੇ ਸਾਕ ਭੀ ਐਸੇ ਨਾਲ ਹੀ ਕਰਦੇ ਹਾਂ ਜਾਂ ਅਗੋਂ ਤੋਂ ਨੇਮ ਕਰਾ ਲੈਂਦੇ ਹਾਂ ਜਾਂ ਗਰੀਬ ਨੂੰ ਧੀ ਦੇ ਧਰਮ ਵਲ ਲਾਂਦੇ ਹਾਂ। ਤੇ ਤੀਵੀਆਂ ਨੂੰ ਅੰਗਰੇਜ਼ੀ ਲਿਬਾਸ ਨਹੀਂ ਪਾਉਣ ਦੇਂਦੇ। ਪਰ ਹੁਣ ਅਫਸੋਸ ਨਾਲ ਕਹਿਣਾ ਪੈਂਦਾ ਹੈ ਸਾਡੇ ਬੱਚੇ ਸ਼ਹਿਰੀਂ ਪੜ੍ਹਦੇ ਚੋਰੀ ਸਿਨੇਮਾ ਵੇਖਣ ਲਗ ਪਏ ਹਨ। ਤੇ ਤੀਵੀਆਂ ਬਹੂਆਂ ਨੂੰ ਚੀਰ ਡਿੰਗੇ ਤੇ ਛੋਟੀਆਂ ਬਾਂਹਾਂ ਵਾਲੇ ਅਧ ਗਲੇ ਵਾਲੇ ਕੁੜਤੇ ਪਵਾਉਣ ਲਗ ਪਏ ਹਨ। ਜਿਨ੍ਹਾਂ ਘਰਾਂ ਵਿਚ ਵਡੇਰੇ ਧਰਮੀਆਂ ਦਾ ਪ੍ਰਭਾਵ ਏ, ਉਹ ਉਂਜ ਬਚੇ ਹੋਏ ਹਨ। ਸਤਿਗੁਰੂ ਜੀ ਕਿਹਾ, ਤੁਹਾਡਾ ਧਨ ਜਨਮ ਹੈ। ਏਕ ਤਰੁਣ ਦੂਜੇ ਮਦੀ, ਤੀਜੇ ਧਨ ਅਰ ਧਾਮ ਪਾਪ ਕਰਨ ਤੇ ਜਿਉਂ ਬਚੇ ਬਚੇ ਬਚਾਵੇ ਰਾਮ। ਆਪ ਤੇ ਰਾਮ ਦੀ ਬੜੀ ਕਿਰਪਾ ਹੈ।

## ਚੋਰੀ ਕਰਨਾ ਜ਼ੁਲਮ ਏ

ਉਹ ਨਮਸਕਾਰ ਕਰ ਚਲੇ ਗਏ ਤੇ ਮੈਂ ਸਤਿਗੁਰੂ ਜੀ ਅਗੇ ਅਰਜ਼ ਕੀਤੀ ਜਿਵੇਂ ਇਹ ਹਿੰਦੂ ਤੇ ਬ੍ਰਾਹਮਣਾਂ ਵਿਚੋਂ ਹਰ ਮੁਸ਼ਕ ਕੁਰਹਿਤ ਫਜ਼ੂਲ ਖਰਚੀ ਤੋਂ ਬਚੇ ਹੋਏ ਹਿੰਦੂ ਮਿਲੇ

ਹਨ, ਏਸੇ ਤਰ੍ਹਾਂ ਮੈਨੂੰ ਇਕ ਮੁਸਲਮਾਨ ਮਿਲਿਆ ਸੀ ਉਸ ਭੀ ਦਸਿਆ ਸੀ ਕਿ ਅਸੀਂ ਅਬਦੁਲ ਰਹਿਮਾਨ ਖੁਲਦੀ ਦੇ ਪੈਰੋਕਾਰ ਹਾਂ। ਉਹ ਵਡਾਲੇ ਸੰਧੂਆਂ ਦੇ ਗੁਜਰਾਂਵਾਲੇ ਵਲੋਂ ਜੋ ਸਿਰਾਂ ਵਾਲੀ ਨੂੰ ਸੜਕ ਸੀ, ਉਸ ਤੇ ਕਸਬਾ ਸੀ। ਹੁੱਕਾ ਨਹੀਂ ਪੀਂਦੇ, ਮਾਸ ਨਹੀਂ ਖਾਂਦੇ, ਜੋ ਧੀ ਭੈਣ ਦਾ ਪੈਸਾ ਲਵੇ, ਵਟਾ ਕਰੇ, ਚੋਰੀ ਕਰੇ, ਉਸ ਦੇ ਘਰ ਦਾ ਨਹੀਂ ਖਾਂਦੇ। ਮੈਂ ਉਸ ਨੂੰ ਪੁਛਿਆ, ਤੁਹਾਡੇ ਪੀਰ ਇਹ ਗੁਣ ਕਿਥੋਂ ਲਿਆ ? ਤਾਂ ਉਸ ਦੱਸਿਆ, 'ਹਦੀਸ' ਬੁਖਾਰੀ ਵਿਚ ਲਿਖਿਆ ਹੈ ਜੋ ਫਲਦਾਰ ਰੁੱਖ ਕੱਟਦਾ ਏ, ਪਸੂਆਂ ਮਾਰਨ ਵਾਲੇ ਲੋਕਾਂ ਨਾਲ ਬਪਾਰ ਕਰਦਾ ਹੈ, ਸੂਦ ਲੈਂਦਾ ਏ, ਤੀਵੀਂ ਵੇਚਦਾ ਏ, ਉਹ ਹਰਾਮ ਖਾਂਦਾ ਏ ਤੇ ਉਸ ਨਾਲ ਵਰਤਦਾ ਗੁਨਾਹ ਹੈ। ਸ਼ੇਖ ਸਾਹਦੀ ਲਿਖਿਆ ਹੈ, ਲਾਹਮਿ ਸਜੀਦ, ਗੁਫਤ ਸਲਾਰੇ ਜਹਾਂ ਲਾਹਮਿ ਖੁਦ ਗੁਫਤਾਂ, ਨਾ ਲਾਹਮਿ ਦੀਗਰਾਂ। ਅਰਥਾਤ ਜਹਾਨ ਦੇ ਸਰਦਾਰ ਮੁਹੰਮਦ ਸਾਹਿਬ ਨੇ ਖਾਣਿਆਂ ਦਾ ਸਰਦਾਰ ਗੋਸ਼ਤ ਨੂੰ ਹੀ ਕਿਹਾ ਹੈ, ਪਰ ਗੋਸ਼ਤ ਆਪਣੇ ਨੂੰ। ਦੂਸਰਿਆਂ ਦੇ ਨੂੰ ਨਾਂ। ਮੈਂ ਉਸ ਨੂੰ ਕਿਹਾ, ਤੁਸੀਂ ਈਦ ਨੂੰ ਕੁਰਬਾਨੀ ਨਹੀਂ ਕਰਦੇ ਕੋਈ ਜਾਨਵਰ ? ਤਾਂ ਓਸ ਦੱਸਿਆ ਜਦ ਕੁਰਾਨ ਸ਼ਰੀਫ ਵਿਚ ਸੁਖਨ ਏ, ਲਾਏਕ ਰਾਹ ਫਿਦੀਨ ਅਰਥਾਤ ਇਸਲਾਮ ਵਿਚ ਜ਼ੁਲਮ ਜਾਇਜ਼ ਨਹੀਂ ਹੈ ਤਾਂ ਜੋ ਜਾਨਵਰ ਮਾਰੀਦੇ ਹਨ, ਉਹ ਖੁਸ਼ ਹੋ ਤੇ ਲੇਟ ਨਹੀਂ ਜਿਬਾਹ ਹੁੰਦੇ। ਇਸ ਵਾਸਤੇ ਸਾਡੇ ਪੀਰ ਸਾਨੂੰ ਕਿਹਾ ਹੈ, ਜੋਰੀਂ ਕਰਨਾ ਜ਼ੁਲਮ ਏ। ਤਾਂ ਮੈਂ ਉਸ ਨੂੰ ਕਿਹਾ ਤੂੰ ਖੁਲਦੀ ਜੀ ਦੀ ਕੋਈ ਕਲਾਮ ਤੇ ਸੁਣਾ ਤਾਂ ਉਸ ਨੇ ਸੁਣਾਇਆ।

ਬੰਦੇ ਨਾਲੋਂ ਰੁੱਖ ਚੰਗੇਰਾ, ਲਗ ਪਿਆ ਬਿਨ ਲਾਇਓਂ ਇਟਾਂ ਖਾਵੇ ਫਲ ਖਵਾਵੇ, ਫਰਕ ਨਹੀਂ ਰਖਦਾ ਸਾਇਓਂ। ਲਕੜੀ ਉਸ ਦੀ ਸੌ ਕੰਮ ਆਵੇ, ਫਰਕ ਨਹੀਂ ਸਿਰ ਪਾਇਓਂ। ਮੋਇਆਂ ਜਿਉਂਦਿਆਂ ਮੀਆਂ ਖੁਲਦੀ, ਤੂੰ ਕੇਹੜੇ ਕੰਮ ਆਇਓਂ। ਉਤੋਂ ਪੜ੍ਹੇ ਨਿਮਾਜ਼ਾਂ ਤੇ ਰਖੇਂ ਰੋਜ਼ੇ, ਵਿਚੋਂ ਕਲਮਿਓਂ ਵੀ ਅਵਾਜਾਰ ਹੈ ਤੂੰ ਖੁਲਦੀ ਪਾਕ ਪਲੀਤੀਆਂ ਪੁਛਨਾ ਏਂ, ਸਿਰ ਪੈਰ ਤੋੜੀ ਮੁਰਦਾਰ ਹੈਂ ਤੂੰ।

## ਹਰਨੀ ਤੇ ਮੁਹੰਮਦ ਸਾਹਿਬ

ਮਾਸ ਅਹਾਰ ਪਾਪ।

ਇਹ ਮੈਥੋਂ ਮੁਸਲਮਾਨ ਦਾ ਦੱਸਿਆ ਸੁਣ ਸਤਿਗੁਰੂ ਜੀ ਕਿਹਾ, ਜਿਵੇਂ ਸਾਡੇ ਭਾਈਚਾਰੇ ਦਸਮ ਗਰੰਥ ਵਿਚ ਮੁਹੰਮਦ ਸਾਹਿਬ ਦਾ ਮਹਾਂਮੰਦ ਨਾਮ ਟਿੱਪੀ ਲਾਹ ਕੰਨਾ ਬਿੰਦੀ ਲਾ ਬਣਾ ਦਿੱਤਾ ਏ, ਤਿਵੇਂ ਮੁਹੰਮਦ ਸਾਹਿਬ ਜੀ ਦੇ ਕੁਝ ਪੁਸ਼ਤਾਂ ਬਾਅਦ ਜਾਪਦਾ ਏ ਮਾਸ ਖਾਣਾ ਰਾਜ ਮਦ ਵਿਚ ਪੈ ਖਲੀਫਿਆਂ ਲਿਖ ਦਿੱਤਾ ਏ। ਗੁਰੂ ਸਾਹਿਬ ਤਾਂ ਗਰੰਥ ਸਾਹਿਬ ਵਿਚ ਮੁਹੰਮਦ ਜੀ ਨੂੰ ਤਰਸਵੰਦ ਹੀ ਲਿਖਦੇ ਹਨ। 'ਅਵਲ ਅਉਲਦੀਨ ਕੋ ਸਾਹਿਬ, ਜੋਰ ਨਹੀਂ ਫੁਰਮਾਵੇ।' ਤੇ ਜਨਮਸਾਖੀ ਗੁਰੂ ਨਾਨਕ ਦੀ ਵਿਚ ਲਿਖਿਆ ਹੈ, 'ਸਾਰੀ ਉਮਰ ਮੁਹੰਮਦ ਸਾਹਿਬ ਸੇਰ ਜਵਾਂ ਦਾ ਖਾਇਆ। ਡਰਦੇ ਰਹੇ ਖੁਦਾ ਤੋਂ ਨਹੀਂ ਗਲਾ ਕਟਾਇਆ।'

ਮਾਸ ਸ਼ਿਕਾਰ ਕੁਠਨ ਪਾਪ

ਸਤਿਗੁਰੂ ਜੀ ਕਿਹਾ, ਤਰਨ ਸਿੰਘਾ, ਤੂੰ ਪੜ੍ਹਿਆ ਹੋਵੇਗਾ ਆਲਮ ਜੀ ਮਾਸ ਖੰਡਨ ਪ੍ਰਬੋਧ ਵਿਚ ਇਬਰਾਹੀਮ ਸਾਹਿਬ ਦੇ ਮੋਹਜਜ਼ਿਆਂ ਵਿਚ ਇਕ ਕਹਾਣੀ ਸੱਚੀ ਵਾਰਤਾ ਲਿਖੀ ਹੈ। ਕਿ ਜੰਗਲ ਵਿਚ ਸ਼ਿਕਾਰੀ ਨੇ ਹਰਨੀ ਬੱਚਿਆਂ ਵਾਲੀ ਫਸਾਈ ਤੇ ਹਰਨੀ ਖ਼ੁਦਾ ਅਗੇ ਪੁਕਾਰ ਕੀਤੀ, ਮੇਰੀ ਸਹਾਇਤਾ ਹੋਵੇ। ਮੇਰੇ ਦੋ ਬੱਚੇ ਸਜਾਏ ਹਨ, ਉਹ ਮਰ ਜਾਣਗੇ। ਤਾਂ ਹਜ਼ਰਤ ਮੁਹੰਮਦ ਨੂੰ ਖ਼ੁਦਾ ਵਲੋਂ ਆਵਾਜ਼ਾ ਹੋਇਆ, ਤੂੰ ਵੇਲੇ ਦਾ ਹਾਦੀ ਹੈਂ, ਜੰਗਲ ਵਿਚ ਜਾਹ ਹਰਨੀ ਨੂੰ ਬਚਾ। ਤਾਂ ਮੁਹੰਮਦ ਜੀ ਆਪਣੀ ਲੱਤ ਫਾਹੀ ਵਿਚ ਫਸਾ ਹਰਨੀ ਨੂੰ ਭੁਜਾ ਦਿੱਤਾ। ਹਰਨੀ ਬੱਚਿਆਂ ਨੂੰ ਜਾ ਕੇ ਦੱਸਿਆ ਮੁਹੰਮਦ ਜੀ ਨੇ ਆਪਣੀ ਲੱਤ ਫਸਾ, ਮੈਨੂੰ ਤੁਹਾਡੇ ਲਈ ਛੁਡਾਇਆ ਹੈ। ਤਾਂ ਬੱਚਿਆਂ ਕਿਹਾ ਅਸੀਂ ਉਸ ਦੇ ਨਾਲ ਹੀ ਮਰਾਂਗੇ ਜਿਸ ਸਾਡੇ ਲਈ ਆਪਣੀ ਜਾਨ ਜੋਖੋਂ ਵਿਚ ਪਾਈ ਹੈ। ਹਰਨੀ ਦੇ ਬੱਚੇ ਮੁਹੰਮਦ ਜੀ ਕੋਲ ਆਏ ਤਾਂ ਏਤਨੇ ਨੂੰ ਸ਼ਿਕਾਰੀ ਭੀ ਆਇਆ। ਉਸ ਸਾਰਾ ਮਾਜਰਾ ਸੁਣਿਆ ਤੇ ਮੁਹੰਮਦ ਜੀ ਦਾ ਮੁਰੀਦ ਹੋ ਗਿਆ। ਤੇ ਅਗੋਂ ਲਈ ਸ਼ਿਕਾਰ ਦਾ ਵਿਹਾਰ ਛੱਡ ਦਿੱਤਾ।

## ਈਮਾਨ ਆਪ ਦਈਦਾ ਹੈ

ਮੈਂ ਅਰਜ਼ ਕੀਤੀ ਸੱਚੇ ਪਾਤਿਸ਼ਾਹੋ ਮੈਂ ਇਕ ਕਿਤਾਬ ਉਰਦੂ ਵਿਚ 'ਜਗਦਾ ਚਾਨਣ' ਪਸਰੂਰ ਦੇ ਅਹਿਮਦੀ ਲੋਕਾਂ ਤੋਂ ਲੈ ਪੜ੍ਹੀ ਸੀ। ਉਸ ਵਿਚ ਲਿਖਿਆ ਸੀ, ਮੁਹੰਮਦ ਜੀ ਜਿਸ ਗੋਲੀ ਦੇ ਥਣ ਤੇ ਪਲੇ ਸੀ, ਇਕ ਪੀਂਦੇ ਸੀ ਦੂਜਾ ਉਸੇ ਦੇ ਬਾਲਕ ਲਈ ਛੱਡ ਦਿੰਦੇ ਸੀ। ਤੇ ਇਕ ਜੰਗ ਵਿਚ ਘੇਰੇ ਸਮੇਂ ਉਨ੍ਹਾਂ ਆਪਣੇ ਜਵਾਈ ਹਜ਼ਰਤ ਅਲੀ ਜੋ ਚੌਥੇ ਯਾਰ ਭੀ ਸੀ, ਅਬੂ ਬਕਰ ਉਮਰ ਤ੍ਰੇ. ਅਸਮਾਨ ਗਨੀ ਆਦਿ ਵਿਚੋਂ ਉਨ੍ਹਾਂ ਨੂੰ ਪੱਕੀ ਕੀਤੀ ਸੀ ਜੇ ਮੈਂ ਸ਼ਹੀਦ ਹੋ ਜਾਵਾਂ ਤਾਂ ਆਹ ਆਹ ਅਮਾਨਤ ਉਨ੍ਹਾਂ ਲੋਕਾਂ ਨੂੰ ਜ਼ਰੂਰ ਦੇਣੀ ਜਿਨ੍ਹਾਂ ਦੀ ਮੈਂ ਰਖੀ ਹੈ। ਭਾਵੇਂ ਉਹ ਮੇਰੇ ਮਾਰਨ ਨੂੰ ਚੜ੍ਹ ਆਏ ਹਨ। ਤਾਂ ਅਲੀ ਜੀ ਕਿਹਾ, ਉਹ ਤੇ ਆਪਦੀ ਜਾਨ ਦੇ ਵੈਰੀ ਹੋ ਆਏ ਹਨ, ਤੇ ਆਪ ਅਮਾਨਤਾਂ ਉਨ੍ਹਾਂ ਨੂੰ ਦੇਣੀਆਂ ਮਾਨੂੰ ਪੱਕੀ ਕਰਦੇ ਹੋ। ਤਾਂ ਮੁਹੰਮਦ ਸਾਹਿਬ ਕਿਹਾ ਸੀ, ਜਾਨ ਵੈਰੀ ਜੋਰੀ ਤੇ ਧੋਖਾ ਕਰਕੇ ਲੈ ਸਕਦੇ ਹਨ, ਪਰ ਈਮਾਨ ਆਪਣਾ ਆਪ ਦਈਦਾ ਏ। ਕੋਈ ਨਹੀਂ ਲੈ ਸਕਦਾ। ਇਸ ਲਈ ਤੁਸਾਂ ਅਮਾਨਤਾਂ ਜ਼ਰੂਰ ਦੇਣੀਆਂ ਕਿਉਂਕਿ ਹੱਕ ਵਿਰੋਧੀ ਨੂੰ ਭੀ ਦੇਣ ਦਾ ਖ਼ੁਦਾ ਵਲੋਂ ਹੁਕਮ ਹੈ। ਇਹ ਸੁਣ ਸਤਿਗੁਰੂ ਜੀ ਵਿਸਮਾਦ ਦੇ ਰੂਪ ਵਿਚ ਹੋ ਬਚਨ ਕੀਤਾ ਤਰਨ ਸਿੰਘਾ, ਜੇ ਹੋ ਸਕੀ ਤਾਂ ਇਹੋ ਜਿਹੀ ਚਰਚਾ ਹੋਈ ਲਿਖ ਦੇਈਂ। ਕਿਤੇ ਕਦੀ ਕਿਸੇ ਮਨ ਦੇ ਪਰਚੇ ਤੇ ਹੱਕੀ ਪਾਰਖੂ ਦੇ ਕੰਮ ਆਵੇਗੀ। ਮੈਂ ਸੋ ਬਚਨ ਮੰਨਿਆ ਹੈ।

## ਮਾਲਕੀ ਲਈ ਗਰੁਪ ਬਧੇ

ਸਤਿਗੁਰੂ ਜੀ ੧੫ ਮਾਘ ਜਗਮਲੇਰੇ ਦੇ ਬੰਗਲੇ ਸਭ ਖਰੀਦੇ ਪਿੰਡਾਂ ਦੇ ਸਿੱਖ ਸਦੇ। ਤੇ ਕਿਹਾ ਕਿ ਸਭ ਆਪੋ ਆਪਣੇ ਗਰੁਪ ਬਣਾਓ। ਜਿਥੇ ਸਮੇਤ ਪਿਛਲੀ ਮਾਲਕੀ ਲੈਣੀ ਹੈ। ਤੇ ਦੱਸੋ ਤੇ ਲਿਖ ਦਿਓ ਕਿ ਨਹਿਰੀ ਨਿਰੀ ਕਿ ਬਰਾਨੀ ਵੀ ਹਿੱਸੇ ਆਉਂਦੀ ਲੈਣੀ ਹੈ ਜਾਂ ਨਹੀਂ ਲੈਣੀ। ਕੰਬੋਆਂ ਤੇ ਸੈਣੀਆਂ ਤੇ ਛੋਟੇ ਖਰੀਦਾਰਾਂ ਨੂੰ ਮੈਂ ਆਪਣੀ ਮਰਜ਼ੀ ਨਾਲ ਦੇਣੀ ਹੈ। ਜਲੰਧਰ ਤੇ ਦਿੱਲੀ ਹਾਕਮਾਂ ਨੂੰ ਮਿਲ ਮੈਂ ਉਤਨਾ ਤੇ ਉਸ ਤਰ੍ਹਾਂ ਦਾ ਸਾਂਝਾ ਕਰਾਂ ਇਨ੍ਹਾਂ ਪਿੰਡਾਂ ਵਿਚ ਸਿੱਖਾਂ ਨੂੰ ਵਸਾਉਣ ਦਾ ਮਤ ਹੋਤ ਲੱਕ ਸਰਕਾਰ ਸਾਡੇ ਪਿੰਡਾਂ ਵਿਚ ਵਾੜ ਦੇਵੇ। ਇਹ ਭਾਵੇਂ ਕੁਝ ਆਉਣ ਵਾਲੇ ਸਮੇਂ ਦਾ ਫਿਕਰ ਏ, ਪਰ ਮੈਂ ਵੇਲੇ ਨਾਲ ਕਰਨਾ ਹੈ। ਮੁਨਸ਼ੀ ਬਲਰਾਜ ਸਿੰਘ ਤੇ ਅਵਤਾਰ ਸਿੰਘ ਤੇ ਸ. ਤੇਜਾ ਸਿੰਘ ਜੀ ਨੂੰ ਲਿਖਣ ਤੇ ਲਾਇਆ। ਸਿੱਖਾਂ ਵੱਖ ਵੱਖ ਬੈਠ ਮਨ ਮਿਲਦੇ ਗਰੁਪ ਬੱਧੇ। ਤੇ ਅੰਗੂਠੇ ਲਾ ਦਿੱਤੇ, ਕਿ ਅਸਾਂ ਫਲਾਣੇ ਫਲਾਣੇ ਇਕੱਠਿਆਂ ਰਹਿਣਾ ਹੈ। ਫੇਰ ਸਤਿਗੁਰੂ ਜੀ ਪੁਛਿਆ, ਤੁਸੀਂ ਆਪੋ ਵੰਡੋਗੇ ਕਿ ਮੇਰੀ ਲੋੜ ਪਵੇਗੀ? ਗੇਣਤੀ ਤਾਂ ਤੁਹਾਨੂੰ ਇਹ ਤਿੰਨੇ ਲਿਖਤੀ ਕਰ ਦੇਣਗੇ। ਕਿੰਨੀ ਕਿੰਨੀ ਕਿਸੇ ਗਰੁਪ ਨੂੰ ਜ਼ਮੀਨ ਆਉਂਦੀ ਹੈ ਤਾਂ ਸਭ ਨੇ ਕਿਹਾ, ਸਾਥੋਂ ਨਹੀਂ ਇਹ ਵੰਡ ਤੇ ਨੂਕ ਹੋਣਾ ਆਪ ਜਿੱਥੇ ਦਿਓਗੇ ਲਵਾਂਗੇ। ਸਤਿਗੁਰੂ ਜੀ ਕਿਹਾ, ਅੰਗੂਠੇ ਲਾ ਦਿਓ ਕਿ ਤੇਰੀ ਦਿਤੀ ਗਰੁਪ ਅਨੁਸਾਰ ਜ਼ਮੀਨ ਖਰੀਦੀ ਤੇ ਮਾਲਕੀ ਮਗਰੋਂ ਆਈ ਵੀ ਲਵਾਂਗੇ। ਤਾਂ ਸਭ ਨੇ ਅੰਗੂਠੇ ਲਾ ਦਿੱਤੇ ਤੇ ਸਤਿਗੁਰੂ ਜੀ ਵਿਦਾ ਹੋਏ ਦਿੱਲੀ, ਭੈਣੀ ਸਾਹਿਬ ਤੇ ਜਲੰਧਰ ਨੂੰ। ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਤੇ ਸੰਤ ਰਲਾ ਸਿੰਘ ਦੀ ਸਿਫਤ ਬੰਗਲੇ ਭੀ ਇਸ ਦਿਨ ਕੀਤੀ ਤੇ ਅਗੇ ਭੀ ਕਿਹਾ ਕਰਦੇ ਕਿ ਇਹ ਦੋਨੋਂ ਸੰਤ ਨਾਮਧਾਰੀ ਪੰਥ ਦੇ ਥੰਮ੍ਹ ਹਨ।

ਸਾਧ ਸੰਗਤ ਨੇ ੨੨ ਮਾਘ ਨੂੰ ਵਰਖਾ ਹੁੰਦੀ ਵਿਚ ਸਭ ਨਗਰੀਂ ਬਸੰਤ ਦਾ ਮੇਲਾ ਕੜਾਹ ਪ੍ਰਸ਼ਾਦਿ ਕਰ ਦੀਵਾਨ ਲਾ ਕੀਤਾ। ਤੇ 'ਮੀਂਹ ਪਿਆ ਪਰਮੇਸ਼ਰ ਪਾਇਆ, ਜੀਅ ਜੰਤ ਸਭ ਸੁਖੀ ਵਸਾਇਆ।' ਆਦਿ ਸ਼ਬਦ ਪੜ੍ਹੇ ਤੇ ਬਾਬਾਣੀਆਂ ਕਹਾਣੀਆਂ ਭੀ ਕੀਤੀਆਂ। ਜੋ ਮੈਂ ਇਨ੍ਹਾਂ ਸੰਤਾਂ ਤੇ ਹੋਰ ਸੰਤ ਗੋਸ਼ਟੀ ਵਿਚੋਂ ਹੋਰ ਸਾਧਾਂ ਬਾਬਤ ਸੁਣਿਆ, ਉਨ੍ਹਾਂ ਦੇ ਸੇਵਕਾਂ ਤੋਂ ਸੋ ਲਿਖਦਾ ਹਾਂ।

## ਨਾਮ ਜਪ ਜਨਮ ਸਵਾਰ ਲੈ

ਸੰਤ ਰਲਾ ਸਿੰਘ ਜੀ ਤਾਜੋਕੇ ਜਿਲਾ ਹੁਸ਼ਿਆਰਪੁਰ, ਸੰਤ ਨੱਥਾ ਸਿੰਘ ਜੀ ਪਤੰਗ ਦੀ ਸੰਗਤ ਤੋਂ ਸੁਧਰੇ ਤੇ ਕੁਝ ਚਿਰ ਸਾਥ ਰਹੇ ਸੇਵਾ ਸੰਗਤ, ਸੇਲ, ਰਟਨ ਭੀ ਕੀਤਾ। ੯੦ ਚੱਕ ਲਾਇਲਪੁਰ ਭੋਰਾ ਭੁਇੰ 'ਚ ਪੁੱਟ ਕੁਝ ਚਿਰ ਬੰਦਗੀ ਭੀ ਕੀਤੀ ਤੇ ਸ੍ਰੀ ਭੈਣੀ ਸਾਹਿਬ ਭੀ ਰਹੇ।

ਸਤਿਗੁਰੂ ਜੀ ਸੰਤ ਰਲਾ ਸਿੰਘ ਜੀ ਦੀ ਸੰਗਤ ਭੀ ਕੁਝ ਚਿਰ ਆਪਣੇ ਸਾਹਿਬਜਾਦਿਆਂ ਨੂੰ ਸਵਾਮੀ ਤੁਖ਼ਤ ਸਿੰਘ ਜੀ ਤਰ੍ਹਾਂ ਕੋਲ ਰੱਖ ਕਰਾਈ। ਇਹ ਜਾਣ ਕਿ ਜਿਵੇਂ ਗਰਮੀ ਵਿਚ ਜਿੰਨੇ ਸੰਘਣੇ, ਗਾਂਹੜੇ ਤੇ ਬਹੁਤ ਦੂਰ ਤਕ ਸਾਏ ਵਾਲੇ ਬ੍ਰਿਛ ਦੇ ਤਲੇ ਬਚਾ ਸੁਖ, ਧੁਪ ਵਲੋਂ ਹੁੰਦਾ ਹੈ, ਤਿਵੇਂ ਹੀ ਚੰਗੇਰੇ ਸਾਧੂ ਦੀ ਸੰਗਤ ਤੋਂ ਲਾਭ ਹੁੰਦੇ ਨੇ। ਸੰਤ ਜੀ ਮੰਡੀ ਭੀ ਕੁਝ ਚਿਰ ਰਹੇ। ਰਾਜੇ ਏਕ ਸਮੇਂ ਅਰਜ ਕਰ ਮੰਦਰਾਂ ਵਿਚ ਸੱਦ ਪੁਛਿਆ, ਕਿਵੇਂ ਰਾਜ ਕਾਇਮ ਰਹੇ। ਕੋਈ ਕਲੇਸ਼ ਭੀ ਨਾ ਜਾਪੇ। ਤੁਸੀਂ ਸਾਧੂ ਹੋ, ਕੋਈ ਮੱਤ ਜਾਂ ਵਰ ਦਿਓ। ਸੰਤ ਜੀ ਕਿਹਾ, ਤੂੰ ਦੇਵੀ ਦੇਵਤਿਆਂ ਦਾ ਉਪਾਸ਼ਕ ਹੈਂ। ਇਹੋ ਜਿਹੇ ਵਰ ਉਨ੍ਹਾਂ ਤੋਂ ਹੀ ਮੰਗ। ਹਾਂ, ਮੁਕਤ ਜੁਗਤ ਲੋੜੇਂ ਤਾਂ ਗੁਰੂ ਪਾਸੋਂ ਹੱਥ ਜੋੜ ਅਸੀਂ ਲੈ ਦੁਆ ਸਕਦੇ ਹਾਂ। ਤੇ ਸੰਤਾ ਕਿਹਾ, ਮੈਂ ਅਨਪੜ੍ਹ ਹਾਂ, ਤੂੰ ਇਹੋ ਜਿਹੀਆਂ ਜੁਗਤਾਂ ਵਿਦਵਾਨਾਂ ਤੋਂ ਪੁਛ। ਫਿਰ ਰਾਜੇ ਕਿਹਾ, ਤੁਸੀਂ ਕੁਝ ਤੇ ਕਹਿਵੋ। ਸੰਤ ਜੀ ਕਿਹਾ, ਸ਼ੁਕਰ ਕਰ ਤੇਰਾ ਵਾਧੂ ਧੰਦਾ ਘਟਣ ਲਗਾ ਏ। ਰਾਜ ਦੁਖ ਰੂਪੀ ਹੈ, ਕੁਝ ਚਿਰ ਬੇਫਿਕਰ ਹੋ ਨਾਮ ਜਪ ਜਨਮ ਸਵਾਰ ਲੈ। ਅੰਨ ਬਸਤਰ ਘਰ ਬਸੇਰਾ ਤੇਰੇ ਜੋਗਾ ਬਥੇਰਾ ਰਹੇਗਾ। ਸੁਣ ਰਾਜੇ ਚਰਨਾਂ ਤੇ ਮੱਥਾ ਟੇਕਿਆ।

## ਮਜ਼ਹਬਾਂ, ਰਹਿਤਾਂ ਤੋਂ ਉਪਰ

੯੭ਵੇਂ ਚਕ ਰਹਿਣ ਸਮੇਂ ਇਕ ਦਿਨ ਸੰਤ ਜੀ ਖੂਹੀ ਤੋਂ ਜਲ ਲੈਣ ਗਏ ਤੇ ਮੀਂਹ ਹਨੇਰੀ ਵਿਚ ਘਿਰੀ ਇਕ ਅੰਨ੍ਹੀਂ ਮਾਈ ਦੇਖੀ। ਜਿਸ ਦਾ ਪਾਣੀ ਦਾ ਘੜਾ ਕੋਲ ਧਰਿਆ ਪਿਆ ਤੇ ਉਹ ਰੋ ਰਹੀ ਸੀ। ਸੰਤ ਜੀ ਨੇ ਉਸ ਮਾਈ ਦਾ ਜਲ ਭਰਿਆ ਭਾਂਡਾ ਆਪਣੇ ਸਿਰ ਤੇ ਚੁਕ ਲਿਆ ਤੇ ਮਾਈ ਨੂੰ ਉਂਗਲੀ ਫੜਾ ਉਸ ਦੇ ਘਰ ਸਹਿਜ ਨਾਲ ਝਖੜ ਵਿਚੋਂ ਪੁਚਾ ਫੇਰ ਆਪ ਆ ਜਲ ਆਪਣਾ ਗੜਵਾ ਮਾਂਜ ਭਰਿਆ। ਲੋਕਾਂ ਦੇਖਣ ਵਾਲਿਆਂ ਕਿਹਾ, ਤੁਸਾਂ ਦੇ ਮੂੰਹ ਵਿਚ ਮਾਈ ਚੂਹੜੀ ਦੇ ਭਾਂਡੇ ਦਾ ਜਲ ਉਛਲ ਉਛਲ ਪੈਂਦਾ ਅਸਾਂ ਦੇਖਿਆ ਹੈ। ਹੁਣ ਅਸਾਂ ਤੁਹਾਡੇ ਨਾਲ ਨਹੀਂ ਵਰਤੋਂ ਕਰਨੀ। ਤਾਂ ਸੰਤ ਜੀ ਉੱਤਰ ਦਿਤਾ ਮੈਂ ਤੇ ਅਗੇ ਤੁਹਾਡੇ ਨਾਲੋਂ ਵਰਤੋਂ ਛੱਡ ਅੱਡ ਕੁਟੀਆ ਪਾ ਹੋ ਬੈਠਾ ਹੋਇਆ ਹਾਂ। ਇਹ ਕਿਹੜੀ ਤੁਸੀਂ ਉਚੇਚੀ ਆਖੀ ਏ। ਮੈਂ ਮਜ਼ਹਬਾਂ ਕਸਬਾਂ ਵਿਚੋਂ ਤੇ ਉਤਲੀਆਂ ਰਹਿਤਾਂ ਤੋਂ ਅਗੇ ਹੀ ਲਾਂਭੇ ਬੈਠਾ ਹਾਂ। ਤੁਸੀਂ ਆਪਣਾ ਸਾਂਬਾ ਸਾਂਭ ਰਖੋ। ਮੈਂ ਮਾਈ ਦਾ ਤਰਸ ਕਰ ਕੁਝ ਖਟਿਆ ਹੈ। ਤੁਸੀਂ ਹੱਟਾਂ ਤੇ ਬਹਿ ਇਕੇ ਪਿਆਲੇ ਪੀ ਘਾਟਾ ਪਾ ਆਉਂਦੇ ਹੋ। ਸੁਣ ਸਭ ਚੁਪ ਕਰ ਚਲੇ ਗਏ।

## ਨਿਰਧਨ ਦੀ ਸੇਵਾ

ਸੰਤ ਆਲਾ ਸਿੰਘ ਜੀ ਟਿੱਬੀ ਰਹਿਣ ਸਮੇਂ ਇਕ ਦਿਨ ਕੁਵੇਲੇ ਖਰਾਸ ਬੈਠੀ ਬੁੱਢੀ

ਰੰਡੀ ਰੋਂਦੀ ਸੁਣੀ । ਮਾਈ ਚੂਹੜੀ ਰੋਵੇ ਤੇ ਕਹਵੇ, ਜੇ ਮੇਰਾ ਭੀ ਕੋਈ ਹੁੰਦਾ ਤਾਂ ਦਾਣੇ ਪੀਂਹ ਦੇਂਦਾ । ਅੱਜ ਮੈਂ ਕੀ ਪਕਾ ਰਾਤ ਨੂੰ ਖਾਵਾਂਗੀ । ਮੇਰੇ ਤਰਲੇ ਕਰਦਿਆਂ ਖਰਾਸ ਤੋਂ ਜੋਗ ਜੱਟ ਲੈ ਗਿਆ ਹੈ । ਤਰਸ ਨਹੀਂ ਸੁ ਕੀਤਾ । ਸੰਤ ਜੀ ਮਾਈ ਤੋਂ ਦਾਣਿਆਂ ਦਾ ਗੋਹਲਾ ਫੜ ਕਿਹਾ, ਮਾਈ ਤੂੰ ਘਰ ਚਲ । ਏਨਾ ਆਟਾ ਤੈਨੂੰ ਮੈਂ ਪੁਚਾ ਦੇਂਦਾ ਹਾਂ । ਸੰਤ ਜੀ ਆਪਣੇ ਘਰੋਂ ਉਹੋ ਗੋਹਲਾ ਆਟੇ ਦਾ ਭਰ ਮਾਈ ਵੱਲ ਜਾ ਦਿੱਤਾ ਤੇ ਕਿਹਾ, ਤੂੰ ਅੱਠਾਂ ਦਿਨਾਂ ਦੇ ਖਾਣ ਜੋਗੇ ਦਾਣੇ ਮੈਨੂੰ ਦੇਹ । ਮੈਂ ਤੈਨੂੰ ਦੂਜੇ ਚੌਥੇ ਦਿਨ ਆਟਾ ਪੁਚਾ ਦਿਆਂਗਾ ਸਾਰਾ ਤੇ ਫੇਰ ਅੱਗੋਂ ਹੋਰ ਦਾਣੇ ਲੈ ਜਾਵਾਂਗਾ । ਮਾਈ ਦਾਣੇ ਛਿਕੂ ਭਰ ਦਿੱਤੇ । ਸੰਤ ਜੀ ਰੋਜ਼ ਚੱਕੀ ਪੀਂਹਦੇ ਤੇ ਦੂਜੇ ਤੀਜੇ ਦਿਨ ਉਸ ਮਾਈ ਵੱਲ ਆਟਾ ਪੁਚਾ ਆਉਂਦੇ। ਕਿਸੇ ਸਿੱਖ ਦੇਖ ਲਿਆ ਕਿ ਸੰਤ ਜੀ ਖਰਾਸੋਂ ਪੀਹ ਦੇਣ ਨਾਲੋਂ ਆਪ ਚੱਕੀ ਦਾਣੇ ਪੀਹ ਦੇਣ ਨੂੰ ਚੰਗਾ ਜਾਣ ਨਿਰਧਨ ਦੀ ਸੇਵਾ ਕਰਦੇ ਹਨ। ਉਸ ਸਿੱਖ ਸੰਤਾ ਨੂੰ ਕਿਹਾ, ਮੇਰਾ ਨੇਮ ਹੋਇਆ, ਉਸ ਮਾਈ ਦੇ ਦਾਣੇ ਮੈਂ ਸਦਾ ਖਰਾਸੇ ਪੀਹ ਉਸ ਦੇ ਘਰ ਪੁਚਾਇਆ ਕਰਾਂਗਾ ਤੇ ਪਿਛਲੀ ਗਾਫਲੀ ਦੀ ਮਾਫੀ ਮੰਗੀ। ਸੰਤ ਜੀ ਉੱਤਰ ਦਿੱਤਾ ਇਹ ਮਾਫੀ ਵਾਲੀ ਕਿਹੜੀ ਗੱਲ ਏ ? ਇਹ ਤੇ ਕਾਫੀ ਆਮਦਨ ਵਾਲਾ ਵੱਲ ਏ । ਭਲਾ ਹੋਇਆ ਜੇ ਮੈਂ ਇਹ ਚਾਰ ਦਿਨ ਨਿਰਧਨ ਦੀ ਸੇਵਾ ਦਾ ਲਾਹ ਲਿਆ ਏ ਤੇ ਭਲਾ ਹੋਇਆ ਜੇ ਤੈਨੂੰ ਸਮਝ ਪਈ ਹੈ ਕਿ ਥੁੜੇ ਦੀ ਸੇਵਾ ਬੜੀ ਲਾਹੇਵੰਦੀ ਹੁੰਦੀ ਏ ।

## ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ

ਇਕ ਸਿੱਖ ਅੱਖੀਂ ਡਿੱਠੀ ਵਾਰਤਾ ਸੰਤ ਸੁੰਦਰ ਸਿੰਘ ਜੀ ਭੂਰੀ ਵਾਲਿਆਂ ਦੀ ਸੁਣਾਈ ਸਤਿਸੰਗ ਗੋਸ਼ਟਿ ਕਰਦਿਆਂ । ਇਕ ਸਮੇਂ ਰਾਮਸਰ ਕੰਢੇ ਭੈਣੀ ਸਾਹਿਬ ਇਕ ਮੇਲੇ ਸਮੇਂ ਇਕ ਬੀਬੀ ਬਹੁਤ ਸੁੰਦਰ ਜਵਾਨ ਅਲੁੜ ਹੱਥ ਜੋੜ ਸਤਿਗੁਰੂ ਪਰਤਾਪ ਸਿੰਘ ਜੀ ਦੇ ਹਜ਼ੂਰ ਖੜੀ ਤੇ ਬੜੀ ਦੁੱਖੀ ਸੁਭਾ ਹੋਇਆ, ਦਿਲ ਦੱਮਣ ਹਿੱਤ ਅੱਖਾਂ ਤੋਂ ਹੰਝੂਆਂ ਦੀ ਝੜੀ ਲਾ ਦਿੱਤੀ ਤੇ ਕਿਹਾ ਉਹ ਹੁਣ ਮੁਨਕਰ ਹੋ ਗਏ ਨੇ। ਸਤਿਗੁਰੂ ਜੀ ਪੁੱਛਿਆ ਕੌਣ ? ਉਸ ਬੀਬੀ ਕਿਹਾ ਮੈਂ ਭਾਵੇਂ ਖੂਹ ਵਿਚ ਪੈ ਕੇ ਮਰ ਜਾਵਾਂ ਪਰ ਉਨ੍ਹਾਂ ਦਾ ਨਾਮ ਨਹੀਂ ਲੈਣਾ। ਕਿਉਂਕਿ ਨਾਮ ਲਿਆਂ ਫਾਇਦਾ ਕੋਈ ਨਹੀਂ, ਤੇ ਮੇਰਾ ਵਹਿਦਾ ਉਨ੍ਹਾਂ ਨਾਲ ਕੀਤਾ ਟੁੱਟ ਜਾਂਦਾ ਏ। ਤਾਂ ਸਤਿਗੁਰੂ ਜੀ ਕਿਹਾ ਬੀਬੀ ਉਹ ਪਿਆਰ ਪਵੰਦ ਵਿਚ ਨਹੀਂ ਰਹੇ। ਤਾਂ ਉਸ ਬੀਬੀ ਕਿਹਾ, ਮੈਂ ਹੀ ਉਨ੍ਹਾਂ ਨਾਲ ਪ੍ਰੇਮ ਪਹਿਲੋਂ ਕੀਤਾ ਤੇ ਕਹਿ ਮਨਾਇਆ ਸੀ ਨਿਭਾਵਾਂਗੀ। ਹੁਣ ਮੈਂ ਆਸ਼ਕਾਂ ਦੀ ਬਾਜੀ ਆਪਣੇ ਦਮ ਨਾਲ । ਅਗਲੇ ਨੂੰ ਰੱਬ ਸਿੰਝਾਣੇ । ਵਰਤ ਨਿਭਾ ਆਪਣੀ ਜਾਨ ਤੇ ਪਾ ਨਿਭਣਾ ਏ । ਪ੍ਰੇਮ ਦੀ ਤੰਦ ਨੂੰ ਹੁਝਕਾ ਨਹੀਂ ਲਗਣ ਦੇਣਾ ਚਾਹੁੰਦੀ। ਆਪ ਕਿਰਪਾ ਕਰੋ। ਕਿਸੇ ਦੇ ਮਨ ਵਿਚ ਵਸੋ, ਮੇਰਾ ਸਮਾਜ ਵਿਚ ਪੜਦਾ ਬਣੇ ਤੇ ਮੂੰਹ ਸੁਰਖਰੂ ਰਹੇ । ਆਪ ਦੀ ਸਾਧ ਸੰਗਤ ਦਾ ਦਰਸ਼ਨ ਕਰਦੀ ਰਹਵਾਂ। ਸਤਿਗੁਰੂ ਪਰਤਾਪ ਸਿੰਘ ਜੀ 'ਘਟ ਘਟ ਕੇ ਅੰਤਰ

ਕੀ ਜਾਨਤ', ਹਉਕਾ ਭਰ ਨੇਤਰ ਮੂੰਦ ਲਏ ਤੇ ਬੀਬੀ ਹੱਥ ਜੋੜੀ ਸਾਹਵੇਂ ਹੀ ਖੜੀ ਰਹੀ। ਸਤਿਗੁਰੂ ਜੀ ਕਿਹਾ, ਬੀਬੀ, ਸਤਿਗੁਰੂ ਹੀ ਹੈ, ਬੁਰਿਆਂ ਦੇ 'ਹਰ ਕਾਜ ਸਵਾਰੇ' ਵਾਲਾ ਕੋਈ ਤੇਰਾ ਪੱਖ ਕਰੇ ਤੇ। ਆਪ ਉਨ੍ਹਾਂ ਦੇ ਮਨ ਮੇਹਰ ਪਾਵੇ ਜਾਂ ਹੋਰਸ ਨੂੰ ਤੇਰਾ ਦਰਦਾ ਆਵੇ ਤੇ ਤੇਰੀ ਪਤ ਨੂੰ ਕੋਈ ਆਪਣੀ ਦੁਰਗਤ ਕਰਾਵੇ। ਸਤਿਗੁਰੂ ਜੀ ਦੇ ਮੁੱਖ ਤੋਂ ਇਹ ਬਚਨ ਸੁਣਦਿਆਂ ਹੀ ਸੰਤ ਭੂਰੀ ਵਾਲੇ ਆਪਣੇ ਗਲ ਵਿਚ ਕਪੜਾ ਪਾਈ ਬੀਬੀ ਤੋਂ ਜਰਾ ਪਛੇਰੇ ਹੋ, ਸਤਿਗੁਰੂ ਜੀ ਦੇ ਹਜੂਰ ਖੜੇ ਗਏ ਤੇ ਭਰੇ ਗਲੇ ਨਾਲ ਮਸਾਂ ਜਿਹੇ ਬੋਲੇ, ਕਿ ਹੇ ਸਚੇ ਪਾਤਿਸ਼ਾਹੋ, ਸਭ ਮੇਰਾ ਕਸੂਰ ਹੈ ਤੇ ਮੈਂ ਇਸ ਦੀ ਸਜ਼ਾ ਮਨਜ਼ੂਰ ਕਰਦਾ ਹਾਂ। ਸਤਿਗੁਰੂ ਜੀ ਕਿਹਾ, ਹਛਾ ਸੰਤ ਜੀ ਆਪ ਦੀ ਰਜ਼ਾ। ਮੈਂ ਕੀ ਕਹਵਾਂ, ਕਿਧਰ ਜਾਵਾਂ। ਤਾਂ ਤੁਸੀਂ ਇਸ ਬੀਬੀ ਨੂੰ ਬਾਹੋਂ ਫੜ ਲੈ ਜਾਵੋ। ਸੰਤ ਜੀ ਉਸ ਬੀਬੀ ਨੂੰ ਆਪਣੇ ਡੇਰੇ ਲਿਆ ਬਹਾਇਆ। ਤੇ ਕਿਸੇ ਦੇ ਮੱਥੇ ਨਾ ਲਗੇ। ਕਿਸੇ ਨੇ ਬੀਬੀ ਦੇ ਉਸ ਮਿਤਰ ਨੂੰ ਜਾ ਦਸਿਆ ਤੇਰੇ ਪੜਦੇ ਰਖਣ ਪਾਰੋਂ ਬੀਬੀ ਨੇ ਕਿਹਾ ਹੈ, ਮਰ ਤੇ ਜਾਵਾਂ ਪਰ ਉਨ੍ਹਾਂ ਦਾ ਨਾਮ ਨਹੀਂ ਲੈਣਾ। ਕਿਉਂਕਿ ਮੈਂ ਉਨ੍ਹਾਂ ਨਾਲ ਪਹਿਲੋਂ ਪਿਆਰ ਕੀਤਾ ਹੈ ਤੇ ਕਿਹਾ ਹੋਇਆ ਹੈ ਨਿਭਾਵਾਂਗੀ। ਤੇ ਸਤਿਗੁਰੂ ਜੀ ਦੇ ਕਹਿਣ ਤੇ ਕਿਸੇ ਦੇ ਮਨ ਰਾਮ ਵਸੇ, ਤੇਰਾ ਦਰਦ ਆਵੇ। ਇਕ ਸੰਤ ਨੇ ਉਸ ਨੂੰ ਮਨਜ਼ੂਰ ਕਰ ਲਿਆ ਏ। ਜਾਪਦਾ ਏ ਧੀ ਜਾਣ ਹੀ ਸੰਭਾਲੇਗਾ। ਉਹ ਪ੍ਰੇਮੀ ਦੌੜਿਆ ਤੇ ਸੰਤ ਜੀ ਪਾਸ ਆ ਉਸ ਬੀਬੀ ਤੋਂ ਪਿਛਲੀ ਭੁਲ ਮੰਨੀ ਜੋ ਹੋਰ ਵਿਆਹ ਕਰਾਉਣ ਦੀ ਲੋਸੋਂ ਨਾ ਕੀਤੀ ਸਾਸੂ। ਸੰਤ ਜੀ ਤੋਂ ਅਰਜ ਕਰ ਭੁਜਨ ਪੁਛ ਲਿਆ। ਤੇ ਉਸ ਬੀਬੀ ਨੂੰ ਨਾਲ ਲੈ ਗਿਆ। ਅਗਲੇ ਸਾਲ ਬੱਚਾ ਕੁਛੜ ਲੈ ਉਹੋ ਬੀਬੀ ਸਤਿਗੁਰੂ ਜੀ ਦੇ ਰੂਬਰੂ ਆ ਮੱਥਾ ਟੇਕਿਆ। ਤੇ ਕਿਹਾ, ਸੱਚੇ ਪਾਤਿਸ਼ਾਹੋ, ਇਹ ਸਭ ਮੇਹਰ ਸੰਤ ਸੁੰਦਰ ਸਿੰਘ ਜੀ ਭੂਰੀ ਵਾਲਿਆਂ ਦੀ ਹੈ। ਤਾਂ ਸਤਿਗੁਰੂ ਜੀ ਬਚਨ ਕੀਤਾ ਕਿ ਸਤਿਗੁਰੂ ਰਾਮ ਸਿੰਘ ਜੀ ਜੂ ਕਿਹਾ ਹੈ, ਮੈਂ ਇਨ੍ਹਾਂ ਜਿਹਾ ਤੇ ਹੋਰ ਕੋਈ ਸੰਸਾਰ ਤੇ ਪੈਦਾ ਹੀ ਨਹੀਂ ਕੀਤਾ।

ਇਹ ਵਾਰਤਾ ਸਾਰੀ ਇਕ ਸਿੱਖ ਸੁਣਾਈ ਤੇ ਕਿਹਾ, ਸਾਧੋ ਦੱਸੋ ਇਸ ਪਰਉਪਕਾਰ ਦਾ ਨਾਮ ਕੀ ਹੈ? ਮੈਂ ਉੱਤਰ ਦਿਤਾ, ਕਿ ਮੈਂ ਦਯਾ ਰਾਮ ਗਦੂ ਮਲ ਬੰਬਈ ਦੇ ਜੱਜ ਦੀ ਵਾਰਤਾ ਭੀ ਦੀਵਾਨ ਸਿੰਘ ਮਫਤੂਨ ਦੀ ਲਿਖੀ ਪੁਸਤਕ ਹੱਡਬੀਤੀਆਂ ਵਿਚ ਇਜ਼ਤ ਬਲੀ ਦਾਨ ਨਾਮ ਹੇਠ ਪੜ੍ਹੀ ਹੈ। ਉਸ ਨੇ ਭੀ ਇਕ ਬੀਬੀ ਦੀ ਪੱਤ ਪਿਛੇ ਜੱਜ ਹੁੰਦੇ ਵੱਖਰੀ ਕੋਠੀ ਲੈ ਰਖੀ ਸੀ। ਤੇ ਉਸ ਬੀਬੀ ਨੇ ਆਪਣੀ ਮਾਤਾ ਨੂੰ ਕੋਲ ਲਿਆ ਰਖਿਆ ਸੀ। ਤੇ ਬਾਅਦ ਕੁਦਰਤੀ ਮੌਤੇ ਮਰਨ ਸਮੇਂ ਮਾਤਾ ਨੂੰ ਦੱਸਿਆ ਸੀ ਇਸ ਮਹਾਂਪੁਰਖ ਦਯਾ ਰਾਮ ਜੱਜ ਨੇ ਮੇਰੀ ਪੱਤ ਰਖਿਆ ਤੇ ਪਾਲਣਾ ਖਾਤਰ ਆਪਣੀ ਇਜ਼ਤ ਦਾ ਬਲੀਦਾਨ ਹੁਣ ਤਕ ਕੀਤੀ ਰਖਿਆ ਹੈ। ਤਾਂ ਸੰਸਾਰੀ ਜੀਵਾਂ ਨੂੰ ਪਤਾ ਲਗਾ ਕਿ ਇਹ ਪਰਮ ਪਰਉਪਕਾਰ ਵਿਰਲੇ ਪੁਰਸ਼ਾਂ ਦਾ ਧਰਮ ਹੈ।

## ਸੰਤ ਆਲਾ ਸਿੰਘ

ਇਕ ਸਾਧ ਕਿਹਾ, 'ਨਾਨਕ, ਦਾਦਕ, ਸਾਹੁਰੇ, ਮੁਢ ਕਦੀਮੀ ਯਾਰ। ਗੁਰੂ ਪੀਰ ਸਿੱਖ ਸਾਧ ਨੂੰ ਨਾ ਮੰਨਣ ਇਹ ਚਾਰ।' ਇਹ ਲੋਕਾਂ ਦਾ ਕਹਿਣਾ ਠੀਕ ਹੈ ਜਾਂ ਗਲਤ। ਇਕ ਹੋਰ ਸਿੱਖ ਨੇ ਕੋਲੋਂ ਕਿਹਾ, ਜਦ ਸਾਧ ਪੂਰਾ ਪਰਖਾਂ ਤੋਂ ਉਪਰ ਪਰਮੇਸ਼ਰ ਦੇ ਪਖ ਨਾਲ ਪਹੁੰਚ ਜਾਏ। ਤਾਂ ਸੋਈ ਹੀ ਹਠੀ ਭਾਵੇਂ ਮਨ ਹਠ ਕਰ ਮੁਨਕਰ ਰਹੇ ਨਹੀਂ ਤਾਂ 'ਹਰਿ ਕਾ ਭਗਤ ਪ੍ਰਗਟ ਨਹੀਂ ਛਪੇ।' ਤੇ 'ਨਾਮ ਜਪਤੁ ਚਹੁੰ ਕੁੰਟੀ ਮਾਨੇਂ' ਵਾਲੇ ਵਾਕ ਪੂਰੇ ਉਤਰਦੇ ਹਨ। ਜਿਵੇਂ ਸੰਤ ਆਲਾ ਸਿੰਘ ਜੀ ਨੂੰ ਸਾਧ ਹੋਇਆ ਸੁਣ ਥਾਣੇਦਾਰ ਸੱਦਿਆ ਨੱਗਰ ਦੇ ਥਾਣੇ। ਸੰਤ ਨਾ ਗਏ ਤਾਂ ਉਹ ਆਪ ਆਇਆ ਤੇ ਸਭ ਬਰਾਦਰੀ ਤੋਂ ਪੁਛ, ਸੰਤ ਜੀ ਦੀ ਚਰਨੀਂ ਮੱਥਾ ਟੇਕ ਪਹਿਲੇ ਬਦੀਆਂ ਵਾਲੇ ਕਾਗਜ਼ ਪਾੜ ਗਿਆ ਸੀ। ਤੇ ਸੰਤ ਜੀ ਨੂੰ ਸਭ ਨਗਰ ਵਰਨਾ ਨੇ ਸੰਤ ਮੰਨ ਪੂਜਿਆ ਹੈ ਸਦਾ।

## ਸੰਤ ਰਾਮ ਮੈਂ ਭੇਦ ਕਿਛੂ ਨਾਹੀ

ਸੰਤ ਕੇਸਰ ਕਿੱਲੀ ਠਾਕਰ ਜੀ ਮਹਾਵੇ ਵਾਲੇ ਮਸਤ ਹੋਏ ਕਿਸੇ ਕਿਸੇ ਦਿਨ ਗਲੀਆਂ ਵਿਚ ਫਿਰਦੇ ਨਗਨ ਤੇ ਘਰ ਭੀ ਆਪਣੇ ਆ ਕਹਿੰਦੇ ਨੂੰਹਾਂ ਧੀਆਂ ਨੂੰ, ਬਚੀਓ ਅਜ ਮੈਂ ਬਾਲ ਰੂਪ ਧਾਰਿਆ ਹੈ। ਸਭ ਲੋਗ ਭੀ ਤੇ ਨੂੰਹਾਂ ਧੀਆਂ ਭੀ ਚਰਨੀ ਲਗਦੇ ਤੇ ਉਨ੍ਹਾਂ ਨੂੰ ਮਹਾਂਪੁਰਖ ਮੰਨਦੇ ਸੀ। ਮੈਂ ਅਰਜ਼ ਕੀਤੀ ਸਾਧੋ, ਮੈਂ ਸੰਤ ਚਵਿੰਡੇ ਵਾਲਿਆਂ ਕੇਸਰ ਸਿੰਘ ਜੀ ਦੀ ਸਿਫਤ ਤੇ ਸੰਗਤ ਦਰਸ਼ਨ ਬਹੁਤ ਕੀਤਾ ਹੈ। ਚਵਿੰਡੇ ਮੇਰੀ ਭੈਣ ਸੀ। ਮੇਰੇ ਵੇਖਣ ਦੀ ਗੱਲ ਏ, ਸੰਤਾ ਨੂੰ ਸਭ ਪਰਿਵਾਰ ਤੇ ਪਿੰਡ ਕੀ ਪਰਗਣਾ ਪੰਥ ਸਾਧ ਮੰਨਦਾ ਸੀ। ਏਥੋਂ ਤੱਕ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਕਈ ਵੇਰ ਕਹਿੰਦੇ ਸੀ ਮੇਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਉਤਰ ਕੇ ਸੰਤਾ ਚਵਿੰਡੇ ਵਾਲਿਆਂ ਤੇ ਸ਼ਰਧਾ ਪੂਰੀ ਟਿਕੀ ਹੈ ਤੇ ਸੰਤ ਰਾਮ ਮੈਂ ਭੇਦ ਕਿਛੂ ਨਾਹੀ ਹੀ ਮੰਨਦਾ ਹਾਂ।

## ਗ੍ਰਿਹਸਤ ਕਾ ਫਾਸਾ

ਮੈਂ ਕਿਹਾ, ਸੰਤ ਜਗਤ ਸਿੰਘ ਜੀ ਖੰਡੂਵਾਲੀਏ ਜੋ ਹੁਣ ਝਲੀਂ ਪਟਿਆਲੇ ਰਹਿੰਦੇ ਹਨ, ਮੈਂ ਖੰਡੂਵਾਲੀ ਜਾ ਰਹਿ ਕੇ ਵੇਖਿਆ ਸੀ, ਮੇਰੀ ਓਥੇ ਮਾਸੀ ਸੀ। ਸੰਤ ਜੀ ਨੂੰ ਨੱਗਰ ਤੇ ਭਰਾ ਪਰਿਵਾਰ ਸਭ ਸੰਤ ਮੰਨਦੇ ਸਨ ਤੇ ਹੁਣ ਤਕ ਮੰਨਦੇ ਹਨ। ਇਕ ਸਿੱਖ ਬਚਨ ਕੀਤਾ, ਸੰਤ ਫਤਹਿ ਸਿੰਘ ਜੀ ਮਾਛੀ ਕੇ ਜ਼ਿਲਾ ਸ਼ੇਖੂਪੁਰੇ ਤੋਂ ਉਰਲੇ ਟੇਸ਼ਨ ਵਾਲੇ ਸੁਣਿਆ ਹੈ। ਸਾਧਾਂ

ਜਦ ਉਨ੍ਹਾਂ ਦੀ ਸੇਵਾ ਭਗਤੀ ਆਸ਼ਕੀ ਵੇਖੀ ਤਾਂ ਕਿਹਾ, ਤੇਰਾ ਅਨੰਦ ਕਾਰਜ ਕਰੀਏ ਕੁਝ ਸੁਖੱਲਾ ਹੋ ਜਾਵੇਂਗਾ। ਹੁਣ ਇਕੱਲਾ ਹੀ ਹੈਂ। ਤਾਂ ਫਤਹਿ ਸਿੰਘ ਜੀ ਕਿਹਾ, ਸੰਤ ਜੀ ਹੁਣ ਅੰਮ੍ਰਿਤ ਰਸ ਛੱਡ ਕੇ ਜੱਗੜ ਕੀ ਖਾਣਾ ਹੈ ? ਉਹ ਕੀ ਰਸ ਏ ਜਿਸ ਨੇ ਗ੍ਰਿਹਸਤ ਨੂੰ ਜੱਗੜ ਕਿਹਾ ਹੈ। ਤਾਂ ਦੂਜੇ ਸਾਧੂ ਕਿਹਾ, 'ਹਰਿ ਰਸ ਕਾ ਤੂੰ ਚਾਖਹਿ ਸਾਦੁ। ਚਾਖਤ ਹੋਇ ਰਹਹਿ ਬਿਸਮਾਦੁ॥' ਆਦਿ ਗ੍ਰੰਥ ਸਾਹਿਬ ਤੇ 'ਜੋ ਵਾ ਰਸ ਕੇ ਚਸਕੇ ਰਸ ਹੈਂ ਤੇਉ ਭੂਲ ਨਾ ਕਾਲ ਫਦਾ ਫਸ ਹੈ।' ਦਸਮ ਗ੍ਰੰਥ ਵਿਚ ਜੋ ਲਿਖਿਆ ਹੈ ਉਹੋ ਸੋ ਰਸ ਹੈ। ਤੇ ਦੂਜੇ ਸਾਧ ਕੋਲੋਂ ਕਿਹਾ, ਮੈਂ ਸਤਿਗੁਰੂ ਜੀ ਦੀ ਕਿਰਪਾ ਨਾਲ ਇਹ ਰਸ ਵੇਖਿਆ ਹੈ 'ਜਿਹੇ ਰਸ ਬਿਸਰ ਗਏ ਰਸ ਅਉਰ।' ਜਦੋਂ ਮਨ ਪੂਰੇ ਸ਼ਬਦ ਦੇ ਰਸ ਵਿਚ ਗੁਧਾ ਮਗਨ ਹੋਵੇ ਤਾਂ ਕਾਮ ਕ੍ਰੋਧ ਆਦਿ ਨਹੀਂ ਭਾਉਂਦੇ। ਤੇ ਜਦੋਂ ਜਾਪਦਾ ਏ ਪੁਤਰ ਕਲਿਤ੍ਰ ਗ੍ਰਿਹਸਤ ਕਾ ਫਾਸਾ। ਹੋਣ ਨ ਪਾਈਏ ਰਾਮ ਕੇ ਦਾਸਾ। ਪਾਸੋਂ ਇਕ ਸਾਧੂ ਕਿਹਾ, ਐਸਾ ਹੁਣ ਭੀ ਕੋਈ ਸਾਧੂ ਹੈ ਜੋ ਗ੍ਰਿਹਸਤ ਰਸ ਤਿਆਗ ਨਾਮਰਸ ਵਿਚ ਰੁਝਾ ਹੋਵੇ ਤੇ ਗ੍ਰਿਹਸਤ ਰਸ ਮਿਲਦੇ ਤਿਆਗੇ ਹੋ ਸੂ। ਮੈਂ ਅਰਜ ਕੀਤੀ, ਸੰਤ ਹਰਬੰਸ ਸਿੰਘ ਜੀ ਸੁਨਿਆਰੇ ਸਿੱਖ ਸੂਬਾ ਵਰਿਆਮ ਸਿੰਘ ਜੀ ਦੀ ਸੰਗਤ ਤੋਂ ਸੁਧਰੇ ਹੋਏ ਜਗਮਲੇਰੇ ਰਹਿੰਦੇ ਹਨ। ਜਦ ਉਹ ਨਾਮ ਵਲ ਲਗੇ ਸੀ ਤੇ ਸੰਤਾਂ ਦੀ ਸੇਵਾ ਕਰ ਸੇਵਾ ਤੇ ਭਜਨ ਬਾਣੀ ਦਾ ਰਸ ਉਨ੍ਹਾਂ ਨੂੰ ਭਾਇਆ ਸੀ ਓਦੋਂ ਜੋਬਨਵਾਨ ਚਿੱਟੇ ਗੋਰੇ ਜਾਣ ਇਕ ਸਿੱਖ ਮੋਗੇ ਦੇ ਸੁਨਿਆਰੇ ਕਿਸ਼ਨ ਸਿੰਘ ਦੋ ਸੂਰਤਵਾਨ ਧੀਆਂ ਸੂਬਾ ਜੀ ਸਾਹਵੇਂ ਖਲਾਰ ਕਿਹਾ ਸੀ ਕਿ ਹਰਬੰਸ ਸਿੰਘ ਨੂੰ ਕਹੋ ਜਿਹੜੀ ਚਾਹੇਵੇ ਮੈਂ ਓਸੇ ਦਾ ਅਨੰਦ ਇਸ ਨਾਲ ਕਰ ਦਿੰਦਾ ਹਾਂ। ਤਾਂ ਹਰਬੰਸ ਸਿੰਘ ਹੱਥ ਜੋੜ ਉੱਤਰ ਦਿੱਤਾ ਸੀ, ਸੂਬਾ ਜੀ, ਮੈਂ ਤੇ ਸੇਵਾ ਸਾਧਾਂ ਦੀ ਤੇ ਗੁਰੂ ਦੇ ਨਾਮ ਦਾ ਰਸ ਲੈਣ ਲਈ ਸਿੱਖ ਹੋਇਆ ਹਾਂ। ਨਹੀਂ ਤੇ ਮੇਰਾ ਕੁਟੰਭ ਸਭ ਸੁਨਿਆਰਾ ਈ ਏ। ਕੁਝ ਸਾਲਾਂ ਬਾਅਦ ਸਮੇਂ ਸਮੇਂ ਸੇਖਵਾਂ ਦੇ ਸਿੱਖਾਂ ਲੋਹੀਆਂ ਵਾਲੇ ਤੇ ਥੈਂਕਿਆਂ ਦੇ ਸੁਨਿਆਰੇ ਸਿੱਖਾਂ ਵੀ ਕਿਹਾ ਪਰ ਹਰਬੰਸ ਸਿੰਘ ਨਾ ਮੰਨਿਆ ਤੇ ਕਿਹਾ ਕਿ ਮੈਂ ਨਾਮ ਰਸ ਲੈ ਬਿਹੰਗਮੀ ਦਾ ਅਨੰਦ ਹੀ ਲੈਣਾ ਹੈ। ਤੇ ਵੇਖ ਲਓ ਅਜੇ ਉਸੇ ਰਸ ਵਿਚ ਬੇਮੁਥਾਜ ਅਨੰਦੀ ਰਾਜ ਸੂਬਾ ਜੀ ਦੇ ਡੇਰੇ ਨੇੜੇ ਵੱਖਰੀ ਕੁਟੀਆ ਵਿਚ ਮਗਨ ਹੋ ਮਾਣਦਾ ਹੈ। ਪਰ ਕਹਿੰਦਾ ਹੈ, ਇਹ ਨਾਮ ਰਸ ਜਿਸ ਨੂੰ ਕਿਰਪਾ ਕਰੇ ਤਿਸ ਨਾਮ ਧਨ ਦੇ। ਸਤਿਗੁਰੂ ਹੀ ਬਚਾਈ ਰਖਦਾ ਹੈ। ਜੀਅ ਦੀ ਕੋਈ ਵਾਹ ਨਹੀਂ। ਇਹ ਸੁਣ ਸਭ ਸਾਧਾਂ ਕਿਹਾ, ਉਆ ਰਸ ਮਹਿ ਮਗਨ ਹੋਤ ਕਿਰਪਾ ਤੇ ਜੋ ਗੁਰਵਾਕ ਹੈ, ਠੀਕ ਐਸੇ ਸਾਧਾਂ ਤੇ ਹੀ ਘਟਦਾ ਹੈ। ਇਹ ਸੰਤ ਗੋਸ਼ਟ ਚੁਚਾਲ ਹੋਦੀ ਸੀ।

ਬਸੰਤ ਦੇ ਮੇਲੇ ਤੇ ਮੈਂ ਏਸੇ ਖੋਜ ਹਿਤ ਓਥੇ ਸਾਂ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਸਮੇਂ ਸਿੱਖੀ ਵਿਚ ਤਿਆਗ, ਕੁਰਬਾਨੀ ਰੀਝ ਤੇ ਚਾਅ ਸੀ, ਜਿਨ੍ਹਾਂ ਨਾਲ ਸਿੱਖਾਂ ਕੁਰਬਾਨੀਆਂ ਦਿੱਤੀਆਂ ਤੇ ਅੰਗਰੇਜ਼ ਦਾ ਬਾਈਕਾਟ ਨਿਭਾਇਆ ਤੇ ਬਦੇਸ਼ੋਂ ਜਾ ਸਤਿਗੁਰੂ ਜੀ ਦੇ ਦਰਸ਼ਨ ਕਰ ਹੁਕਮਨਾਮੇ ਲਿਆਂਦੇ, ਜਿਵੇਂ ਗੁਰੂ ਹਰੀ ਸਿੰਘ ਜੀ ਦੇ ਸਮੇਂ ਸਮਾਈ ਤੇ ਭਜਨ ਦੀ ਕਮਾਈ ਤੇ ਗੁਪਤੀ ਤੌਰ ਅਜ਼ਾਦੀ ਦੀ ਲਗਨ ਹਿੱਤ ਜਤਨ ਤੇ ਉਸੇ ਬਾਈਕਾਟ ਗੋਰੇ ਦੇ ਨੂੰ ਨਿਭਾਇਆ,

ਸਖਤੀਆਂ ਬੰਦਸ਼ਾਂ, ਆਪਣੇ ਰਿਗਾਨੇ, ਸਭ ਦੀਆਂ ਖਲਾਫੀਆਂ ਸਹੇ। ਤਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਸ਼ਬਦੀ ਜਥਿਆਂ ਰਾਹੀਂ ਨਾਮਧਾਰੀ ਪੰਥ ਦਾ ਪਰਚਾਰ ਹਰ ਜ਼ਿਲ੍ਹੇ ਪਿੰਡ ਵਿਚ ਢੋਲਕ ਛੈਣਿਆਂ ਦੀ ਗੜਗੱਜ ਸਜ ਧਜ ਨਾਲ ਕੀਤਾ। ਉਹ ਸਮਾਂ ਮੈਂ ਆਪ ਅੱਖੀਂ ਡਿੱਠਾ ਹੈ। ਜਥੇ ਢੋਲਕ ਵਜਾ ਕੇ ਦੁੱਧ ਚਿੱਟੇ ਹੰਸਾਂ ਦੀ ਤਰ੍ਹਾਂ ਦੇ ਬਾਣੇ ਸਜਾ ਕੇ ਆਉਣਾ ਤੇ ਸਭ ਨਗਰ ਦੇ ਕੂਕਿਆਂ ਮਾਈ ਭਾਈ ਬੱਚਿਆਂ ਅਗੋਂ ਜਾ ਚਰਨੀਂ ਹੱਥ ਲਾਉਣੇ। ਦੀਵਾਨ ਲਗਣਾ ਤੇ ਹੋਰ ਕਈ ਖੁਲ੍ਹੇ ਘਰਾਂ ਸਿੱਖ ਨਾਮਧਾਰੀ ਸੱਜ ਜਾਣਾ। ਸ਼ਾਦੀਆਂ ਤੇ ਭੀ ਏਸੇ ਤਰ੍ਹਾਂ ਸ਼ਬਦ ਤੇ ਪਰਚਾਰ ਹੋਣਾ ਤੇ ਸਿੱਖਾਂ ਦਾ ਦਰਸ਼ਨ ਕਰ ਸਭ ਨੇ ਮੋਹਿਆ ਜਾਣਾ।

## ਪ੍ਰਚਾਰਕ

ਸੰਤ ਭਗਤ ਸਿੰਘ ਜੀ ਦਾਤੇ ਵਾਲੀਏ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਤੋਂ ਭਜਨ ਲੈ ਗੁਰੂ ਹਰੀ ਸਿੰਘ ਜੀ ਦੇ ਸਮੇਂ ਹੀ ਕੂਕੇ ਸਿੱਖ ਸਜੇ ਸੀ। ਸੰਤ ਜੀ ਨੇ ਮੈਨੂੰ ਆਪ ਦੱਸਿਆ ਕਿ ਜੋ ਕੁਝ ਮੇਰੇ ਪਾਸ ਏ, ਇਹ ਸਭ ਗੁਰੂ ਹਰੀ ਸਿੰਘ ਜੀ ਖੁਸ਼ੀ ਹੋ ਵਰ ਦਿੱਤਾ ਸੀ। ਜੋ ਮੇਰੀ ਸਾਰੀ ਉਮਰ ਨਾਲ ਨਿਭਿਆ ਹੈ ਕਿ ਇਸ ਦੇ ਸਾਹਵੇਂ ਕੋਈ ਅੜ ਨਹੀਂ ਸਕੇਗਾ। ਇਹ ਦਾਤੇਵਾਲ ਦੇ ਪੰਡਿਤ ਕੀ ਭਾਵੇਂ ਕਾਂਸ਼ੀ ਦੇ ਪੰਡਿਤ ਹੋਣ। ਸੰਤ ਜੀ ਦਸਦੇ, ਤੰਗੀ ਨਾਲ ਸਰਕਾਰੇ ਅਰਜੀਆਂ ਦੇ ਕੂਕੇ ਥੋੜ੍ਹੇ ਨਗਰਾਂ ਦੇ ਰਲ ੧੯੫੬ ਵਿਚ ਗੁਰੂ ਚੱਕ ਦੇ ਹੋਲੇ ਤੋਂ ਪਹਿਲਾਂ ਭੀ ਛੋਟੇ ਛੋਟੇ ਹੋਲੇ ਜੁੜ ਕਰਦੇ ਰਹੇ। ਰੋੜੀ ਸਾਹਿਬ ਮੁਸਾਇਕੇ ਵਾਲੀ ਹਿੰਦੂ ਚੱਕ ਗੁਜਰਾਂ ਵਾਲੇ ਦੇ ਜ਼ਿਲੇ ਭੋਇੰ ਵਾਲੀ ਅੰਮ੍ਰਿਤਸਰ ਦੇ ਜ਼ਿਲੇ ਤੇ ਕੰਗੀਂ ਸਿਆਲਕੋਟ ਦੇ ਜ਼ਿਲੇ ਆਦਿ ਨਾ ਮਾਲੂਮ ਬੇਪ੍ਰਸਿੱਧ ਹੋਲੇ ਪੁਜਦੇ। ਜ਼ਿਮੀਂਦਾਰ ਸਿੱਖ ਇਕ ਦੋ ਰਲ ਕਰਦੇ ਰਹੇ। ਥੋੜ੍ਹੀ ਸੰਗਤ ਹੁੰਦੀ ਤੇ ਗੁਰੂ ਹਰੀ ਸਿੰਘ ਜੀ ਦਰਸ਼ਨ ਨਾ ਦੇ ਸਕਦੇ। ਜਥੇਦਾਰ ਬੰਤਾ ਸਿੰਘ ਜੀ ਬੂੜਾ ਡਲਾ, ਸੁੰਦਰ ਸਿੰਘ ਜੀ ਪੂੰਗਾਂ ਵਾਲੇ, ਬੇਲਾ ਸਿੰਘ ਜੀ ਸੂਜੋਵਾਲੀ, ਭਗਤ ਸਿੰਘ ਜੀ ਦਾਤੇ ਵਾਲ, ਮੰਗਲ ਸਿੰਘ ਜੀ ਫਤੂਹੀ ਚੱਕ, ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ ਸ਼ਮੀਰ ਪੁਰੀਏ, ਸੰਤ ਨਥਾ ਸਿੰਘ ਜੀ ਪਤੰਗ, ਕਾਲਾ ਸਿੰਘ ਜੀ ਮਜ਼ਹਬੀ ਬਾਵੇ ਦਾ ਚੱਕ, ਸੰਤ ਅਤਰ ਸਿੰਘ ਜੀ ਸੰਬੜਿਆਲ ਸੰਤ ਅਰੂੜ ਸਿੰਘ ਜੀ ਬਉਰੇ ਪਿਆਰੇ, ਸੰਤ ਸੁਚਾ ਸਿੰਘ ਜੀ, ਸੰਤ ਤੇਜਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ ਸਮਸਾ, ਸੰਤ ਆਲਾ ਜੀ ਵਰਨ, ਪੰਡਿਤ ਬਸੰਤ ਸਿੰਘ ਜੀ ਪਧਾਨਾ, ਸਰਦੂਲ ਸਿੰਘ ਜੀ ਲਧਾ ਤਰਗਾ, ਬੂਟਾ ਸਿੰਘ ਸਹਿੰਸਰਾ, ਫਤਹਿ ਸਿੰਘ ਜੀ ਮਾਂਗਾ, ਹਾਕਮ ਸਿੰਘ ਜੀ ਘੁਕਲ, ਖਜ਼ਾਨ ਸਿੰਘ ਮਜ਼ਹਬੀ, ਦਸੌਂਧਾ ਸਿੰਘ ਜੀ ਨਗਰ, ਸੰਤ ਗਿਆਨਾ ਸਿੰਘ ਜੀ ਰਜਾਦਾ, ਸੰਤ ਪ੍ਰੀਤਮ ਸਿੰਘ ਜੀ ਪੱਟੀ ਖਾਲਸਾ, ਆਲਮ ਜੀ ਤੇ ਸੰਤ ਹਰਨਾਮ ਸਿੰਘ ਜੀ ਆਦਿ ਨੇ ਜੋ ਸਿੰਘ ਸਭਾ ਨੇ ਸਿੱਖੀ ਧਰਮ ਨੂੰ ਸਹੀ ਮਾਰਗ ਵਲੋਂ ਗੁਮਰਾਹ ਕਰ ਚੂੜ੍ਹੀ ਮੁਜਲੀ ਨਾਲ ਵਰਤਣ ਵਲ ਪਰੇਰਿਆ ਸੀ, ਉਹ ਰੁਖ ਮੋੜ, ਮੁੜ ਸਹੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ

ਜੀ ਦੇ ਮਤ ਸਤਿਗੁਰੂ ਰਾਮ ਸਿੰਘ ਜੀ ਮਾਰਗ ਵਲ ਲਾਇਆ, ਭਾਵੇਂ ਕਿੰਨਾ ਔਖ ਆਇਆ। ਜਿਵੇਂ ਆਲਮ ਜੀ ਤੇ ਚਕ੍ਰਵਰਤੀ ਜੀ ਨੇ ਸਿੰਘ ਸਭੀਏ ਦੀਆਂ ਲਿਖਤਾਂ ਦੇ ਪਾਏ ਵਿੰਗ ਕੱਢ ਗੁਰਮੁਖ ਗਾਡੀ ਰਾਹੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਏ ਸਮੇਂ ਸਿੱਖੀ ਨੂੰ ਪਾਇਆ ਤਿਵੇਂ ਸੰਤ ਭਗਤ ਸਿੰਘ ਨੇ ੧੯੯੩ ਬਿਕ੍ਰਮੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਪਹਿਲੇ ਹੋਲੇ ਨੁਸ਼ਹਿਰੇ ਜ਼ਿਲਾ ਗੁਜਰਾਤ ਸੰਤ ਗੰਗਾ ਸਿੰਘ ਜੀ, ਤੇ ਮਾਈ ਗੰਗਾ ਦੇਵੀ ਦੇ ਹੋਲੇ ਤੇ ਖੜੇ ਕੇ ਮਸਤੀ ਵਿਚ ਨਚ ਕੇ ਦੀਵਾਨ ਲਾਇਆ ਸੀ। ਏਸ ਦੰਪਤੀ ਨੁਸ਼ਹਿਰੇ ਵਾਲੀ ਜੋੜੀ ਦਾ ਪਰਿਵਾਰ ਹੁਣ ਡਾਲਟਨ ਗੰਜ ਸੰਤ ਜੋਧ ਸਿੰਘ ਜੀ ਬਿਰਧ ਜੋ ਸਦਾ ਏਧਰੋਂ ਜਥੇ ਸੱਦ ਪਾਠ ਕਰਾਉਂਦੇ ਹਨ, ਤੇ ਬਹੁਤ ਮੇਲੇ ਕਰਦੇ ਹਨ, ਤੇ ਪੋਤਰੇ ਇੰਦਰ ਸਿੰਘ ਜੀ ਪ੍ਰੋਫੈਸਰ ਆਦਿ ਚੰਗੇ ਦੋ ਚਹੁੰ ਵਿਦਿਆ ਦੇ ਉਸਤਾਦ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਭੀ ਲਿਖਤੀ ਇਤਿਹਾਸ ਨਾਮਧਾਰੀਆਂ ਦਾ ਪ੍ਰਗਟ ਹੋਇਆ। ਤੇ ਸਤਿਜੁਗ ਲਾਹੌਰੋਂ ਔਖ, ਕਸ਼ਟ, ਜਬਤੀਆਂ ਜਮਾਨਤਾਂ ਦੇ ਦੁਖ ਝਲਦਾ ਭੈਣੀ ਸਾਹਿਬ ਭੀ ਆ ਉਹੋ ਜਮਾਨਤਾਂ ਤੇ ਬਸੰਤ ਨੰਬਰਾਂ ਤੇ ਪ੍ਰੈਸ ਦੀ ਜ਼ਬਤੀ ਜਮਾਨਤ ਭਰਦਿਆਂ ਉੱਘਾ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਹੀ ਮੁੜ ਅਨੰਦ ਮਰਯਾਦਾ ਮੁਢਲੀ ਖੋਟਿਆਂ ਤੋਂ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਸਵੰਬਰ ਤਰ੍ਹਾਂ ਦੀ ਰਚੀ ਸੀ, ਪ੍ਰਸਿੱਧ ਹੋਈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਹੀ ਮੁੜ ਸੁਚ ਸੋਧ ਤੇ ਭਜਨ ਬਾਣੀ ਦਾ ਪ੍ਰਵਾਹ ਚਲਿਆ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਗੁਰੂ ਹਰੀ ਸਿੰਘ ਜੀ ਸਮੇਂ ਹੜ੍ਹ ਪਰਵਾਹ ਕੁਰਬਾਨੀ ਤਿਆਗ ਤੇ ਰੀਝ ਚਾਅ ਦੇ ਤੇ ਸਮਾਈ ਕਮਾਈ ਦੇ ਵਗੇ ਸੀ, ਤਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਸੁੱਚ ਸੋਧ ਨਾਮ ਬਾਣੀ ਦਾ ਪ੍ਰਵਾਹ ਚਲਿਆ। ਪੰਡਿਤ ਗੁਪਾਲ ਸਿੰਘ ਜੀ ਠੀਕ ਹੀ ਅਰਦਾਸੇ ਵਿਚ ਕਹਿੰਦੇ ਹਨ 'ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਵਡੇ ਪ੍ਰਤਾਪ ਵਾਲੇ ਜਿਨ੍ਹਾਂ ਸੁਚ ਸੋਚ ਨਾਮ-ਬਾਣੀ ਦਾ ਪ੍ਰਵਾਹ ਦਿੱਤਾ ਚਲਾਏ।' ਹੁਣ ਮਨ ਮੰਨਦਾ ਏ ਪੰਡਿਤ ਜੀ ਠੀਕ ਹੀ ਪ੍ਰਤੱਖ ਪਰਖਿਆ ਡਿੱਠਾ ਸਵਾਦ ਸਮਾ ਕਹਿ ਰਹੇ ਹਨ।

ਜਦੋਂ ਅਕਾਲੀ ਨਨਕਾਣਾ ਸਾਹਿਬ ਤੋਂ ਉਠੇ ਸੀ, ਸ਼ਹਿਰ ਸ਼ਹਿਰ ਪਿੰਡ ਪਿੰਡ ਮਕੜੀ ਨਿਆਈਂ ਜਮਘਟੇ ਫਿਰਦੇ, ਪਰਚਾਰ ਕਾਲੇ ਬਾਣੇ ਦਾ ਕਰ ਕਾਲੀਆਂ ਪਗਾਂ ਬਨ੍ਹਾ ਰਹੇ ਤੇ ਚੂੜ੍ਹੀ ਮੁਸਲੀ ਨਾਲ ਰਲਾ ਰਹੇ ਸੀ, ਤਦ ਮੇਰੇ ਪਿੰਡ ਹਿੰਦੂਚਕ ਸੰਤ ਨਥਾ ਸਿੰਘ ਜੀ ਪਤੰਗ ਹੋਰਾਂ ਜਥੇ ਸਮੇਤ ੧੫ ਦਿਨ-ਰਹਿ ਰੋਜ਼ ਰਾਤ ਸਾਡੇ ਕੋਠੇ ਤੇ ਦੀਵਾਨ ਲਾ ਸਾਰੇ ਪਿੰਡ ਨੂੰ ਅੰਮ੍ਰਿਤ ਛਕਾ ਭਜਨ ਦੱਸ ਸ਼ੰਕਰ ਵਰਣ (ਇਕ ਵਰਨ) ਹੋਣ ਤੋਂ ਬਚਾਇਆ ਸੀ। ਤੇ ਮਾਵਾਂ ਨੇ ਪੁਤਰਾਂ ਨੂੰ ਤੇ ਤੀਵੀਆਂ ਨੇ ਪਤੀਆਂ ਨੂੰ ਕਹਿ ਕਹਿ ਕੂਕੇ ਸਜਾਇਆ ਸੀ। ਤੇ ਇਨ੍ਹਾਂ ਸੰਤਾ ਤੋਂ ਭਜਨ ਪੁਛ ਤੇ ਅੰਮ੍ਰਿਤ ਛੱਕ ਹੀ ਹਰ ਇਕ ਦੇ ਨਾਲ ਤੇ ਹੱਥੋਂ ਖਾਣੋਂ ਬਚੋਂਗੇ। ਇਸੇ ਤਰ੍ਹਾਂ ਹੀ ਨਾਮਧਾਰੀ ਘਰਾਂ, ਨੱਗਰਾਂ, ਇਕ ਇਕ ਦੇ ਆਸਰੇ ਕਾਲੀ ਪੋਸ਼ ਪੂਣੇ ਦਾ ਹੜ੍ਹ ਨਾਮਧਾਰੀ ਜਥਿਆਂ ਨੇ ਫਿਰ ਫਿਰ ਟਿਕ ਟਿਕ ਰੋਕਿਆ ਸੀ। ਨਹੀਂ ਤੇ ਇਹ ਸੋਗ ਮਰਿਆਂ ਦੇ ਵਜੋਂ ਧਾਰਨ ਕੀਤਾ। ਗੁਰੂ

ਕਾ ਬਾਣਾ ਕਹਿ ਕਾਲੀ ਪੋਸ਼ ਬੜਾ ਪਰਚਾਰਦੇ ਸੀ । ਮੈਂ ਹੁਣ ਫੇਰ ਆਪਣੇ ਪਾਠਕਾਂ ਦਾ ਧਿਆਨ ਉਸ ਚਲਦੇ ਗੁਰੂ ਜਸ ਵਲ ਹੀ ਲਿਆਉਂਦਾ ਹਾਂ ।

ਸਤਿਗੁਰੂ ਜੀ ੨੪ ਮਾਘ ਸਮੇਤ ਸ. ਤੇਜਾ ਸਿੰਘ ਜੀ ਤੇ ਅਵਤਾਰ ਸਿੰਘ ਦੇ ਦਿੱਲੀ ਜਲੰਧਰ ਵਲੋਂ ਸਰਕਾਰੀ ਤੌਰ ਰਾਣੀਆਂ ਤੋਂ ਲੈ ਕਰੀਵਾਲੇ ਤਕ ਨਾਲੀ ਦੇ ਲਾਗੇ ਦੇ ਪਿੰਡੀਂ ਕੂਕੇ ਨਾਮਧਾਰੀ ਸਿੱਖਾਂ ਦੇ ਵਸਾਉਣ ਦਾ ਸਾਂਬਾ ਕਰ ਆਏ । ਤੇ ਜੋ ਕੂੜਾ-ਕਪਟੀ ਵਿਚ ਧੱਕੇ ਨਾਲ ਵੜ ਵਿਗਾੜ ਕਰ ਦੁੱਖ ਦੇਣਾ ਚਾਹੇ ਉਸ ਨੂੰ ਜ਼ਮੀਨ ਵਲੋਂ ਜਵਾਬ ਦੇਣ ਦਾ ਅਖਤਿਆਰ ਲੈ ਆਏ । ਜਿਵੇਂ ਹੋਰ ਸਭ ਸਾਂਬਾ ਸੰਭਾਲ ਕਰਦੇ, ਤਿਵੇਂ ਮਾਲਕੀ ਦਾ ਫਿਕਰ ਆਪ ਹੀ ਕੀਤਾ । ੨੫ ਨੂੰ ਸਭ ਨਗਰਾਂ ਦੇ ਮੁਖੀਏ ਚੁਚਾਲ ਸਦ ਕ੍ਰਿਹਾ ਸਭ ਨੂੰ ਦਸ ਦਿਓ ਜਿਸ ਕਲ ਨੂੰ ਮਨ ਮਰਜ਼ੀ ਕਰਨੀ ਹੈ, ਜਿਥੇ ਚਾਹਵੇ ਚਲਾ ਜਾਵੇ ।

ਭਾਈ ਵਜ਼ੀਰ ਸਿੰਘ ਜੀ ਨੂੰ ਗੁਰਦਿਤ ਸਿੰਘ ਲੁਹਾਰ ਪਿੰਡੀ ਦਾਸ ਦਾ, ਜੋ ਗੁਰੂ ਕਾ ਕੰਮ ਕੋਠੀ ਕਰਦਾ ਸੀ, ਉਸ ਦੇ ਭਣੇਵੇਂ ਜੁਗਿੰਦਰ ਸਿੰਘ ਤੋਂ ਪਸਤੌਲ ਦੀ ਗੋਲੀ ਭਲੇਖੇ ਨਾਲ ਘੋੜਾ ਦਬੇ ਕਰ ਖਬੇ ਪਟ ਵਿਚ ਵਜੀ । ਪਰ ਸਰਸੇ ਜਾ ਪਤਾ ਲਗਾ ਕਿ ਨਿਕਲ ਗਈ ਹੋਈ ਹੈ । ਤੇ ਥੋੜ੍ਹੇ ਦਿਨਾਂ ਵਿਚ ਭਾਈ ਜੀ ਰਾਜ਼ੀ ਹੋ ਗਏ ।

ਸਰਸੇ ਦੀ ਸੰਗਤ ਦੀ ਅਰਜ ਮੰਨ ਸਤਿਗੁਰੂ ਜੀ ੨੯-੩੦ ਮਾਘ ਬਸੰਤ ਦੇ ਨਮਿਤ ਮੇਲੇ ਕੀਤੇ ਤੇ ਦਰਸ਼ਨ ਦਿੱਤੇ । ਸ. ਤੇਜਾ ਸਿੰਘ ਜੀ ਦੇ ਘਰੋਂ ਜਲੂਸ ਹਿੰਦੂ ਸਿੱਖਾਂ ਅਕਾਲੀਆਂ ਦਾ ਰਲ ਖੇਡਾਂ ਕਰਦਾ, ਬੰਦੂਕਾਂ ਪਿਸਤੌਲਾਂ ਦੇ ਖੜਾਕ ਕਰਦਾ ਸਿੰਘ ਸਭਾ ਦੇ ਗੁਰਦੁਆਰੇ ਸਮਾਪਤ ਹੋਇਆ । ਨਾਲੀ ਵਿਚ ਪਾਣੀ ਆਇਆ । ਪਹਾੜਾਂ ਵਲ ਵਰਖਾ ਆਮ ਹੋਈ । ਏਸ ਘਗਰ ਦੇ ਮੁਢ ਤੇ । ਏਧਰ ਭੀ ਕੁਝ ਵਰਖਾ ਹੋਈ । ਗੁਰੂ ਜੀ ਜਗਮਲੇਰੇ ਡਿਗੀ ਦੀ ਕਾਰ ਕਢਾਈ । ਹੋਲੇ ਲਈ ਜਲ ਜਮ੍ਹਾ ਕੀਤਾ, ਦਵਾਲੇ ਵਾੜ ਕਰਾਈ ਸੰਗਤ ਤੋਂ । ਕਈਆਂ ਪਿੰਡਾਂ ਦਾ ਫਸਲ ਭੀ ਹਾੜੀ ਦਾ ਮਾਰਿਆ ਗਿਆ ਕੁਵੇਲੇ ਹੜ੍ਹ ਆਏ ਕਾਰਨ । ਟਾਹਲੇ ਸਾਹਿਬ ਬਠਿੰਡੇ ਦੇ ਜ਼ਿਲੇ ਤੇਜਾ ਸਿੰਘ ਜੀ ਨੇ ੧ ਫਗਣ ਤੋਂ ਪਾਠੀ ਜੋੜ ਸੱਤ ਆਦਿ ਗ੍ਰੰਥ ਸਾਹਿਬ ਦੇ ਅਖੰਡ ਪਾਠ ਤੋਰੇ । ਸਤਿਗੁਰੂ ਜੀ ਵਲੋਂ ਪਾਠੀ ਭੇਜੇ ਹੋਏ ਸੀ । ੬ ਗ੍ਰੰਥ ਸਾਹਿਬ ਹੋਰ ਪ੍ਰਕਾਸ਼ੇ । ਸਤਿਗੁਰੂ ਜੀ ਭੀ ਸਮੇਤ ਸੰਤ ਗਿਆਨਾ ਸਿੰਘ ਜੀ ਤੇ ਹਜ਼ੂਰੀ ਜਥੇ ਦੇ ਦਰਸ਼ਨ ਦਿੱਤੇ । ੩ ਅਖੰਡ ਪਾਠ ਇਕੱਲੇ ਇਕੱਲੇ ਸਿੱਖਾਂ ਨੇ ਕੀਤੇ । ਨਿਰੰਜਨ ਸਿੰਘ ਤੇ ਸੰਤ ਕ੍ਰਿਪਾਲ ਸਿੰਘ ਜੀ ਧੂੜਕੋਟ ਤੇ ਸਰਧਾ ਸਿੰਘ ਕਰੀਵਾਲੀਏ । ੧੦੮ ਅਖੰਡ ਪਾਠ ਹੋਏ । ਸਤਿਗੁਰੂ ਜੀ ਪਾਠ ਸੁਣੇ ਸੀ ।

ਰਹਾਉ ਨਾ ਪੜ੍ਹਨਾ ਤਨਖਾਹੀ ਹੈ ।।

**ਰਹਾਉ ਦੀ ਭੁਲ** ਪਾਠ ਕਰਕੇ ਰਹਾਉ ਬੋਲਣਾ ਚਾਹੀਏ

ਸਰਧਾ ਸਿੰਘ ਪਾਠ ਵਿਚ ਰਹਾਉ ਪੜ੍ਹਦਾ ਈ ਨਾ ਸੀ । ਸਤਿਗੁਰੂ ਜੀ ਬਚਨ ਕੀਤਾ

ਤੂੰ ਰਹਾਉ ਕਿਉਂ ਨਹੀਂ ਪੜ੍ਹਦਾ ਰਿਹਾ ? ਸ਼ਰਧਾ ਸਿੰਘ ਕਿਹਾ ਮੈਂ ਅਖੰਡ ਪਾਠ ਵਿਚ ਅਗੇ ਭੀ ਕਦੇ ਰਹਾਉ ਨਹੀਂ ਪੜ੍ਹਿਆ ੧੩ ਘੰਟਿਆਂ ਤੋਂ ੧੬ ਵਿਚ ਇਹ ਤਿੰਨੇ ਪਾਠ ਹੋਏ ਸੀ। ਸਤਿਗੁਰੂ ਜੀ ਨੇ ਸ਼ਰਧਾ ਸਿੰਘ ਨੂੰ ਹੁਕਮ ਕੀਤਾ ਤੂੰ ਰੋਜ਼ ੪੦-੫੦ ਦਿਨ ਮਾਲਾ ਫੇਰ ਰਹਾਉ ਦੀ। ਗੁਰੂ ਨਾਨਕ ਸਤਿਗੁਰੂ ਰਾਮ ਸਿੰਘ ਜੀ ਦਾ ਧਿਆਨ ਧਰ ਰਹਾਉ ਰਹਾਉ ਮਾਲਾ ਨਾਲ ਪੜ੍ਹ। ਉਨ੍ਹਾਂ ਸਾਹਿਬਾਂ ਤੋਂ ਭੂਲ ਹੋਈ ਦੀ ਬਖਸ਼ਿਸ਼ ਮੰਗ। ਸ਼ਰਧਾ ਸਿੰਘ ਸਤਿ ਬਚਨ ਤੇ ਕੀਤਾ ਪਰ ਕੁਝ ਹੈਰਾਨ ਜਿਹਾ ਹੋਇਆ ਭੀ ਦਿੱਸਿਆ। ਤਾਂ ਸਤਿਗੁਰੂ ਜੀ ਬਚਨ ਕੀਤਾ, ਤੂੰ ਹੈਰਾਨ ਨਾ ਹੋ, ਆਪਣੇ ਧੰਨ ਭਾਗ ਸਮਝ। ਤੇਥੋਂ ਗੁਰੂ ਨੇ ਸੰਗਤ ਵਿਚ ਸੱਚ ਕਹਾ ਮਾਫੀ ਜੋਗ ਤੈਨੂੰ ਬਣਾ ਦਿੱਤਾ ਏ। ਗੁਰੂ ਕੇ ਸਿੱਖ ਹੀ ਐਸਾ ਕਰ ਸਕਦੇ ਹਨ। ਨਹੀਂ ਤੇ ਹੋਰ ਲੋਕ ਤਾਂ ਸੱਚ ਕਹਿਣੋਂ ਦਸਣੋਂ ਡਰਦੇ ਕੀਤੇ ਪਾਪਾਂ ਦਾ ਭਾਰ ਹਿਰਦੇ ਤੇ ਲੈ ਹੀ ਮਰਦੇ ਰਹਿੰਦੇ ਹਨ। ਬਚਨ ਕੀਤੇ ਨੇ, ਇਹ ਤਿੰਨੇ ਪਾਠ ਨਾ ਮਨਜ਼ੂਰ ਹਨ, ਅਸੀਂ ੧੦੫ ਹੀ ਹੋਏ ਮੰਨਦੇ ਹਾਂ। ਤੇ ਕਿਹੋ ਨੇਂ ਮੈਂ ਭੀ ਏਕ ਸਮੇਂ ਭੈਣੀ ਸਾਹਿਬ ਇਕੱਲਾ ਅਖੰਡ ਪਾਠ ਕਰਨ ਲਗਾ। ਤਾਂ ਗੁਰੂ ਹਰੀ ਸਿੰਘ ਜੀ ਹੁਕਮ ਕਰ ਰੋਕ ਦਿਤਾ ਸੀ। ਤੇ ਕਿਹਾ ਸੀ, ਕਾਕਾ ਗੁਰਬਾਣੀ ਨਿਮ੍ਰਤਾ ਦ੍ਰਿੜ੍ਹਾਉਂਦੀ ਹੈ ਤੇ ਇਸ ਤਰ੍ਹਾਂ ਮਾਣ ਹੁੰਦਾ ਏ। ਤੇ ਮਨ ਨਿਰਭੈ ਹੋ ਜਾਂਦਾ ਹੈ, ਕਾਹਲ ਨਾਲ ਅੱਖਰ ਭੀ ਮਿਲ ਜਾਂਦਾ ਹੈ।

## ਜੇ ਗੁਮਾਨ ਨਾ ਫੁਰੇ

ਸਤਿਗੁਰੂ ਜੀ ਬਚਨ ਕੀਤਾ, ਸੰਤ ਧਿਆਨ ਸਿੰਘ ਜੀ ਕਾਦਰਾਬਾਦੀ ਜਿਨ੍ਹਾਂ ਸਤਿਗੁਰੂ ਬਿਲਾਸ ਲਿਖਿਆ ਹੈ, ਜਿਨ੍ਹਾਂ ਤੋਂ ਮੈਂ ਕੁਝ ਵਿਦਿਆ ਵੀ ਪੜ੍ਹੀ ਹੈ, ਨੇ ਸੰਤ ਲਛਮਣ ਸਿੰਘ ਜੀ ਜਟਾਨੇ ਵਾਲੇ ਜੋ ਲਲੀਂ ਗੁਰੂ ਸਹ ਰਹਿੰਦੇ ਸੀ, ਇਹ ਦੋਵੇਂ ਸਾਧ ਬੜੇ ਸੁਧ ਗੁਰਬਾਣੀ ਦੇ ਪੜ੍ਹਨ ਵਾਲੇ ਅਖੰਡ ਪਾਠੀ ਸੰਗਤ ਵਿਚ ਮੰਨੇ ਹੋਏ ਸੀ। ਇਹ ਦੋਵੇਂ ਇਕੱਲੇ ਇਕੱਲੇ ਅਠਾਂ ਪਹਿਰਾਂ ਵਿਚ ਆਦਿ ਗ੍ਰੰਥ ਸਾਹਿਬ ਦਾ ਅਖੰਡ ਪਾਠ ਕਰ ਲੈਂਦੇ ਸੀ। ਮੈਂ ਇਨ੍ਹਾਂ ਦੀ ਰੀਸੋਂ ਲਗਾ ਸਾਂ। ਸਤਿਗੁਰੂ ਜੀ ਇਹ ਭੀ ਬਚਨ ਕੀਤਾ ਸੀ, ਜਿਵੇਂ ਪਾਰਸ ਭਾਗ ਵਿਚ ਲਿਖਿਆ ਹੈ, ਜਿਸ ਨੂੰ ਜਾਹਰ ਦਾਨ ਕਰਿਆਂ ਗੁਮਾਨ ਨਾ ਹੋਵੇ ਸੋ ਜਾਹਰ ਭੀ ਕਰੇ। ਜਾਹਰ ਦਾਨ ਤੋਂ ਹੋਰ ਨੂੰ ਜੱਸ ਸੁਣ ਚਾਅ ਉਗਦਾ ਹੈ। ਤਿਵੇਂ ਤਿੱਖਾ ਪਾਠ ਸੋ ਕਰੇ ਜਿਸ ਨੂੰ ਗੁਮਾਨ ਨਾ ਫੁਰੇ। ਇਸ ਤੋਂ ਹੋਰ ਭੀ ਐਸਾ ਬਣਨਾ ਲੋੜਦਾ ਹੈ।

ਇਨ੍ਹਾਂ ਅਖੰਡ ਪਾਠਾਂ ਵਿਚ ਲਗੇ ਸਾਧੂਆਂ ਵਿਚ ਮੇਰਾ ਲੜਕਾ ਸਾਧੂ ਸਿੰਘ ਭੀ ਅਖੰਡ ਪਾਠੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਗਿਆ ਹੋਇਆ ਸੀ। ਦਸਿਆ ਸੀ ਡਿਗੀਆਂ ਦੇ ਜਲ ਬੜੇ ਠੰਡੇ ਸੀ। ਕੱਕਰ ਭੰਨ ਕੇ ਗੜਵਾ ਭਰੀ ਦਾ ਸੀ। ਕਈ ਸਿੱਖ ਦੂਰੋਂ ਦੌੜ ਛਾਲ ਮਾਰ ਇਸ਼ਨਾਨ ਕਰਦੇ ਸੀ ਕਸੀਸ ਵੱਟ। ਝਟ ਬਾਹਰ ਆ ਬਸਤਰ ਪਹਿਨਦੇ ਸੀ, ਪਰ ਨਮੂਨਿਆ ਕਿਸੇ ਨੂੰ ਨਾ ਹੋਇਆ ਸੀ।

ਇਕ ਦਿਨ ਚੁਚਾਲ ਮਾਈ ਬੰਤ ਕੌਰ ਸੰਤ ਗੁਲਾਬ ਸਿੰਘ ਜੀ ਮਸਤ ਦੇ ਘਰੋਂ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕਰ ਧੂੜ ਮਥੇ ਤੇ ਲਾ ਜਫਾ ਮਾਰ ਲਿਆ। ਤੇ ਸਤਿਗੁਰੂ ਜੀ ਮਾਈ ਨੂੰ ਕੰਡ ਤੇ ਥਾਪੀ ਦੇ ਕਿਹਾ, ਹੁਣ ਰਾਜ਼ੀ ਹੋ ਗਈ ਏਂ ?

## ਕਾਣੀ ਵੰਡ

ਮੈਂ ਸਤਿਗੁਰੂ ਜੀ ਦਾ ਦਿੱਤਾ ਪ੍ਰਸ਼ਾਦ ਬਾਲਕਾਂ ਨੂੰ ਵੰਡ ਰਿਹਾ ਸਾਂ। ਇਕ ਬੱਚੇ ਨੇ ਸਤਿਗੁਰੂ ਜੀ ਦੇ ਚਰਨਾਂ ਤੇ ਲੇਟ ਕੇ ਡੰਡੌਤ ਕੀਤੀ ਇਕ ਸਾਧ ਦੇਖ ਕਿਹਾ, ਤੂੰ ਇਸ ਨੂੰ ਦੋ ਵਰਤਾਰੇ ਦੇ। ਮੈਂ ਦੋ ਦਿੱਤੇ ਤਾਂ ਸਤਿਗੁਰੂ ਜੀ ਦੇਖ ਮੈਨੂੰ ਕਿਹਾ, ਤੂੰ ਕਾਣੀ ਵੰਡ ਕਿਉਂ ਕੀਤੀ ਏ ? ਮੈਂ ਉਪਰੋਂ ਤਾਂ ਚੁੱਪ ਕਰ ਰਿਹਾ ਪਰ ਅੰਦਰੋਂ ਕਿਹਾ ਤੁਸਾਂ ਕਿਉਂ ਕੀਤੀ ਏ ? ਸਤਿਗੁਰੂ ਜੀ ਤੁਰਤ ਮੈਨੂੰ ਕਿਹਾ, ਤੂੰ ਕਿਉਂ ਨਹੀਂ ਕਿ ਤੂੰ ਵੀ ਕੀਤੀ ਏ ? ਕਿਸੇ ਨੂੰ ਪਰੇ ਰਹੋ ਕਹਿੰਨਾ ਏਂ ਤੇ ਇਸ ਮਾਈ ਨੇ ਜੱਫੋ ਪਾ ਲਈ ਏ ਤਾਂ ਭੀ ਕੰਡ ਤੇ ਥਾਪੀ ਦਿੱਤੀ ਆ। ਮੈਂ ਹੱਥ ਜੋੜ ਉੱਤਰ ਦਿੱਤਾ, ਸੰਤ ਆਲਾ ਸਿੰਘ ਜੀ ਤਾਂ ਆਖਦੇ ਹਨ, ਪਿਆਰ ਵਾਲੇ ਥਾਂ ਜੀਅ ਵਿਚ ਆਈ ਅਝੱਕ ਆਖ ਦੇਣੀ ਚਾਹੀਦੀ ਏ। ਤੇ ਸੂਬਾ ਜੀ ਕਹਿੰਦੇ ਹਨ ਵੱਡਿਆਂ ਤੋਂ ਝਾਕਾ ਰਖਿਆ ਹੀ ਚੰਗਾ ਹੁੰਦਾ ਏ। ਨਹੀਂ ਤੇ ਅਦਬ ਵਿਚ ਫਰਕ ਪੈਣ ਦਾ ਦੋਸ਼ ਲਗਦਾ ਏ। ਤਾਂ ਸਤਿਗੁਰੂ ਜੀ ਬਚਨ ਕੀਤਾ, ਸੰਤ ਜੀ ਦੀ ਅਭੇਦ ਅਵਸਥਾ ਏ ਤੇ ਸੂਬਾ ਜੀ ਦੀ ਮਰਯਾਦਾ ਵਾਲੀ ਏ। ਜਿਵੇਂ ਸੰਤ ਕੇਸਰ ਸਿੰਘ ਜੀ ਚੁੱਪ ਤੇ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੀ ਸੰਗਤ ਗੁਜਰਾਂ ਵਾਲਾ ਨੇੜੇ ਹੋਣ ਕਰ ਕੀਤੀ ਹੈ, ਤਿਵੇਂ ਜੇ ਇਨ੍ਹਾਂ ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਦੀ ਸੰਗਤ ਭੀ ਜੇ ਸ਼ਰਧਾ ਨਾਲ ਕੀਤੀਓ ਈ ਤਾਂ ਆਪ ਭੀ ਸੁਖ ਲਏਂਗਾ ਤੇ ਔਲਾਦ ਦੀ ਮਤ ਭੀ ਸਵਾਰੇਂਗਾ ਤੇ ਕਿਸੇ ਜੋਗ ਭੀ ਕੁਝ ਚੰਗਾ ਲਿਖ ਸਕੇਂਗਾ। ਮੈਂ ਅਰਜ਼ ਕੀਤੀ, ਸਭ ਆਪ ਦੀ ਕਿਰਪਾ ਨਾਲ ਹੀ ਪਲੇ ਪਿਆ ਹੈ ਤੇ ਪੈਣਾ ਹੈ। ਤਾਂ ਬਚਨ ਕੀਤੋ ਨੇ, ਤੂੰ ਮੈਨੂੰ ਭੀ ਪੰਜਵਾਂ ਉਹਨਾਂ ਵਾਂਗੂ ਕੁਝ ਸੋਝੀ ਦੇਣ ਵਾਲਿਆਂ ਵਿਚੋਂ ਗਿਣ ਲੈ। ਮੈਂ ਕਿਹੜਾ ਸੰਤਾਂ ਸਾਧਾਂ ਤੋਂ ਵੱਖਰਾ ਹਾਂ। ਮੈਂ ਹੱਥ ਜੋੜ ਸਿਰ ਨਿਵਾਇਆ ਤੇ ਹਿਰਦੇ ਵਿਚ ਹੀ ਨਮਸਕਾਰ ਕਰ ਕਿਹਾ, ਮੇਰੇ ਧੰਨ ਭਾਗ ਜੇ ਆਪ ਮੇਰੇ ਉਨ੍ਹਾਂ ਚਹੁ ਸਾਧਾਂ ਦੇ ਸਮਾਨ ਸਿਖਿਆ ਦਾਤੇ ਬਣੇ ਹੋ। ਮੈਂ ਹੁਣ ਆਪ ਜੀ ਕਿਰਪਾ ਨਾਲ ਆਪਣੇ ਆਪ ਨੂੰ ਹੋਲਾ ਫੂਲ ਹੋਇਆ ਤੇ ਉੱਚੀ ਸੰਗਤ ਦੇ ਲਾਭ ਤੋਂ ਪਰਾਪਤੀ ਹੋਇਆਂ ਵਿਚੋਂ ਸਮਝਾਂਗਾ।

## ਇਨ੍ਹਾਂ ਦੇ ਵਸ ਕੀ ਹੈ ?

ਸਤਿਗੁਰੂ ਜੀ ੪ ਫਗਣ ਕਥਾ ਵਿਚ ਚੁਚਾਲ ਬਚਨ ਕੀਤਾ, ਮੈਂ ਸਿੱਖਾਂ ਤੇ ਗਿਲਾਨ

ਕਮਾਲ (ਖਾਸ) ਭਿਆਨਕ ਭੁਚਾਏ ਦਾ ਸਮਾਂ ਸਮਾਂ ਲਿਔਣ ਵਾਸਤੇ - ਸਤਿਗੁਰਾਂ ਆਪ ਹੀ ਸਿਖਾਂ ਵਿਚੋਂ ਸਤਿਆ ਖਿਚਕੇ ਖ਼ਾਲੀ ਕਰ ਦਿਤੇ ਹੋਏ ਨ ਸਮੇਂ ਦੀ ਨਿਸ਼ਾਨੀ ਪੂਰੀ ਕਰਨ ਵਾਸਤੇ - ਸਮਾਂ ਲਿਔਣ ਨ ਏ ਤਾਂ ਜੋ ਨਿਸ਼ਾਨੀਆਂ ਪੂਰੀਆਂ ਹੋ ਜਾਣ

ਕਰਦਾ ਸਾਂ ਕਿ ਮੈਂ ਇਨ੍ਹਾਂ ਦੀ ਸੰਭਾਲ ਲਈ ਏਤਨਾ ਔਖ, ਖੇਚਲ, ਮੁਥਾਜੀ ਕੀਤੀ ਹੈ । ਇਹ ਮਨ ਮਰਜ਼ੀ ਕਿਉਂ ਕਰਦੇ ਹਨ ? ਇਸ ਵੇਰ ਭੈਣੀ ਸਾਹਿਬ ਗਿਆਂ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਕਿਹਾ ਹੈ ਸਿੱਖ ਤੇਰੇ ਵਰਗਾ ਕਿਸੇ ਨੂੰ ਸੰਸਾਰ ਤੇ ਨਹੀਓਂ ਜਾਣਦੇ । ਇਨ੍ਹਾਂ ਦੇ ਕੀ ਵੱਸ ਏ । ਮੈਂ ਹੀ ਇਨ੍ਹਾਂ ਦੀ ਸੱਤਾ ਹਰ ਲਈ ਹੋਈ ਏ, ਉਹ ਸਮਾਂ ਲਿਆਉਣ ਲਈ । ਜੋ ਕਿਹਾ ਹੈ 'ਰੂੜੀ ਵਿਚ ਭੀ ਸੱਤਾ ਨਹੀਂ ਰਹਿਣ ਦੇਣੀ ।' ਮੈਂ ਓਸੇ ਦਿਨ ਗੁਰੂ ਹਰੀ ਸਿੰਘ ਜੀ ਦੇ ਚੁਬਾਰੇ ਸਾਹਵੇਂ ਖੜੇ ਹੋ ਅਰਦਾਸਾ ਕੀਤਾ, ਹੇ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ, ਮੇਰੇ ਮਨ ਵਿਚ ਕਿਸੇ ਦਾ ਬੁਰਾ ਨਾ ਆਵੇ । ਜੋ ਮੈਂ ਸਿੱਖਾਂ ਨੂੰ ਆਖਦਾ ਹਾਂ, ਕਿਸੇ ਤੇ ਗਿਲਾਲ ਕੀਤੀ, ਆਪਣੇ ਤੇ ਪੈ ਜਾਂਦੀ ਏ । ਗੁਰੂ ਕੋਲੋਂ ਬਖਸ਼ਿਸ਼ ਮੰਗੋ । ਉਸ ਤੋਂ ਇਹ ਮੰਦਾ ਹੋਵੇ ਈ ਨਾ । ਸੋ ਆਪ ਭੀ ਵਰਤਾਂ ਤੇ ਕਿਹਾ, ਸਤਿਗੁਰੂ ਹੀ ਹੈ, ਜੋ ਮੇਰਾ ਇਹ ਨੇਮ ਨਿਭਾ ਦੇਵੇ । ਤੇ ਆਂਚ ਨਾ ਆਵੇ ਸੋ ਭਲੀ, ਬੁਰੀ ਬਾਤ ਮਨ ਮਾਹੇ, ਪਰ ਕਾ ਬੁਰਾ ਵਿਚਾਰ ਤੇ ਆਪ ਬੁਰਾ ਹੋ ਜਾਇ । ਦੇ ਦੋਸ਼ ਤੋਂ ਬਚਾਈ ਰਖੇ ਗੁਰੂ । ਮਿਠੇ ਆ ਚੁਕੇ ਸ਼ਹਨ ਕਿ ਬੀਮਾਰੀਆਂ ਨੂੰ ਖ਼ੁਲੀ ਛੁਟੀ ਦੇ ਗਏ ਸੀ - ਰਾਜੇ ਭੀ ਪਰਜਾ ਕਰਨੇ ਸੋ ਭੀ ਹੋ ਗਏ -

## ਖਾਸ ਗਾਂਧੀ ਦੀਆਂ ਕਮੀਆਂ

ਸਤਿਗੁਰੂ ਜੀ ਦੇ ਹਜ਼ੂਰ ੫ ਫਗਣ ਜ਼ਰਾਇਤ ਮਹਿਕਮੇ ਦਾ ਅਫਸਰ ਆਇਆ । ਗਾਂਧੀ ਜੀ ਦੇ ਬਚਨ ਕਰਦਿਆਂ ਉਸ ਕਿਹਾ, ਮਹਾਤਮਾ ਜੀ ਪਿਛਲੇ ਸਭ ਰਾਮ ਕਿਸ਼ਨ ਤੇ ਗੁਰੂ ਨਾਨਕ ਆਦਿ ਅਵਤਾਰਾਂ ਤੋਂ ਭੀ ਬਹੁਤੇ ਕਲਾਧਾਰੀ ਉਪਕਾਰੀ ਹੋਏ ਹਨ । ਸਤਿਗੁਰੂ ਜੀ ਤੇਜ ਹੋ ਉੱਤਰ ਦਿੱਤਾ, ਗਾਂਧੀ ਵਿਚ ਇਕ ਦੋ ਐਸੀਆਂ ਕਮੀਆਂ ਸੀ ਜਿਸ ਨੇ ਉਸ ਦੇ ਸਾਰੇ ਗੁੜ ਨੂੰ ਗੋਬਰ ਬਣਾ ਦਿੱਤਾ ਸੀ । ਇਕ ਤੇ ਗੁਰੂ ਨਾਨਕ ਜੀ ਦੇ ਉਚੇ ਮੱਤ ਦਾ ਉਕਾ ਵਾਕਫ ਨਾ ਸੀ । ਉਸ ਕਿਹਾ ਹੈ, 'ਸਾਂਢ ਕੋ ਮਾਰ ਦੇਣਾ ਭੋੜੇ ਤੇ ਨਿਕੰਮੇ ਕੋ ।' ਕਿਹਾ ਹੈ ਉਸ ਨੂੰ ਤਕਲੀਫ ਭੀ ਨਾ ਹੋਵੇ । ਭਲਾ ਜਿਸ ਨੂੰ ਮਾਰੀਏ, ਉਸ ਨੂੰ ਤਕਲੀਫ ਨਹੀਂ ਹੁੰਦੀ ? ਫਿਰ ਹਿੰਦੂ ਹੋ ਕੇ ਕਹਿਣਾ ਮਾਰ ਦਿਓ ਗੋਕੇ ਕੋ । ਹਿੰਦੂ ਦਾ ਧਰਮ ਨਹੀਂ । ਦੂਜਾ ਗਾਂਧੀ ਮੁਸਲਮਾਨਾਂ ਤੇ ਅਮੀਰਾਂ ਦਾ ਯਾਰ ਸੀ । ਜਿਸ ਤੋਂ ਉਸ ਨੂੰ ਹਿੰਦੂ ਮਹਾਂਸਭਾ ਦੇ ਨਾਥੂ ਰਾਮ ਗੌਡਸੇ ਨੇ ਲ਼ਾਜਵਾਬ ਕਰ ਮਾਰਿਆ ਹੈ । ਤੇ ਜੇ ਗਾਂਧੀ ਨਾ ਮੰਨਦਾ ਤਾਂ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਨੂੰ ਫਾਂਸੀ ਨਾ ਹੁੰਦੀ । ਗਾਂਧੀ ਨੇ ਹੀ ਸੁਭਾਸ਼ ਨੂੰ ਕਾਂਗਰਸ ਵਿਚੋਂ ਕੱਢਿਆ ਸੀ । ਪਰ ਸੁਭਾਸ਼ ਨੇ ਆਪਣਾ ਨੇਮ ਦੇਸ਼ ਆਜ਼ਾਦੀ ਦਾ ਨਾ ਛਡਿਆ ਸੀ । ਗਾਂਧੀ ਜੇ ਨਾ ਮੰਨਦਾ ਤਾਂ ਪਾਕਿਸਤਾਨ ਨਹੀਂ ਸੀ ਬਣਨਾ । ਤੇ ਏਤਨੀ ਕਤਲਾਮ ਤੇ ਬੀਬੀਆਂ ਦੇ ਬੇਇਜ਼ਤੀ ਦੋ-ਤਰਫੀ ਨਹੀਂ ਸੀ ਹੋਣੀ । ਮੈਂ ਆਪ ਜਾ ਕਿਹਾ ਸੀ, ਮਹਾਤਮਾ ਜੀ ਇਨ੍ਹਾਂ ਬੀਬੀਆਂ ਦੀ ਬੇਇਜ਼ਤੀ ਵਲੋਂ ਹੀ ਵੇਖੋ, ਤਾਂ ਉਸ ਮੰਨਿਆ ਸੀ ਕਿ ਯੇਹ ਤੋ ਸੋਚਨੇ ਕੀ ਬਾਤ ਹੈ । ਪਰ ਸੋਚਿਆ ਕੁਝ ਨਾ । ਸੋ ਅਫਸਰ ਸੁਣ ਚੁੱਪ ਹੋ ਚਲਾ ਗਿਆ । ਤੇ ਕਿਹੋ ਨੇ ਮੈਂ ਠੀਕ ਹੀ ਕਿਹਾ ਹੈ ਜੋ ਮੇਰੇ ਜੀਅ ਵਿਚ ਹੈ । ਇਹ ਲੋਕ

ਨੌਕਰੀਆਂ ਲੈ ਗੰਦ ਦੀਆਂ ਟੋਕਰੀਆਂ ਸਿਰਾਂ ਤੇ ਚੁੱਕ ਲੈਂਦੇ ਨੇ । ਇਨ੍ਹਾਂ ਦਾ ਕੋਈ ਨੇਮ ਧਰਮ ਏ ?

ਸਤਿਗੁਰੂ ਜੀ ਪਾਸ ਢੁਡੀਆਂ ਵਾਲੇ ਦਾ ਠਾਕਰ ਹਮੀਰ ਸਿੰਘ ਆਇਆ ਕੇ ਟਿੱਬੇ ਵਾਲੇ ਖੂਹ 'ਚੋਂ ਨਿਕਲਦੀ ਰੇਤ ਦਿਓ, ਲੌੜ ਏ । ਸਤਿਗੁਰੂ ਜੀ ਉੱਤਰ ਦਿੱਤਾ ਕੱਢ ਕੇ ਲੈ ਜਾਓ । ਮੈਂ ਹਾਂਸੀ ਰਾਜਕੁਮਾਰੀ ਅੰਮ੍ਰਿਤ ਕੌਰ ਨੂੰ ੧੦੦ ਯਤੀਮਾਂ ਵਿਧਵਾਵਾਂ ਦੇ ਪਾਲਣ ਦਾ ਬਚਨ ਦੇ ਆਇਆ ਹਾਂ । ਉਨ੍ਹਾਂ ਲਈ ਆਪ ਕੁਆਟਰ ਪਾਣੇ ਹਨ । ਇਹ ਰਾਜਕੁਮਾਰੀ ਕਪੂਰਥਲੇ ਦੇ ਰਾਜੇ ਦੀ ਧੀ ਹੈ । ਜੋ ਆਪ ਈਸਾਈ ਹੋ ਗਿਆ ਸੀ । ਇਹ ਅੰਮ੍ਰਿਤ ਕੌਰ ਈਸਾਈ ਮਤ ਹੀ ਰਖਦੀ ਸੀ । ਇਨ੍ਹਾਂ ਵਿਧਵਾਂ ਦੀ ਪਾਲਣਾ ਦੀ ਹੁਕਮ ਹੀ ਉਨ੍ਹਾਂ ਮੰਗ ਲਈ ਸੀ ਸਤਿਗੁਰੂ ਜੀ ਪਾਸੋਂ । ਤੇ ਆਪ ਸਰਕਾਰ ਤੋਂ ਕੁਝ ਕੰਮ ਲੈ ਉਨ੍ਹਾਂ ਲੌੜਵੰਦਾਂ ਨੂੰ ਦੇਂਦੀ । ਇਸ ਕਾਂਗਰਸ ਰਾਜ ਨੇ ਅੰਗਰੇਜ਼ ਤੋਂ ਮੱਤ ਲੈ ਹਰ ਕੰਮ 'ਚੋਂ ਮੁਨਾਫਾ ਕੱਢਣਾ ਹੀ ਸਿਖਿਆ ਹੈ ।

ਸੇਵਕ ਕਉ ਨਿਕਟੀ ਹੋਇ ਦਿਖਾਵੈ । ਆਪਣੇ ਸੇਵਕ ਕੀ ਆਪੇ ਰਾਖੈ ।

### ਰਾਖਾ ਸਤਿਗੁਰੂ

ਆਪ ਅਨੁਗ੍ਰਹਿ ਕਿਰ ਆਪਣੇ ਸਿੱਖਿਆਂ ਦੀ ਸੋਹਣਾ

ਸਤਿਗੁਰੂ ਜੀ ਦੇ ਦਰਸ਼ਨ ਨੂੰ ਮਿਰਜਾਪੁਰੋਂ, ਮੁਲਤਾਨ ਤੇ ਲਾਇਲਪੁਰ ਮਿੰਟਗੁਮਰੀ ਦੇ ਸਿੱਖ ਤੇ ਮਾਈਆਂ ਆਏ । ੯੫ ਚੱਕ ਦੇ ਹਰਨਾਮ ਸਿੰਘ, ਚੰਨਣ ਸਿੰਘ, ਲਛਮਣ ਸਿੰਘ, ਤੇਜ ਕੌਰ, ਬਿਅੰਤ ਕੌਰ, ਮਹੇਤ ਦਲੀਪ ਸਿੰਘ ਪਿਛਾਂਹ ਘਣੀਏਕੇ ਜ਼ਿਲਾ ਗੁਰਦਾਸਪੁਰ, ਤੇ ਨਾਲ ਇਕ ਬਾਲਕ ਦੀਦਾਰ ਸਿੰਘ ਹਰਨਾਮ ਸਿੰਘ ਤੇ ਬਿਅੰਤ ਕੌਰ ਦਾ ਪੁੱਤਰ ਸੀ । ਉਸ ਬਾਲਕ ਦੂਰੋਂ ਹੀ ਸਤਿਗੁਰੂ ਜੀ ਦਾ ਦਰਸ਼ਨ ਕਰ ਕਿਹਾ, ਬਾਪੂ, ਉਹੋ ਆਹ ਬਾਬਾ ਏ ਜਿਸ ਮੈਨੂੰ ਖੂਹ ਗੇੜ ਕੇ ਪਾਣੀ ਪਿਆਇਆ ਸੀ । ਤੇ ਨਹਿਰ ਵਿਚ ਰੋਂਦੇ ਨੂੰ ਲੰਮੀ ਬਾਂਹ ਕਰ ਕਿਲਾ ਫੜਾ ਕੇ ਕਿਹਾ ਸੀ, ਏਸ ਨੂੰ ਫੜੀ ਰਖ, ਹੁਣੇ ਜਨਾਨੀਆਂ ਤੈਨੂੰ ਕੱਢ ਲਿਜਾਣਗੀਆਂ । ਤਾਂ ਹਰਨਾਮ ਸਿੰਘ ਕਿਹਾ, ਕਾਕਾ ਇਹ ਸਾਡੇ ਸਤਿਗੁਰੂ ਜੀ ਹਨ । ਤੂੰ ਚਰਨੀਂ ਮੱਥਾ ਟੇਕ । ਇਹ ਵਾਰਤਾ ਇਸ ਤਰ੍ਹਾਂ ਹੋਈ ਸੀ ਕਿ ਅਬਦੁਲ ਰਹੀਮ ਸਟੇਸ਼ਨ ਤੋਂ ਤੁਰਕਾਂ ਗਡੀਓਂ ਖਿੱਚ ਲਾਹ ਕੇ ਇਸ ਕਾਕੇ ਦੀ ਮਾਸੀ ਪਿਆਰੋ ਨੂੰ ਮਾਰ ਦਿੱਤਾ ਸੀ । ਤੇ ਇਹ ਫੱਟੜ ਹੋ ਰੋਂਦਾ ਇਕ ਖੂਹ ਤੇ ਗਿਆ ਸੀ । ਤਰੇਹ ਲਗੀ ਤੇ ਖੂਹ ਗੇੜ, ਬਿਰਧ ਪਾਣੀ ਪਿਆਲ ਕਿਹਾ ਸੀ ਜੇ ਫੇਰ ਤਰੇਹ ਲਗੀ ਤਾਂ ਪਾੜਛੇ ਵਿਚੋਂ ਪਾਣੀ ਪੀ ਲਵੀਂ । ਓਸੇ ਪਿੰਡ ਦੇ ਤੁਰਕਾਂ ਇਸ ਦੀ ਦੂਜੀ ਮਾਸੀ ਤੇਜ ਕੌਰ ਓਥੇ ਹੀ ਇਕ ਅੰਦਰ ਡੱਕੀ ਹੋਈ ਸੀ । ਪਰ ਕੁਦਰਤ ਨੇ ਉਸ ਨੂੰ ਤੇ ਦੀਦਾਰ ਸਿੰਘ ਨੂੰ ਮੇਲ ਦਿੱਤਾ । ਤੁਰਕਾਂ ਜਾਤਾ ਇਸ ਮੁੰਡੇ ਨੂੰ ਨਿਖੇੜੇ ਤਾਂ ਮੰਨੇਗੀ । ਤੁਰਕਾਂ ਮੁੰਡਾ ਨਹਿਰ ਵਿਚ ਸੁਟਿਆ । ਕਈ ਮੀਲ ਰੁੜ੍ਹਦਾ ਗਿਆ ਤਾਂ ਬਿਰਧ ਸਰੂਪ ਨੇ ਰੋਂਦਾ ਸੁਣ ਕੰਢੇ ਤੋਂ ਲੰਮੀ ਬਾਂਹ ਕਰ ਕਿਲਾ ਫੜਾ ਕਿਹਾ ਕਿ ਤੈਨੂੰ ਮਾਈਆਂ ਕੱਢ ਲੈਣਗੀਆਂ । ਜਿਸ ਮਾਈ ਕੱਢਿਆ, ਉਸ ਪੁੱਤਰ ਦੀ ਬੁੜ੍ਹੇਂ ਪ੍ਰੇਮ ਕਰ ਸਾਂਭਿਆ ਤੇ ਮਿਲਟਰੀ ਹਿੰਦੁਸਤਾਨ ਦੀ ਜਾ ਪੁਛ ਪਤਾ ਲਗਣ ਤੇ ਲਿਆਂਦਾ ਤੇ ਤੇਜ

ਕੌਰ ਦੂਜੇ ਫੇਰੇ ਆਂਦੀ। ਤੁਰਕਾਂ ਬੁਰਕੇ ਪਵਾਏ ਸੀ। ਮਿਲਟਰੀ ਆਵਾਜ਼ਾਂ ਦਿੱਤਾ, ਜੋ ਜਾਣਾ ਚਾਹਵੇ, ਤੇ ਹਿੰਦਣੀ ਸਿੱਖਣੀ ਹੋਵੇ, ਹੱਥ ਖੜਾ ਕਰੇ। ਤੇਜ ਕੌਰ ਹੱਥ ਖੜਾ ਕੀਤਾ। ਸੋ ਚੰਨਣ ਸਿੰਘ ਦੀ ਨੂੰਹ ਇਸ ਕਾਕੇ ਦੀਦਾਰ ਸਿੰਘ ਦੀ ਮਾਸੀ ਮਿਲਟਰੀ ਨੇ ਲਿਆਂਦੀ।

ਇਹ ਸਭ ਵਾਰਤਾ ਸਤਿਜੁਗ ਤੇ ੧੭ ਕੱਤਕ ੨੦੧੯ ਦੇ ਚਾਰ ਪੰਨੇ ਤੇ ਜੰਗੀਰ ਕੌਰ ਨੇ ਲਿਖੀ ਹੈ। ਸੱਚੀ ਵਾਰਤਾ ਦੇ ਸਿਰਲੇਖ ਹੇਠ। ਜੰਗੀਰ ਕੌਰ ਮੋਰੀ ਵਾਲੇ ਦੀ ਮੇਰੇ ਪਿੰਡ ਹੁਣ ਵਿਆਹੀ ਹੋਈ ਹੈ। ਤੇ ਇਹ ਹਰਨਾਮ ਸਿੰਘ ਬਿਅੰਤ ਕੌਰ ਦੀਦਾਰ ਸਿੰਘ ਆਦਿ ਸਭ ਮੋਰੀ ਵਾਲੇ ਹੀ ਰਹਿੰਦੇ ਹਨ। ਇਹ ਵਾਰਤਾ ਜਿਵੇਂ ਦਸਦੀ ਹੈ, ਕਿ ਸਤਿਗੁਰੂ ਜੀ ਸਿੱਖਾਂ ਦੀ ਕਿਵੇਂ ਰੱਖਿਆ ਕਰਦੇ ਰਹੇ ਹਨ ਤਿਵੇਂ ਮੈਂ ਆਪ ਇਕ ਮਾਈ ਰਾਜੇ ਦੀ ਫਟੜ ਕੱਟੀ ਵੱਢੀ ਨੂੰ ਪੁੱਛਿਆ ਤਾਂ ਉਸ ਨੇ ਦੱਸਿਆ ਸੀ ਕਿ ਅਸੀਂ ਦੋਵੇਂ ਭੈਣਾਂ ਫਟੜ ਹੋਈਆਂ ਖੂਹ ਵਿਚ ਛਾਲਾਂ ਮਾਰ ਗਈਆਂ। ਸਤਿਗੁਰੂ ਜੀ ਦਰਸ਼ਨ ਦੇ ਕਿਹਾ ਸੀ, ਡੋਲੋ ਨਾ। ਤੁਸੀਂ ਖੂਹ ਵਿਚੋਂ ਨਿਕਲ ਹਿੰਦੁਸਤਾਨ ਪੁੱਜ ਜਾਓਗੀਆਂ। ਮਿਲਟਰੀ ਨੇ ਸਾਨੂੰ ਖੂਹ ਵਿਚੋਂ ਕੱਢ ਦੂਜੇ ਦਿਨ ਲਿਆਂਦਾ ਸੀ। ਅਸੀਂ ਬੇਫਿਕਰ ਹੀ ਸਾਂ।

ਨਮਾਜ਼
ਵਿਸਾਖੀ ਖ਼ਾਲਸਾ ਪ੍ਰਗਟ ਸਮੇਂ **ਦੋ ਨਿਰਨੇ** - ਸਿੱਖਾਂ ਦੇ ਸੀਸ ਸੰਗਤ ਸਾਮ੍ਹਣੇ ਕੀਤੇ ... ਕਰਨ- ਤਾਰੀ ਤੇ ਕਾਜ਼ੜ ਪਾਏ. ਸਿੱਖ ਮਾਤਾ ਜੀ ਨੂੰ ਕਿਹਾ ... ਪੁਠੀ ਪੈਸਾਈ

ਸਤਿਗੁਰੂ ਜੀ ਜਿਵੇਂ ਸਰਸੇ ਦੀ ਸੰਗਤ ਦੇ ਚਾਅ ਅਰਥ, ਬਸੰਤ ਨਮਿਤ ਮੇਲਾ ੨੯-੩੦ ਮਾਘ ਕੀਤਾ ਸੀ, ਤਿਵੇਂ ਦਿੱਲੀ ਦੀ ਸੰਗਤ ਦੇ ਚਾਅ ਪਾਰੋਂ ੧੬-੧੭ ਫਗਣ ੨੨ ਮਾਘ ਮਾਲੀ ਬਸੰਤ ਬੀਤੀ ਦਾ ਮੇਲਾ ਦਿੱਲੀ ਕੀਤਾ। ਇਸ ਮੇਲੇ ਦੀ ਪ੍ਰਧਾਨਗੀ ਸਰਦੂਲ ਸਿੰਘ ਜੀ ਕਵੀਸ਼ਰ ਨੇ ਕੀਤੀ। ਜੋ ਨੇਤਾ ਜੀ ਸੁਭਾਸ਼ ਚੰਦਰ ਬੋਸ ਆਦਿ ਵਾਂਗ ਅਗਾਂਹ ਵਧੂ ਪਾਰਟੀ ਦੇ ਆਗੂ ਸੀ। ਪੰਡਿਤ ਜਵਾਹਰ ਲਾਲ, ਡਾ. ਕਿਚਲੂ, ਸੁੰਦਰ ਦਾਸ ਆਦਿ ਆਏ ਸੀ ਤੇ ਬਸੰਤ ਕੰਤ ਦੇ ਇਤਿਹਾਸ ਤੇ ਬੋਲੇ ਸੀ। ਸਤਿਗੁਰੂ ਜੀ ਭੀ ਦੋ ਨਿਰਣੇ ਚਤੁਰੀ ਏਡੇ ਵੱਡੇ ਇਕੱਠ ਤੇ ਹਿੰਦੁਸਤਾਨ ਦੀ ਰਾਜਧਾਨੀ ਦਿੱਲੀ ਸਮਝ ਕੇ ਕੀਤੇ ਸੀ ਆਪੋਂ ਕਿਰਪਾ ਕਰਕੇ। ਇਕ ਨਿਰਨਾ ਸਤਿਗੁਰੂ ਜੀ ਕੀਤਾ ਕਿ ਦਸਮ ਜੀ ਤੰਬੂ ਵਿਚ ਸਿੱਖਾਂ ਨੂੰ ਲਿਜਾ ਬੱਕਰੇ ਮਾਰੇ ਜੋ ਇਤਿਹਾਸਾਂ ਵਿਚ ਲਿਖੇ ਹਨ, ਗਲਤ ਗੱਲ ਹੈ। ਦਸਮ ਜੀ ਸਰੇ ਮੈਦਾਨ ਜਿਵੇਂ ਕਿਹਾ ਸੀ, ਸਿੱਖਾਂ ਦੇ ਸਿਰ ਲੋੜੀਂਦੇ ਹਨ, ਤਿਵੇਂ ਉਤਾਰੇ। ਤੇ ਸੂਕੇ ਹਰੇ ਕੀਏ ਖਿਨ ਮਾਹੇ, ਅੰਮ੍ਰਿਤ ਦ੍ਰਿਸ਼ਟਿ ਸੰਚਿ ਜੀਵਾਏ। ਵਾਕ ਵਰਤ ਜੋ ਜਿਸ ਧੜ ਤੇ ਚਾਹਿਆ ਲਾ ਸੁਰਜੀਤ ਕੀਤੇ ਸੀ। ਆਪੋ ਵਿਚ ਪਿਓਂਦ ਵਾਂਗੂ ਵੱਖ ਵੱਖ ਸਿਰ ਧੜ ਤੋਂ ਸਾਂਝੇ ਕੀਤੇ ਸੀ। ਖੂਨ ਪੜਦੇ ਵਿਚ ਨਾ ਮਦਾਰੀ ਦੀ ਖੇਡ ਕੀਤੀ ਸੀ। ਜੇ ਬਕਰੇ ਤੇ ਪੜਦਾ ਹੀ ਮੰਨੀਏ ਤਾਂ ਖਾਲਸੇ ਦਾ ਜਨਮ ਤਲਵਾਰ ਵਿਚੋਂ ਨਹੀਂ, ਕਪਟ ਝੂਠ ਤੋਂ ਹੋਣਾ ਹੀ ਮੰਨਣਾ ਪਵੇਗਾ। ਗੁਰਬਾਣੀ ਦੀ ਕਸਵੱਟੀ ਨਾ ਸ਼ਿਕਮੇ ਦਿਗਰ ਦਰਦਹਾਨੇ ਦਿਗਰ ਤੋਂ ਉਲਟ ਕਦੇ ਦਸਮ ਜੀ ਕਰਦੇ ਸੀ ਨਾ ਸਿੱਖਾਂ ਦੇ ਮਨ ਪੱਕੀ ਪ੍ਰਤੀਤ

ਹੀ ਬਣਦੀ ਕਿ ਸਤਿਗੁਰੂ ਜੀ ਸਮਰੱਥ ਸਰਬ ਸਕਤ 'ਸਤਿਗੁਰ ਮੇਰਾ ਮਾਰ ਜੀਵਾਲੈ', ਵਾਲੀ ਕੁਦਰਤ ਦੇ ਮਾਲਕ ਹਨ। ਜੇ ਸਿੱਖ ਸ਼ਕਤ ਨਾ ਵੇਖਦੇ ਤਾਂ ਪੂਰੀ ਪ੍ਰਤੀਤ ਕਿਵੇਂ ਉਨ੍ਹਾਂ ਦੀ ਬਣ ਸਕਦੀ ਸੀ ਤੇ ਸਤਿਗੁਰੂ ਜੀ ਕਿਹਾ, ਕਿ ਸ਼ੁਕਰ ਹੈ ਸੋਚਵਾਨ ਤੇ ਸੂਝਵਾਨ ਹੁਣ ਕਹਿਣ ਲਗ ਪਏ ਹਨ ਕਿ ਦਸਮ ਜੀ ਸਿੱਖ ਹੀ ਮਾਰੇ ਸੀ ਜਦ ਤੋਂ ਮੈਂ ਤੇ ਨਾਮਧਾਰੀ ਪ੍ਰਚਾਰਕਾਂ ਇਹ ਭੁਲੇਖਾ ਕਢਿਆ ਹੈ। ਪਰ ਮਾਸ ਖਾਣ ਦੇ ਸ਼ੌਕੀ ਤੇ ਅਜੇ ਭੀ ਕਹੀ ਜਾਂਦੇ ਹਨ, ਕਿ ਬਕਰੇ ਮਾਰੇ ਸੀ। ਉਹਨਾਂ ਨੂੰ ਕੀ ਗੁਰੂ ਪਿਆ ਝੂਠਾ ਤੇ ਕਪਟੀ ਜਾਪੇ। ਅਰਦਾਸਾ ਪਾਠ: ੧੨ ਵੀਂ ਕਿਵੇਂ

ਦੂਜਾ ਨਿਰਨਾ ਸਤਿਗੁਰੂ ਜੀ ਕੀਤਾ ਕਿ ਜੋ ਅਸੀਂ ਪਾਤਸ਼ਾਹੀਂ ੧੨ਵੀਂ ਕਹਿ ਕੇ ਅਰਦਾਸਾਂ ਕਰਦੇ ਹਾਂ ਇਹ ਗੁਰਬਾਣੀ ਦੀ ਕਸਵੱਟੀ ਨਾਲ ਹੀ ਕਰਦੇ ਹਾਂ। ਸਤਿਗੁਰੂ ਰਾਮ ਸਿੰਘ ਜੀ ਬਦੇਸ਼ੋਂ ਲਿਖ ਭੇਜੇ ਹੁਕਮਨਾਮੇ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਕਾਲ ਪੁਰਖ ਜੀ ਸਹਾਇ। ਸਭ ਥਾਈਂ ਹੋਇ ਸਹਾਇ। ਇਹ ਦੋ ਪਾਤਸ਼ਾਹੀਆਂ ਦਾ ਸਿਮਰਨ ਕੀਤਾ ਹੋਇਆ ਗੁਰੂ ਹਰੀ ਸਿੰਘ ਜੀ ਕਰਤੇ ਪੁਰਖ ਨੇ, ਜਿਵੇਂ ਗੁਰਬਾਣੀ ਵਿਚ ਕਈ ਸ਼ਬਦ ਹਨ, ਜਿਹਾ ਕਿ 'ਆਦਿ ਸਾਚੁ, ਜੁਗਾਦਿ ਸਚੁ ਵਾਲੀ ਤੁਕ' ਤੇ ਪਉੜੀ 'ਪਉਣ ਗੁਰੂ ਪਾਣੀ ਪਿਤਾ' ਵਾਲੀ, ਗਉੜੀ ਦੀ ਵਾਰ ਮਹਲਾ ੪ ਦੀ ਬਾਰਵੀਂ ਪਉੜੀ ਤੇ ਮਹਲਾ ੫ ਦੀ ੩੧ ਪਉੜੀ ਦਾ ਫਰਕ ਵੇਖ ਤਸੱਲੀ ਹੋ ਜਾਂਦੀ ਹੈ ਕਿ ਇਕ ਗੁਰੂ ਜੀ ਨੇ ਥੋੜ੍ਹਾ ਹੀ ਫਰਕ ਪਾ ਮਹੱਲਾ ਬਦਲਿਆ ਹੋਇਆ ਹੈ। ਤੇ 'ਗੁਰ ਪਰਮੇਸ਼ਵਰ ਏਕੋ ਜਾਣ' ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਸ੍ਰੀ ਅਕਾਲ ਪੁਰਖ ਜੀ ਸਹਾਇ ਲਿਖਿਆ ਹੈ। ਗੁਰੂ ਹਰੀ ਸਿੰਘ ਜੀ ਨੂੰ ਇਹ ਆਖ ਕਿਹਾ ਸੀ ਉਨ੍ਹਾਂ ਨੇ ਲਿਖਾਰੀ ਤੌਰ ਪਾਤਸ਼ਾਹੀ ੧੨ਵੀਂ ਕਹਿ ਅਰਦਾਸਾ ਕਰਨਾ ਤੋਰਿਆ। ਜਿਸ ਸਤਿਗੁਰੂ ਨੇ ਦੋ ਪਾਤਸ਼ਾਹੀਆਂ ਦਾ ਹੋਰ ਨਾਮ ਅਰਦਾਸੇ ਵਿਚ ਲੈਣ ਜੋਗ ਦਿੱਤਾ ਹੈ ਉਸ ਦਾ ਨਾਮ ਆਪ ਲਿਆ ਹੈ ਗੁਰੂ ਕੇ ਮੁਖ ਵਾਕ ਨੂੰ ਵਰਤ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਗੁਰੂ ਹਰੀ ਸਿੰਘ ਜੀ ਨੂੰ ਗੁਰੂ ਮੰਨਣ ਵਾਲਿਆਂ ਦਾ ਜੋ ਧਰਮ ਹੈ, ਸੋ ਅਸੀਂ ਕੂਕੇ ਮੰਨਦੇ ਤੇ ਕਰਦੇ ਹਾਂ। ਦਸਵੇਂ ਦੇ ਥਾਂ ਮੁਹੱਲਾ ੧੨ਵਾਂ, ਗੁਰੂ ਹਰੀ ਸਿੰਘ ਜੀ ਲਿਖਣ ਵਾਲੇ ਹਨ। ਇਹੋ ਮਰਯਾਦਾ ਆਦਿ ਗ੍ਰੰਥ ਸਾਹਿਬ ਵਿਚ ਹੈ, ਜੋ ਭਾਈ ਗੁਰਦਾਸ ਦਾ ਲਿਖਿਆ ਹੈ।

ਜਵਾਹਰ ਲਾਲ ਜੀ ਭੈਣੀ ਸਾਹਬ

## ਪਤਵੰਤੇ ਬੋਲੇ

ਸ੍ਰੀ ਜਵਾਹਰ ਲਾਲ ਸਤਿਗੁਰੂ ਜੀ ਦੇ ਹਜ਼ੂਰ ਬੋਲਿਆ। ਮੈਂ ਨਾ ਵੇਹਲ ਹੋਣ ਦੇ ਬਾਵਜੂਦ ਵੀ ਭੈਣੀ ਸਾਹਿਬ ਗਿਆ ਸਾਂ। ਤੇ ਹੁਣ ਭੀ ਆਇਆ ਹਾਂ। ਉਹ ਸਭ ਜਗ੍ਹਾ ਅਸਥਾਨ ਦੇਖੇ ਹਨ ਜਿਥੇ ਸਤਿਗੁਰੂ ਰਾਮ ਸਿੰਘ ਜੀ ਤਪ ਕੀਤਾ ਹੱਟ ਕੀਤਾ, ਲੋਹ ਲਾਈ ਹੈ। ਤੇ ਜਿੱਥੋਂ ਮਲੇਰ-ਕੋਟਲੇ ਨੂੰ ਪ੍ਰਸ਼ਾਦਿ ਹੱਥੀਂ ਛਕਾਣ ਬਾਅਦ ਸਿੱਖਾਂ ਨੂੰ ਵਿਦਾ ਕੀਤਾ ਸੀ ਤੇ ਜਿੱਥੋਂ ਅੰਗਰੇਜ਼ ਦੇ ਟੋਰੇ, ਗੱਡੇ ਤੇ ਕਮਲੀ ਪਾ ਇਲਾਹਬਾਦ ਰੰਗੂਨ ਨੂੰ ਟੁਰੇ ਸੀ। ਤੇ ਕਈ ਵਾਰ ਮੈਂ ਸਤਿਗੁਰੂ ਜੀ

ਦੇ ਦਰਸ਼ਨ ਕਰ ਲਾਭ ਪ੍ਰਾਪਤ ਕੀਤਾ ਹੈ। ਮੈਂ ਨਾਮਧਾਰੀ ਪੰਥ ਜਿਹਾ ਤੇ ਸਤਿਗੁਰੂ ਜੀ ਜਿਹਾ ਕਿਸੇ ਨੂੰ ਸੁੱਚਾ ਉੱਚਾ ਤੇ ਸੱਚਾ ਨਹੀਂ ਮਨੋਂ ਜਾਣਦਾ। ਡਾਕਟਰ ਕਿਚਲੂ ਬੋਲਿਆ, ਅਸੀਂ ਭਾਵੇਂ ਸਭ ਕਿਡੇ ਵੱਡੇ ਵੱਡੇ ਅਹੁਦਿਆਂ ਤੇ ਹਾਂ, ਪਰ ਸਤਿਗੁਰੂ ਜੀ ਦੇ ਹੁਕਮੀ ਬੰਦੇ ਹਾਂ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਇਨ੍ਹਾਂ ਦੀ ਸ਼ਖਸੀਅਤ ਸਭ ਤੋਂ ਉੱਚੀ ਤੇ ਪ੍ਰਭਾਵਸ਼ਾਲੀ ਅਸੀਂ ਸਾਰੇ ਮੰਨਦੇ ਹਾਂ। ਸੁੰਦਰ ਦਾਸ ਜੀ ਬੋਲੇ ਕਿ ਸਤਿਗੁਰੂ ਰਾਮ ਸਿੰਘ ਜੀ ਮਿੱਠੇ ਮਹਾਨ ਬਿਰਛ ਫਲਦਾਰ ਤੇ ਫਲ ਸਰੂਪ ਸੀ ਤੇ ਗਾਂਧੀ ਜੀ ਉਸੇ ਬਿਰਛ ਦਾ ਸਾਇਆ ਸੀ। ਤੇ ਜੋ ਆਪਣੇ ਥਾਂ ਖਾਲਸਾ ਪੰਥ ਬਣਿਆ ਫਿਰਦਾ ਏ, ਦੇਖੋ ਕਲ ਦੇ ਵਰਤਮਾਨ ਅਖਬਾਰ ਵਿਚ ਲਿਖਿਆ ਹੈ ਕਿ ਅਕਾਲੀਆਂ ਨੇ ਅੰਮ੍ਰਿਤਸਰ ਅਕਾਲ ਤਖਤ ਸਾਹਿਬ ਦੇ ਉਪਰ ਤੇ ਤਲੇ ਮੈਦਾਨ ਵਿਚ ਆਪੋ ਵਿਚ ਇੱਟਾਂ ਵੱਟੇ ਤੇ ਪਸਤੌਲ ਚਲਾਏ ਹਨ ਤੇ ਗੰਦੀਆਂ ਗਾਲ੍ਹਾਂ ਕੱਢੀਆਂ ਹਨ। ਬੂਹੇ ਭੰਨੇ ਤੇ ਤਲਵਾਰਾਂ ਸੂਤੀਆਂ ਹਨ। ਮਲੇਛ ਮਤ ਵਰਤੀ ਹੈ ਜੋ ਇਨ੍ਹਾਂ ਨੂੰ ਆਖਦੇ ਹਨ ਇਹ ਸਿੱਖ ਨਹੀਂ, ਉਹ ਆਪ ਹੀ ਸਿੱਖ ਨਹੀਂ ਰਹੇ। ਉਹਨਾਂ ਦੀ ਪੂਜਾ ਨੇ ਮੱਤ ਮਾਰ ਲਈ ਹੈ। ਸਰਦੂਲ ਸਿੰਘ ਕਵੀਸ਼ਰ ਬੋਲਿਆ, ਸਤਿਗੁਰੂ ਰਾਮ ਸਿੰਘ ਜੀ ਨੂੰ ਆਜ਼ਾਦੀ ਦੀ ਲਹਿਰ ਦੇ ਜਨਮ ਦਾਤਾ ਮੰਨ ਸਭ ਸਿੱਖ ਮਾਤਰ ਉਨ੍ਹਾਂ ਦਾ ਰਿਣੀ ਹੈ। ਉਨ੍ਹਾਂ ਨੂੰ ਸਤਿਗੁਰੂ ਜੀ ਬਾਬਾ ਜੀ ਤੋਂ ਬਿਨਾਂ ਨਹੀਂ ਯਾਦ ਕਰਨਾ ਚਾਹੀਦਾ। ਕਿਉਂਕਿ ਜੋ ੧੮੫੭ ਦੀ ਕਾਲਖ ਦਾ ਟਿੱਕਾ ਸਿੱਖਾਂ ਦੇ ਮਥੇ ਤੇ ਲਗਾ ਸੀ ਸੋ ਬਾਬਾ ਰਾਮ ਸਿੰਘ ਜੀ ਨੇ ਹੀ ਨਾਮਧਾਰੀ ਲਹਿਰ ਅਜ਼ਾਦੀ ਦੀ ਲਹਿਰ ਚਲਾ ਕੇ ਤੇ ਕੂਕਿਆਂ ਦੀਆਂ ਅੰਗਰੇਜ਼ੀ ਕਾਨੂੰਨ ਤੋੜੂ ਕਾਰਵਾਈ ਨੇ ਫਾਂਸੀਆਂ ਦੇ ਰੱਸੇ ਗਲੀਂ ਪਾ ਤੇ ਤੋਪਾਂ ਅਗੇ ਖੜੋ ਉਡ ਸਿੱਖ ਪੰਥ ਦੇ ਮੱਥੇ ਤੋਂ ਉਹ ਕਾਲਖ ਦਾ ਟਿੱਕਾ ਲਾਹਿਆ ਹੈ। ਸਾਡੇ ਸਭ ਵਲੋਂ ਸਤਿਗੁਰੂ ਜੀ ਨੂੰ ਨਮਸਕਾਰ ਹੈ। ਜਿਨ੍ਹਾਂ ਦੀ ਅਗਵਾਈ ਵਿਚ ਨਾਮਧਾਰੀਆਂ ਨੇ ਸਾਡੇ ਨਾਲ ਕੈਦਾਂ ਕੱਟੀਆਂ ਤੇ ੧੯੨੯ ਸੰਨ ਦੇ ਇਕੱਠ ਸਮੇਂ ਲਾਹੌਰ ੧੦੦ ਘੋੜਾ ਲੈ ਕੇ ਜੋ ਮਹਾਰਾਜ ਨਿਹਾਲ ਸਿੰਘ ਜੀ ਤੇ ਹੋਰ ਸਿੱਖਾਂ ਨੇ ਜਲੂਸ ਵਿਚ ਸਾਥ ਵਖਾਲਾ ਕੀਤਾ ਤੇ ਲੰਗਰ ਲਾ ਕੇ ਸਭ ਨੂੰ ਆਦਰ ਨਾਲ ਜਲ ਪ੍ਰਸ਼ਾਦਿ ਛਕਾ ਕੇ ਸਿੱਖ ਪੰਥ ਦੀ ਪਤ ਨੂੰ ਰਾਵੀ ਕੰਢੇ ਪਾਲ ਵਖਾਇਆ। ਨਹੀਂ ਤੇ ਅਕਾਲੀਆਂ ਦੇ ਬੇਤਾਜ ਬਾਦਸ਼ਾਹ ਖੜਕ ਸਿੰਘ ਨੇ ਤਾਂ ਕਾਂਗਰਸ ਦਾ ਬਾਈਕਾਟ ਕੀਤਾ ਹੋਇਆ ਸੀ। ਜਵਾਹਰ ਲਾਲ ਜੀ ਦੀ ਪ੍ਰਧਾਨਗੀ ਵਿਚ ਪਹਿਲਾ ਚੇਹਰਾ ਮੋਹਰਾ ਨਾਮਧਾਰੀਆਂ ਦਾ ਹੀ ਹੈ ਸਿੱਖਾਂ ਵਲੋਂ। ਸਰਦੂਲ ਸਿੰਘ ਕਦੇ ਸਤਿਗੁਰੂ ਜੀ ਤੇ ਕਦੇ ਬਾਬਾ ਜੀ ਕਰਕੇ ਬੋਲਦਾ ਸੀ। ਆਲਿਮ ਜੀ ਭੀ ਬੋਲੇ ਤੇ ਸਭ ਆਏ ਦਾ ਧੰਨਵਾਦ ਕੀਤਾ। ਸੰਤ ਗਿਆਨਾ ਸਿੰਘ ਜੀ ਤੇ ਸੰਤ ਪ੍ਰੀਤਮ ਸਿੰਘ ਜੀ ਵਾਰਾ ਲਾਇਆ। ਪੰਜ ਪਾਠਾਂ ਦੇ ਭੋਗ ਪਾਏ ਆਦਿ ਗ੍ਰੰਥ ਸਾਹਿਬ ਦੇ ਤੇ ਅਰਦਾਸਾ ਕੀਤਾ। ਸਤਿਗੁਰੂ ਜੀ ਸਭ ਆਏ ਨੂੰ ਜਿਵੇਂ ਅਗੋਂ ਹੋ ਮਾਲਾ ਤੇ ਫੁੱਲਾਂ ਦੇ ਹਾਰ ਪਹਿਨਾਏ ਸੀ, ਤਿਵੇਂ ਸਭ ਨੂੰ ਕੁਝ ਕਦਮ ਨਾਲ ਹੋ ਵਿਦਾ ਭੀ ਕੀਤਾ। ਹਵਨ ਸਮਾਪਤ ਹੋਇਆ। ਕੜਾਹ ਪ੍ਰਸ਼ਾਦਿ ਵਰਤਿਆ, ਮੇਲੇ ਦਾ ਭੋਗ ਪਿਆ।

ਸਤਿਗੁਰ ਮਾਰ ਜੀਵਾਲੇ

## ਮਾਸ ਸ਼ਰਾਬ ਨਾ ਵਰਤੀ

ਏਕ ਸਮੇਂ ਦੀ ਸਾਖੀ ਮੈਨੂੰ ਸੰਤ ਪ੍ਰੀਤਮ ਸਿੰਘ ਜੀ ਪੱਦੀ ਖਾਲਸਾ ਵਾਲਿਆਂ ਅੱਖੀਂ ਡਿੱਠੀ ਸੁਣਾਈ। ਇਕ ਸਿੱਖ ਲੱਖਾ ਸਿੰਘ ਸ਼ਾਹੂਕਾਰ ਫਗਵਾੜੇ ਰਹਿੰਦਾ ਜੋ ਖੋਥੜਾਂ ਦੇ ਕੂਕੇ ਮਸਤਾਨੇ ਸਉਣ ਸਿੰਘ ਦੀ ਧੀ ਪ੍ਰਤਾਪੀ ਨਾਲ ਵਿਆਹਿਆ ਹੋਇਆ ਸੀ। ਉਸ ਨੂੰ ਮਸਤਾਨਾ ਭੀ ਤੇ ਬੀਬੀ ਪ੍ਰਤਾਪੀ ਭੀ ਹੋੜਦੇ ਪਰ ਉਹ ਮਾਸ ਸ਼ਰਾਬ ਖਾਣੋਂ ਨਾ ਮੁੜਦਾ । ਪ੍ਰਤਾਪੀ ਗੁਰੂ ਅਗੇ ਗੁਪਤ ਅਰਦਾਸੇ ਵੀ ਕਰਦੀ। ਏਕ ਸਮੇਂ ਉਹ ਬੀਮਾਰ ਹੋਇਆ। ਡਾਕਟਰਾਂ ਜਵਾਬ ਦੇ ਦਿੱਤਾ। ਉਸ ਨੇ ਪ੍ਰੀਤਮ ਸਿੰਘ ਨੂੰ ਸਤਿਗੁਰੂ ਜੀ ਵਲ ਭੇਜਿਆ। ਸਤਿਗੁਰੂ ਜੀ ਦਿੱਲੀ ਮਿਲੇ ਤੇ ਕਿਹਾ, ਮੇਰੇ ਆਉਣ ਤਾਈਂ ਨਹੀਂ ਉਹ ਮਰਦਾ। ਤੇ ਬਾਅਦ ਵੇਖੀ ਜਾਏਗੀ । ਡਾਕਟਰ ਕਹਿੰਦੇ ਦੋ ਦਿਨ ਨਹੀਂ ਕੱਢੇਗਾ । ਸਤਿਗੁਰੂ ਜੀ ਫਗਵਾੜੇ ਆਏ ਤੇ ਉਹ ਰੋ ਕੇ ਚਰਨੀਂ ਲਗਾ। ਸਤਿਗੁਰੂ ਜੀ ਓਸ ਦੇ ਮੱਥੇ ਤੇ ਚਰਨ ਛੂਹਾ ਕੇ ਕਿਹਾ, ਮਾਸ ਸ਼ਰਾਬ ਨਾ ਵਰਤੀਂ, ਬਚਿਆ ਰਹੇਂਗਾ। ਜੇ ਵਰਤਿਓ ਈ ਤਾਂ ਤੂੰ ਜਾਣੀ। ਤੂੰ ਰੱਬ ਰੂਪ ਮਸਤਾਨੇ ਸਉਣ ਸਿੰਘ ਤੇ ਬੀਬੀ ਪ੍ਰਤਾਪੀ ਦਾ ਤਰਲਾ ਨਹੀਂ ਮੰਨਣਾ ਜੇ ਪੀਏਂਗਾ ਤਾਂ ਅਸੀਂ ਤੇਰੇ ਵਲ ਨਹੀਂ ਆਵਾਂਗੇ। ਡਾਕਟਰ ਹੈਰਾਨ ਹੋਏ ਕਿ ਉਹ ਦਿਨਾਂ ਵਿਚ ਰਾਜੀ ਹੋ ਤਕੜਾ ਹੋ ਗਿਆ । ਇਸ਼ਨਾਨ ਭਜਨ ਬਾਣੀ ਵੀ ਕਰੇ ਕੁਝ ਚਿਰ ਬਾਅਦ ਫੇਰ ਕੁਸੰਗਤ ਵਿਚ ਰੱਲ ਮਾਸ ਸ਼ਰਾਬ ਵਰਤਣ ਲਗਾ ਤੇ ਬੀਮਾਰ ਹੋ ਗਿਆ। ਪ੍ਰੀਤਮ ਸਿੰਘ ਨੂੰ ਕਹੇ ਸਤਿਗੁਰੂ ਜੀ ਵਲ ਜਾਹ । ਅੰਤ ਤੰਗ ਹੋਇ ਤੇ ਪ੍ਰੀਤਮ ਸਿੰਘ ਸਤਿਗੁਰੂ ਜੀ ਵਲ ਭੈਣੀ ਸਾਹਿਬ ਗਿਆ। ਪਰ ਸਤਿਗੁਰੂ ਜੀ ਉਸ ਵਲ ਨਾ ਗਏ। ਤੇ ਉਹ ਧੀ ਦੇ ਨਾਂ ਜਾਇਦਾਦ ਫਗਵਾੜੇ ਵਾਲੀ ਲਾ ਚੜ੍ਹ ਗਿਆ ਤੇ ਪਛਤਾਵਾ ਕਰਦਾ ਮਰਿਆ। ਸੁਣ ਸਤਿਗੁਰੂ ਜੀ ਬਚਨ ਕੀਤਾ, ਸਿੱਖਾਂ ਵਲ ਈ ਜਨਮੇਗਾ।

## ਮਝ—ਲਾਜੋ ਇਕ ਨੰਬਰ ਆਈ

ਸਤਿਗੁਰੂ ਜੀ ਦੀ ਮੱਝ ਲਾਜੋ ਇਨ੍ਹਾਂ ਦਿਨੀਂ ਦਿੱਲੀ ਵਿਚ ਸਾਰੇ ਭਾਰਤ ਵਿਚੋਂ ਸੂਰਤ ਵਲੋਂ ਇਕ ਨੰਬਰ ਤੇ ਆਈ। ਸਤਿਗੁਰੂ ਜੀ ਪਾਸੋਂ ਹੋਰ ਡੇਹਰੀਆਂ ਵਾਲੇ ਵੱਛੇ ਗੋਰੇ ਤੇ ਸਫੇਦ ਕੀਮਤੀ ਚੰਗੀ ਨਸਲ ਦੇ ਲੈ ਜਾਂਦੇ। ਸਤਿਗੁਰੂ ਜੀ ਪਾਸ ਇਸ ਸਮੇਂ ਗਊਆਂ ਗੋਰੀਆਂ, ਮਿੰਟ-ਗੁਮਰੀ ਤੇ ਸਫੇਦ ਹਰਿਆਣਾ ਦੀ ਨਸਲ ਸਭ ਤੋਂ ਵਧੀਆ ਸੀ ਤੇ ਮੱਝਾਂ ਨੀਲੀ ਦੀਆਂ ਸੋਹਣੀਆਂ, ਮੱਥਾ ਪੂਛ ਚੌਰੇ ਚਿੱਟੇ, ਸਿੰਗ ਕੁੰਢੇ, ਅੱਖਾਂ ਚਿੱਟੀਆਂ ਤੇ ਰੋਹਤਕ ਦੀ ਮੁਰਾ ਨਸਲ ਉਕਾ ਕਾਲੀਆਂ ਦੁਧਾਰੂ ਸੀ। ਸਾਂਢ ਕਿਤੇ ਮੁਫਤ ਵੀ ਸਤਿਗੁਰੂ ਜੀ ਦੇਂਦੇ ਸੀ।

## ਢਿਲਾਈ ਨਾ ਕਰੋ

ਸਤਿਗੁਰੂ ਜੀ ਸਮੇਤ ਨਿੱਜੀ ਸੇਵਕਾਂ ਤੇ ਮੁਖਤਾਰਾਂ ਜਲੰਧਰ ਦਰਸ਼ਨ ਦਿੱਤੇ। ਫੇਰ ਵਸਾਊ ਮਹਿਕਮੇ ਦੇ ਅਫਸਰ ਤਰਲੋਕ ਸਿੰਘ ਆਈ. ਸੀ. ਐਸ. ਦੇ ਬੰਗਲੇ, ਉਹ ਘਰ ਨਾ ਸੀ, ਉਸ ਦੀ ਸੁਪੱਤਨੀ ਆ ਚਰਨੀਂ ਲਗੀ। ਕੁਰਸੀਆਂ ਦਿੱਤੀਆਂ, ਬੂਹੇ ਲਾਹ ਦਿੱਤੇ। ਤਰਲੋਕ ਸਿੰਘ ਭੀ ਆ ਚਰਨੀਂ ਲਗਾ ਤੇ ਆਉਣ ਦਾ ਕਾਰਨ ਪੁੱਛਿਆ। ਸਤਿਗੁਰੂ ਜੀ ਕਿਹਾ, ਤੁਸੀਂ ਲੋਕਾਂ ਨੂੰ ਬਹਾਉਣ ਵਸਾਉਣ ਵਿਚ ਢਿਲਿਆਈ ਨਾ ਕਰੋ। ਢਿਲਿਆਈ ਬੁਰਾਈ ਨੂੰ ਜਨਮ ਦੇਂਦੀ ਏ। ਆਪਣੇ ਇਲਾਕੇ ਦੇ ਪਿੰਡ ਅਸੀਂ ਆਪੇ ਸਾਧਾਂਗੇ। ਉਸ ਵਲੋਂ ਬੇਫਿਕਰ ਰਹੋ। ਪਰ ਲੋਕ ਏਧਰ ਓਧਰ ਫਿਰਦੇ ਬੁੜੇ ਬੁੜ ਬੁੜ ਕਰਦੇ ਖਰਾਬੀ ਵਧਾਂਦੇ ਹਨ। ਤੁਸੀਂ ਛੇਤੀ ਕਰੋ। ਮੈਂ ਭੀ ਏਸੇ ਲਈ ਲਿਖਣ ਵਾਲੇ ਨਾਲ ਲਿਆਂਦੇ ਨੇ।

ਸਤਿਗੁਰੂ ਜੀ ਜਗਮਲੇਰੇ ਸਭ ਲੰਗਰ ਜਲ ਡੇਰਿਆਂ ਦੇ ਪ੍ਰਬੰਧ ਦੇਖ ਹੋਲੇ ਜੋਗ ਕਿਹਾ, ਸਭ ਮਿਲ ਕੇ ਸੇਵਾ ਕਰੋ। ਕੋਈ ਤੋੜ ਥੁੜ ਨਹੀਂ ਆਉਂਦੀ। ੧,੨,੩ ਚੇਤਰ ਹੋਲਾ ਸੀ, ਪਰ ੨੯ ਫਗਣ ਤੋਂ ਸੰਤ ਆਲਾ ਸਿੰਘ ਜੀ ਅਰਦਾਸਾ ਕਰ ਲੰਗਰ ਖੋਹਲਿਆ। ਇਕ ਸਾਧ ਕਿਹਾ, ਜਗਮਲੇਰੇ ਦਾ ਕੋਈ ਨਾ ਅਜੇ ਲੰਗਰੋਂ ਛਕੇ। ਘਰੋਂ ਛਕ ਹੀ ਸੇਵਾ ਕਰੇ। ਸਤਿਗੁਰੂ ਜੀ ਬਚਨ ਕੀਤਾ ਜਦ ਅਰਦਾਸਾ ਹੋ ਚੁਕਾ ਹੈ ਛਕਦਿਆਂ ਤੋੜ ਨਹੀਂ ਆਉਂਦੀ। ਪਰ ਘਰੀਂ ਲਿਜਾਣ ਵਾਲੀ ਲੋਟੀ ਨਾ ਪਵੇ। ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ ਸੀ ਅਨਪੜ੍ਹ ਜੋੜੇ ਦਾ ਆਨੰਦ ਨਹੀਂ ਹੋਵੇਗਾ। ਫੇਰ ਕੋਈ ਵੇਲੇ ਕੁਵੇਲੇ ਅਉਖ ਨਾ ਮੰਨੇ।

## ਹੋਲਾ ਜਗ ਮਲੇਰੇ

ਮਾਈਆਂ ਮਿਲ ਕੇ ਭਜਨ ਦਾ ਨੇਮ ੧੫ ਦਿਨ ਪਹਿਲੋਂ ਦਾ ਰਖਿਆ ਸੀ। ਸਾਹਿਬ ਕੌਰ ਮੰਡੀ ਚੂਹੜਕਾਣੇ ਵਾਲੀ ਦੇ ਘਰ। ਸਤਿਗੁਰੂ ਜੀ ਦਰਸ਼ਨ ਦਿੱਤੇ ਜਗ ਮਲੇਰੇ। ਉਸ ਨੇਮ ਦਾ ਭੋਗ ਪਿਆ। ਦੀਵਾਨ ਅੰਮ੍ਰਿਤ ਵੇਲੇ ਤੋਂ ਦੁਪਹਿਰੇ ਕਥਾ ਬਾਅਦ ਘੰਟਾ ਨਾਮ ਸਿਮਰਨ ਪੰਜ ਦਿਨ ਪਹਿਲੋਂ ਦਾ ਵਿਚਾਲੇ ਦਲਾਨ ਵਿਚ ਹੁੰਦਾ ਸੀ। ਪਿਛਲੇ ਪਹਿਰ ਤੇ ਰਾਤ ਦਾ ਦੀਵਾਨ ਭੀ। ਸੂਬਾ ਇੰਦਰ ਸਿੰਘ ਜੀ ਰੋੜੇ ਤੇ ਆਤਮਾ ਸਿੰਘ ਸਣਖਤਰੇ ਦੀ ਸੇਵਾ ਬੀਬੀਆਂ ਤੋਂ ਬਾਣੀ ਸੁਣਨ ਦੀ ਲਾਈ ਸੀ। ਮਾਈਆਂ ਦੇ ਅਡ ਲੰਗਰ ਦੇ ਛੱਪਰ ਨੂੰ ਅੱਗ ਲਗੀ ਤੇ ਧੁਪੇ ਹੀ ਫੇਰ ਉਥੇ ਲੰਗਰ ਪਕਦਾ ਰਿਹਾ ਸੀ। ਜਲ ਖੂਹੀਆਂ ਤੇ ਡਿੱਗੀ ਤੋਂ ਵਰਤਦਾ ਰਿਹਾ ਸੀ। ਦੀਵਾਨ ਵਿਚ ਮਸਤਾਨੇ ਬਹੁਤ ਸਿੱਖ ਹੁੰਦੇ ਸੀ। ਤਾਰਾ ਸਿੰਘ ਵਰਨਾ ਦੇ ਲਾਂਗਰੀ ਨੂੰ ਮੱਥੇ ਵਿਚ ਗੜਵਾ ਮਸਤਾਨੇ ਦਾ ਵਗਾਹਿਆ ਲਗਾ ਸੀ। ਬੜੀ ਰੱਤ ਵਗੀ।

ਮੇਲੇ ਵਿਚ ੩ ਦਿਨ ਬਹੁਤ ਰੌਣਕਾਂ ਰਹੀਆਂ। ੧੫ ਸੋਲਾਂ ਬਰਸਾਂ ਦੀਆਂ ਬੀਬੀਆਂ, ੧੮–੨੦ ਬਰਸਾਂ ਦੇ ਲੜਕੇ ਵੇਖ ਸਤਿਗੁਰੂ ਜੀ ਦੇ ਹਜ਼ੂਰ ੧੭ ਜੋੜਿਆਂ ਦੇ ਅਨੰਦ ਅੰਮ੍ਰਿਤ ਛਕਾ ਭਜਨ ਦੱਸ ਵੱਡੇ ਸਾਇਬਾਨ ਵਿਚਲੇ ਹਵਨ ਦੁਆਲੇ ਲਾਵਾਂ ਦੇ ਉਚਾਰਨ ਨਾਲ ਹੋਏ। ਕੁਝ ਸੰਗਤ ਵਿਚੋਂ ਕੁਝ ਸਤਿਗੁਰੂ ਜੀ ਵਲੋਂ ਕੁਝ ਅਨੰਦਾਂ ਵਾਲਿਆਂ ਜੋੜਿਆਂ ਵਲੋਂ ਗਿਣ ੫੫ ਪਾਠਾਂ ਆਦਿ ਗ੍ਰੰਥ ਸਾਹਿਬ ਦੇ ਭੋਗ ਪਾਏ ਤੇ ਅਰਦਾਸੇ ਸਮੇਂ ਸੁਣਾਇਆ ਗਿਆ, ਅਗੋਂ ਹੋਲਾ ਸੇਠ ਫੂਲਾ ਸਿੰਘ ਜੀ ਵਲੋਂ ਸਿਆਮ ਵਿਚ ਹੋਵੇਗਾ।

ਮੈਂ ਕੋਠਿਆਂ ਦੀ ਸੇਵਾ ਤੇ ਰਹਿੰਦਾ ਸਾਂ। ਤੇ ਅਠੀਂ ਪਹਿਰੀਂ ਭਰੇ ਦੀਵਾਨ ਦਾ ਦਰਸ਼ਨ ਕਰਦਾ ਸਾਂ। ਤੇ ਸਤਿਗੁਰੂ ਜੀ ਤੇ ਸੰਗਤ ਦਾ ਦਰਸ਼ਨ ਕਰਕੇ ਮੌਲ ਕੇ ਬੋਲਦਾ ਸਾਂ। ਘੜੀ ਮੁੜੀ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲਪੁਰਖ ਬੜੇ ਸਵਾਦ ਵਿਚ ਭਰੇ ਸੁਭਾ ਹੋਇਆ ਬੋਲਦਾ ਸਾਂ। ਸਤਿਗੁਰੂ ਜੀ ਮੈਨੂੰ ਇਕ ਦਿਨ ਬਚਨ ਬਲਾਸ ਕਰਦਿਆਂ ਕਿਹਾ, ਤੇਰਾ ਦਰਸ਼ਨ ਤੇ ਬੋਲਾ ਮੈਨੂੰ ਬੜਾ ਹੀ ਪਿਆਰਾ ਲਗਦਾ ਤੇ ਸੁਆਦ ਦੇਂਦਾ ਸੀ। ਜੋ ਸਵਾਦ ਤੈਨੂੰ ਸੀ, ਸੋ ਤੂੰ ਜਾਣ, ਪਰ ਮੈਨੂੰ ਮਾਰੂ ਸੋਹਲੇ ਮਹਲਾ 5 ਦੇ ਵਾਕ ਜੋ ੧੦੭੮ ਪੰਨੇ ਗ੍ਰੰਥ ਸਾਹਿਬ ਦੇ ਦੀ ਸਹੀ ਸੂਰਤ ਸਾਖਿਆਤ ਉਸ ਸਮੇਂ ਭਾਸਦੀ ਸੀ। "ਜਾ ਕੀ ਸੋਇ ਸੁਣੀ ਮਨੁ ਜੀਵੈ। ਰਿਦੈ ਵਸੈ ਤਾਂ ਠੰਢਾ ਥੀਵੈ ॥ ਗੁਰ ਮੁਖਹੁ ਅਲਾਏ ਤਾਂ ਸੋਭਾ ਪਾਏ ਤਿਸੁ ਜਮ ਕੈ ਪੰਥਿ ਨ ਪਾਇਣਾ।" ਅਰਥਾਤ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਚੇਤੇ ਆਉਂਦਾ ਏ, ਤੇ ਰਿਦੇ/ਹਿਰਦੇ ਵਸ ਕੇ ਠੰਢ ਪੈਂਦੀ ਏ। ਤੇ ਤੂੰ ਬੜਾ ਸੁਹਣਾ ਤੇ ਪਿਆਰਾ ਲਗਦਾ ਸੈਂ। ਮੈਂ ਤੇ ਕਹਿੰਦਾ ਹਾਂ ਤੈਨੂੰ ਜੰਮ ਕਾ ਪੰਥ ਨਹੀਂ ਪੈਣਾ, ਪਰ ਤੂੰ ਮੇਰੇ ਕਹੇ ਨਾਲ ਇਹ ਹੀ ਕਿਹਾ ਕਰ ਧੰਨ ਗੁਰੂ ਹਰੀ ਸਿੰਘ ਜੀ ਦਿਆਲਪੁਰਖ। ਮੈਂ ਉਸ ਦਿਨ ਤੋਂ ਧੰਨ ਸਤਿਗੁਰੂ ਰਾਮ ਸਿੰਘ ਅਕਾਲ ਪੁਰਖ ਤੇ ਬਾਅਦ ਧੰਨ ਗੁਰੂ ਹਰੀ ਸਿੰਘ ਜੀ ਦਿਆਲਪੁਰਖ ਆਖਦਾ ਹਾਂ ਤੇ ਜੋ ਸਤਿਗੁਰੂ ਜੀ ਮੇਰੀ ਬਖਸ਼ ਦਾ ਬਚਨ ਕੀਤਾ ਹੈ, ਮੈਂ ਉਸ ਨੂੰ ਚਿਤਾਰ ਕੇ ਕਹਿੰਦਾ ਹਾਂ, ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ, ਵੱਡੇ ਪ੍ਰਤਾਪ ਵਾਲੇ, ਮੇਹਰਬਾਨ ਸਤਿਗੁਰੂ ਜੀ ਤੇ ਮੈਂ ਅਰਜ਼ ਕੀਤੀ ਜਦ ਆਪ ਕਿਰਪਾ ਕਰਦੇ ਹੋ ਤਦ ਹੀ ਐਸੇ ਰਸ ਦਾ ਝਟ ਆਉਂਦਾ ਹੈ। ੧

ਇਸ ਹੋਲੇ ਤੇ ਸਾਦੇ ਬਸਤਰ ਗੁਰਮਤ ਸੁਭਾ ਅਨੰਦਾਂ ਵਾਲੇ ਜੋੜਿਆਂ ਦਾ ਤੇ ਹੋਰ ਸਾਰਾ ਮੇਲਾ ਰਸ ਦਾ ਐਸਾ ਨਿਭਿਆ ਕਿਸੇ ਨੂੰ ਕਹਿਣ ਦੀ ਕੁਝ ਲੋੜ ਹੀ ਨਾ ਪਈ। ਸੰਤ ਈਸ਼ਰ ਸੰਧਾ ਸਿੰਘ ਜੀ ਮਸਤਾਨੇ ਖਿਆਲੇ ਵਾਲੇ ਇਕ ਦਿਨ ਮਸਤ ਹੋਇ ਕਿਹਾ, ਮੈਨੂੰ ਪਤਾ ਨਹੀਂ ਕਿਸ ਦਿਨ ਤੋਂ ਸ਼ੁਰੂ ਹੋਣ ਤੇ ਕਿਤਨੇ ਹੋਣ। ਪਰ ਅਗਲੇ ਸਾਲ ਸੁਹੇਵੇ ਸਾਹਿਬ ਅਖੰਡ ਪਾਠ ਹੋਣਗੇ। ਸਤਿਗੁਰੂ ਜੀ ਹਵਨ ਹੁੰਦੇ ਸਮੇਂ ਤੇ ਅਨੰਦ ਹੋਣ ਬਾਅਦ ਸੁਭ ਸੰਗਤ ਨੂੰ ਬਚਨ ਉਚੇਚਾ ਕਹਿ ਪੱਕੀ ਕੀਤੀ ਨਾਮਧਾਰੀ ਪੰਥ ਜੋਗ। ਇਕ ਘੰਟਾ ਨਾਮ ਸਿਮਰਨ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ੋ ਮਿਲਿਆ ਹੈ ਜੋ ਇਹ ਮੇਰੀਆਂ ਦੋ ਗੱਲਾਂ ਯਾਦ ਰਖੇਗਾ, ਉਹ ਕਦੀ ਬੇਸੁਆਦ ਤੇ

ਬਰਬਾਦ ਨਹੀਂ ਹੋਵੇਗਾ। ੧ ਘੰਟਾ ਨਾਮ ਸਿਮਰਨ ਰੋਜ਼ ਨੇਮ ਨਾਲ ਜਿਹੜਾ ਨਿਭਾਵੇਗਾ ਤੇ ਦੂਜਾ ਧਰਮ ਦੀ ਕਿਰਤ ਤੇ ਸਬਰ ਕਰਨ ਵਾਲਾ ਜੋ ਕਿਸੇ ਦੇ ਹਕ ਦਾ ਮਾਲ ਲਾਲਚ ਕਦੀ ਨਾ ਕਰੇਗਾ ਉਸ ਦਾ ਪੱਖੀ ਸਤਿਗੁਰੂ ਰਾਮ ਸਿੰਘ ਆਪ ਰਹੇਗਾ। ੧,੨,੩ ਚੇਤਰ ਹੋਲਾ ਹੋਇਆ ਤੇ ਭੋਗ ਪਿਆ।

੨੦੦੫ ਸਮਾਪਤ ਹੋਇਆ, ਤਰਨ ਸਿੰਘ ਨੂੰ ਜੋ ਪ੍ਰਾਪਤ ਹੋਇਆ ਸੋ ਲਿਖ ਦਿੱਤਾ।

